# ਗੁਰਬਾਣੀ ਟੀਕੇ : ਆਨੰਦ-ਘਨ






1970

ਭਾਸ਼ਾ ਵਿਭਾਗ ਪੰਜਾਬ
ਪਟਿਆਲਾ

ਸੰਪਾਦਕ : ਡਾ: ਰਤਨ ਸਿੰਘ ਜੱਗੀ, ਐਮ. ਏ. (ਪੰਜਾਬੀ, ਹਿੰਦੀ), ਜੇ. ਡੀ., ਪੀ-ਐਚ. ਡੀ.,
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਸੋਧਕ : ਡਾ: ਗੋਪਾਲ ਸਿੰਘ ਐਮ. ਏ., ਪੀ-ਐਚ. ਡੀ.

**ਮੁੱਲ—4 ਰੁਪਿਆ 30 ਪੈਸ**

ਪ੍ਰਕਾਸ਼ਕ : ਸ: ਲਾਲ ਸਿਘ, ਨਿਦੇਸ਼ਕ, ਭਾਸ਼ਾ ਵਿਭਾਗ ਪਜਾਬ, ਪਟਿਆਲਾ
ਮੁਦ੍ਰਕ : ਸੁਰਜੀਤ ਬਿੰਦਰਾ, ਐਸ. ਟੀ. ਪ੍ਰਿੰਟਰਜ਼,
ਸੈਂਟ੍ਰਲ ਮਿਲਜ਼, ਪੁਰਾਣੀ ਰੇਲਵੇ ਰੋਡ, ਜਾਲੰਧਰ

# ਦੋ ਸ਼ਬਦ

ਪੁਰਾਤਨ ਪੰਜਾਬੀ ਸਾਹਿੱਤ ਅਤੇ ਚਿੰਤਨ ਨਾਲ ਸੰਬੰਧਿਤ ਬਹੁਤ ਸਾਰੀ ਸਮਿਗਰੀ ਅਜੇ ਹੱਥ-ਲਿਖਤਾਂ ਦੇ ਰੂਪ ਵਿਚ ਪਈ ਹੈ। ਇਹ ਸਮਿਗਰੀ ਅਗੋਂ ਕਈ ਸਾਹਿੱਤ-ਰੂਪਾਂ ਵਿਚ ਵੰਡੀ ਜਾ ਸਕਦੀ ਹੈ, ਜਿਵੇਂ ਮਹਾਕਾਵਿ, ਖੰਡਕਾਵਿ, ਬਾਰਹਮਾਹਾ, ਸੀਹਰਫੀ, ਕਿੱਸੇ, ਸਾਖੀਆ, ਬਚਨ, ਪਰਮਾਰਥ, ਟੀਕੇ ਆਦਿ। ਹਥਲੀ ਪੁਸਤਕ ਦਾ ਸੰਬੰਧ ਟੀਕਾ ਸਾਹਿੱਤ ਨਾਲ ਹੈ।

ਟੀਕਾਕਾਰੀ ਭਾਰਤ ਥੀ ਇਕ ਬਹੁਤ ਪੁਰਾਣੀ ਅਤੇ ਪ੍ਰਸਿੱਧ ਸਾਹਿੱਤਕ ਪਰੰਪਰਾ ਹੈ। ਗੂੜ੍ਹ ਅਰਥਾਂ ਵਾਲੀਆਂ ਰਚਨਾਵਾਂ ਦਾ ਚੰਗੀ ਤਰ੍ਹਾਂ ਭਾਵ ਸਮਝਾਉਣ ਲਈ ਟੀਕਿਆਂ ਦੀ ਰਚਨਾ ਕੀਤੀ ਜਾਂਦੀ ਹੈ। ਸ਼ੈਲੀ ਵਜੋਂ ਭਾਰਤੀ ਸਾਹਿੱਤ ਵਿਚ ਇਸ ਸਾਹਿੱਤ-ਵਿਧੀ ਦੇ ਕਈ ਭੇਦ ਹਨ, ਜਿਵੇਂ—ਟੀਕਾ, ਵਿਆਖਿਆ, ਭਾਸ਼, ਪਰਮਾਰਥ ਆਦਿ। ਪੰਜਾਬੀ ਸਾਹਿੱਤ ਵਿਚ ਟੀਕਾ, ਵਿਆਖਿਆ, ਭਾਸ਼ ਆਦਿ ਦੀ ਸੂਖਮ ਭਿੰਨਤਾ ਵਲ ਬਹੁਤ ਧਿਆਨ ਨ ਦੇ ਕੇ ਸਭ ਲਈ ਟੀਕਾ ਸ਼ਬਦ ਹੀ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਟੀਕਿਆਂ ਵਿਚ ਉਪਰਲੀਆਂ ਸਾਰੀਆਂ ਸ਼ੈਲੀਆਂ ਦਾ ਮਿਲਗੋਭਾ ਵੇਖਿਆ ਜਾ ਸਕਦਾ ਹੈ।

ਪੰਜਾਬੀ ਵਿਚ ਟੀਕੇ ਰਚਣ ਦੀ ਪ੍ਰੇਰਣਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਤੋਂ ਮਿਲੀ ਪ੍ਰਤੀਤ ਹੁੰਦੀ ਹੈ। ਜ਼ਿਆਦਾਤਰ ਟੀਕੇ ਗੁਰਬਾਣੀ ਦੀ ਵਿਆਖਿਆ ਸੰਬੰਧੀ ਹੀ ਲਿਖੇ ਗਏ ਹਨ। ਭਾਵਨਾ ਅਤੇ ਵਿਚਾਰਧਾਰਾ ਦੀ ਦ੍ਰਿਸ਼ਟੀ ਤੋਂ ਗੁਰਬਾਣੀ ਦੀ ਟੀਕਾਕਾਰੀ ਦੇ ਵੀ ਅਗੋਂ ਕਈ ਸਕੂਲ ਹੋ ਗਏ, ਜਿਵੇਂ ਸੰਪਰਦਾਈ ਜਾ ਗਿਆਨੀ ਸ਼ਾਖਾ, ਉਦਾਸੀ ਸ਼ਾਖਾ, ਮੀਣੇ ਸੋਢੀਆਂ ਵਾਲੀ ਸ਼ਾਖਾ, ਨਿਰਮਲੇ ਸਾਧਾਂ ਦੀ ਸਾਖਾ ਅਤੇ ਆਧੁਨਿਕ ਵਿਦਵਾਨਾਂ ਦੀ ਸ਼ਾਖਾ ਆਦਿ।

ਉਦਾਸੀ ਸ਼ਾਖਾ ਦੇ ਪ੍ਰਮੁਖ ਟੀਕਾਕਾਰ ਸੁਆਮੀ ਆਨੰਦ-ਘਨ ਸਨ। ਸੁਆਮੀ ਆਨੰਦ ਘਨ ਆਪਣੇ ਜੀਵਨ ਦਾ ਬਹੁਤਾ ਸਮਾਂ ਡੇਰਾ ਬਾਬਾ ਨਾਨਕ ਦੇ ਉਦਾਸੀ ਡੇਰੇ ਵਿਚ ਰਹੇ ਅਤੇ ਸੰਸਕ੍ਰਿਤ ਦੀ ਉੱਚੀ ਵਿਦਿਆ ਪ੍ਰਾਪਤ ਕਰਨ ਲਈ ਕਾਸ਼ੀ ਵੀ ਗਏ। ਕਾਸ਼ੀ ਵਿਚ ਉਨ੍ਹਾਂ ਨੇ ਗੁਰਬਾਣੀ ਦਾ ਪਰਚਾਰ ਕੀਤਾ ਅਤੇ ਇਸ ਦੇ ਮਹੱਤਵ ਦੀ ਸਥਾਪਨਾ ਕੀਤੀ। ਕਾਸ਼ੀ-ਨਿਵਾਸ ਸਮੇਂ ਉਨ੍ਹਾਂ ਨੇ ਛੇ ਬਾਣੀਆਂ ਦੇ ਟੀਕੇ ਰਚੇ, ਜਿਵੇਂ—ਜਪੁਜੀ, ਆਰਤੀ, ਅਨੰਦ, ਸਿਧ ਗੋਸਟਿ, ਓਅੰਕਾਰ, ਆਸਾ ਦੀ ਵਾਰ। ਇਨ੍ਹਾਂ ਟੀਕਿਆਂ ਵਿਚੋਂ 'ਆਸਾ ਦੀ ਵਾਰ' ਦਾ ਟੀਕਾ ਹੁਣ ਕਿਤੋਂ ਨਹੀਂ ਮਿਲਦਾ। ਓਅੰਕਾਰ ਦੇ ਟੀਕੇ ਦੀ ਇਕੋ ਇਕ ਪੋਥੀ ਸਿੱਖ ਰੈਫ੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਮਿਲੀ

ਹੈ, ਜਿਸ ਦੇ ਸੰਪਾਦਨ ਲਈ ਸੰਪਾਦਕ ਨੂੰ ਵਕਤ ਸਿਰ ਆਗਿਆ ਨ ਮਿਲ ਸਕੀ । ਇਸੇ ਲਈ ਉਹ ਟੀਕਾ ਇਸ ਐਡੀਸ਼ਨ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਿਆ । ਬਾਕੀ ਦੇ ਸਾਰੇ ਟੀਕੇ ਇਸ ਪੁਸਤਕ ਵਿਚ ਸ਼ਾਮਲ ਕਰ ਲਏ ਗਏ ਹਨ ।

ਇਸ ਪੁਸਤਕ ਦੇ ਸੰਪਾਦਨ ਦਾ ਕੰਮ ਡਾ: ਰਤਨ ਸਿੰਘ ਜੱਗੀ ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਬੜੀ ਮੇਹਨਤ ਨਾਲ ਨ ਕੇਵਲ ਟੀਕਿਆਂ ਦਾ ਸੰਪਾਦਨ ਕੀਤਾ ਸਗੋਂ ਵਿਸਥਾਰ-ਪੂਰਣ ਭੂਮਿਕਾ ਅਤੇ ਟੀਕਾ-ਕ੍ਰਿਤ ਬਾਣੀਆਂ ਦਾ ਆਲੋਚਨਾਤਮਕ ਵੇਰਵਾ ਲਿਖ ਕੇ ਇਸ ਪੁਸਤਕ ਦਾ ਮੁਲ ਵਧਾਇਆ । ਇਸ ਦੀ ਸੁਧਾਈ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਡਾ: ਗੋਪਾਲ ਸਿਘ ਜੀ ਨੇ ਕੀਤੀ ਹੈ । ਅਸੀਂ ਇਨ੍ਹਾ ਦੋਹਾਂ ਵਿਦਵਾਨਾਂ ਦੇ ਮਿਲਵਰਤਨ ਲਈ ਧੰਨਵਾਦੀ ਹਾਂ ।

ਟੀਕਿਆਂ ਦੇ ਸੰਪਾਦਨ ਵੇਲੇ ਇਸ ਗੱਲ ਦਾ ਧਿਆਨ ਰੱਖਿਆ ਗਿਆ ਹੈ ਕਿ ਜਿਥੇ ਕਿਤੇ ਸੁਆਮੀ ਆਨੰਦਘਨ ਵਿਵਾਦਪੂਰਣ ਪਰ ਪਾਠਕਾਂ ਦੀ ਦ੍ਰਿਸ਼ਟੀ ਤੋਂ ਵਾਧੂ ਅਤੇ ਅਸੰਬੰਧਿਤ ਵਿਸਥਾਰ ਵਿਚ ਪੈਂਦੇ ਹਨ, ਉਸ ਨੂੰ ਛੱਡ ਦਿੱਤਾ ਹੈ । ਇਸ ਸੰਬੰਧੀ ਲੋੜੀਂਦੀ ਸੂਚਨਾ ਪੱਦ-ਟਿੱਪਣੀਆਂ ਵਿਚ ਵੀ ਦੇ ਦਿੱਤੀ ਗਈ ਹੈ । ਇਸ ਤਰ੍ਹਾਂ ਅਸੀਂ ਵਾਦ-ਵਿਵਾਦ ਦੇ ਘੇਰੇ ਵਿਚੋਂ ਨਿਕਲ ਕੇ ਸਹੀ ਰੂਪ ਵਿਚ ਉਦਾਸੀ ਸਕੂਲ ਨੂੰ ਪੇਸ਼ ਕਰ ਸਕੇ ਹਾਂ । ਆਸ ਹੈ ਕਿ ਵਿਦਵਾਨ ਪਾਠਕ ਇਸ ਤੋਂ ਲਾਭ ਉਠਾਉਣਗੇ ।

ਲਾਲ ਸਿੰਘ
ਨਿਦੇਸਕ, ਭਾਸ਼ਾ ਵਿਭਾਗ,
ਪਟਿਆਲਾ

# ਵਿਸ਼ੇ ਸੂਚੀ

# ਭੂਮਿਕਾ

ਟੀਕਾ-ਕਾਰੀ ਭਾਰਤ ਦੀ ਇਕ ਪ੍ਰਸਿੱਧ ਸਾਹਿਤਕ ਪਰੰਪਰਾ ਹੈ। ਸੂਤ੍ਰਿਕ ਅਤੇ ਰਹੱਸਮਈ ਰਚਨਾਵਾਂ ਨੂੰ ਭਲੀ ਭਾਂਤ ਸਪੱਸ਼ਟ ਕਰਨ ਲਈ ਉਨ੍ਹਾਂ ਦਾ ਟੀਕਾ ਕਰਨਾ ਪਰਮ ਆਵੱਸ਼ਕ ਹੈ।

'ਟੀਕਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਤਪੱਤੀ ਮੂਲਕ ਅਰਥ ਹੈ ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਾਉਣ ਵਾਲਾ ਵਾਕ-ਸਾਧਨ—ਟੀਕ੍ਯਤੇ ਗਮ੍ਯਤੇ ਬੁਧ੍ਯਤੇ ਵਾ ਅਨਯਾ। ਫਲਸਰੂਪ, ਕਿਸੇ ਵਾਕ ਜਾਂ ਪਦ ਦਾ ਅਰਥ ਸਪੱਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਂਦਾ ਹੈ। ਸੂਤ੍ਰਿਕ ਜਾਂ ਕਲਿਸ਼ਟ ਰਚਨਾਵਾਂ ਦੇ ਅਰਥ ਸਪੱਸ਼ਟ ਕਰਨ ਦੀਆਂ ਭਾਰਤੀ ਸਾਹਿਤ ਵਿਚ ਅਨੇਕ ਵਿਧੀਆਂ ਹਨ, ਜਿਵੇਂ—ਟੀਕਾ, ਵਿਆਖਿਆ, ਭਾਸ਼, ਪਰਮਾਰਥ ਆਦਿ। ਇਨ੍ਹਾਂ ਸਭ ਵਿਚ ਅੰਤਰ ਹੈ। ਸੰਖੇਪ ਵਿਚ ਅਰਥ ਸਮਝਾਉਣ ਵਾਲੇ ਵਾਕ ਨੂੰ ਟੀਕਾ ਆਖਦੇ ਹਨ, ਜਿਵੇਂ ਸੰਸਕ੍ਰਿਤ ਗ੍ਰੰਥਾਂ ਦੇ ਸਾਰ-ਪ੍ਰਬੋਧਿਨੀ ਟੀਕੇ, 'ਤਰਕ ਸੰਗ੍ਰਹਿ' ਗ੍ਰੰਥ ਦਾ ਅੰਨੰਮ ਭੱਟ ਰਚਿਤ 'ਤਰਕ ਸੰਗ੍ਰਹਿ ਦੀਪਿਕਾ' ਟੀਕਾ ਆਦਿ।

ਵਿਸਥਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ ਨੂੰ 'ਵਿਆਖਿਆ' ਦਾ ਨਾਂ ਦਿੱਤਾ ਜਾਂਦਾ ਹੈ, ਜਿਵੇਂ ਸੰਸਕ੍ਰਿਤ ਦੇ ਕਾਵਿ ਗ੍ਰੰਥਾਂ ਦੀਆਂ ਮੱਲੀ ਨਾਥ ਕ੍ਰਿਤ ਵਿਆਖਿਆਵਾਂ। 'ਭਾਸ਼' ਵਿਚ ਮੂਲ ਰਚਨਾ ਦੀਆਂ ਅਸਪੱਸ਼ਟ ਗੱਲਾਂ ਨੂੰ ਸਪੱਸ਼ਟ ਕੀਤਾ ਜਾਂਦਾ ਹੈ ਅਤੇ ਉਸ ਸੰਬੰਧੀ ਕੁਝ ਸਾਮਗ੍ਰੀ ਭਾਸ਼ਕਾਰ ਆਪਣੇ ਵਲੋਂ ਵੀ ਸ਼ਾਮਲ ਕਰ ਦਿੰਦਾ ਹੈ, ਜਿਵੇਂ ਪਾਣਿਨੀ ਸੂਤ੍ਰ ਉਤੇ ਪਤੰਜਲੀ ਦਾ 'ਵਿਆਕਰਣ ਮਹਾ ਭਾਸ਼' ਅਤੇ ਸ਼ੰਕਰ ਦੇ ਉਪਨਿਸ਼ਦਾਂ ਉਤੇ ਲਿਖੇ ਭਾਸ਼। 'ਪਰਮਾਰਥ' ਵਿਚ ਮੂਲ ਰਚਨਾ ਵਿਚਲੇ ਆਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਪਰਮਾਰਥਾਂ ਦਾ ਵਾਸਤਵਿਕ ਵਿਕਾਸ ਪੁਰਾਣ ਸਾਹਿਤ ਵਿਚ ਮਿਲਦਾ ਹੈ।

ਪੰਜਾਬੀ ਸਾਹਿਤ ਵਿਚ ਟੀਕਾ, ਵਿਆਖਿਆ, ਭਾਸ਼ ਆਦਿ ਦੀਆਂ ਵਿਭਿੰਨਤਾਵਾਂ ਵਲ ਬਹੁਤ ਧਿਆਨ ਨ ਦੇ ਕੇ ਸਭ ਲਈ ਟੀਕਾ ਸ਼ਬਦ ਹੀ ਵਰਤ ਲਿਆ ਜਾਂਦਾ ਹੈ। ਸੁਆਮੀ ਆਨੰਦ-ਘਨ ਨੇ ਵੀ ਆਪਣੀਆਂ ਵਿਚਾਰਾਧੀਨ ਰਚਨਾਵਾਂ ਨੂੰ ਟੀਕਾ ਹੀ ਕਿਹਾ ਹੈ, ਭਾਵੇਂ ਇਨ੍ਹਾਂ ਵਿਚ ਉਕਤ ਤਿੰਨਾਂ ਵਿਧੀਆਂ ਦਾ ਸਮਨਵੈ ਹੋਇਆ ਮਿਲਦਾ ਹੈ। ਪੰਜਾਬੀ ਵਿਚ 'ਪਰਮਾਰਥ' ਲਿਖਣ ਦਾ ਆਰੰਭ ਸੋਢੀ ਮਿਹਰਬਾਨ ਤੋਂ ਹੋਇਆ ਪ੍ਰਤੀਤ ਹੁੰਦਾ ਹੈ ਅਤੇ ਜਨਮਸਾਖੀਆਂ ਵਿਚ ਅਨੇਕ ਸ਼ਬਦਾਂ ਅਤੇ ਸ਼ਲੋਕਾਂ ਦੇ ਪਰਮਾਰਥ ਮਿਲ ਜਾਂਦੇ ਹਨ।

ਟੀਕੇ ਅਤੇ ਅਨੁਵਾਦ ਵਿਚ ਵੀ ਅੰਤਰ ਹੈ। ਟੀਕਾ ਮੂਲ ਰਚਨਾ ਦੀ ਸਮਾਨ ਭਾਸ਼ਾ ਜਾਂ ਕਿਸੇ ਵੀ ਭਾਸ਼ਾ ਵਿਚ ਹੋ ਸਕਦਾ ਹੈ, ਪਰ ਅਨੁਵਾਦ ਮੂਲ ਰਚਨਾ ਵਾਲੀ ਭਾਸ਼ਾ ਵਿਚ ਨ ਹੋ ਕੇ ਕਿਸੇ ਵੀ ਭਿੰਨ ਭਾਸ਼ਾ ਵਿਚ ਹੁੰਦਾ ਹੈ। ਟੀਕੇ ਅਤੇ ਅਨੁਵਾਦ ਵਾਰਤਕ ਅਤੇ ਕਵਿਤਾ ਦੋਹਾਂ ਵਿਚ ਹੋ ਸਕਦੇ ਹਨ, ਪਰ ਪ੍ਰਧਾਨਤਾ ਵਾਰਤਕ ਵਿਚ ਲਿਖੇ ਟੀਕਿਆਂ ਦੀ ਹੈ।

ਟੀਕਾਕਾਰੀ ਕੋਈ ਸਰਲ ਕੰਮ ਨਹੀਂ, ਬੜੀ ਕਠੋਰ ਅਤੇ ਅਕਾ ਦੇਣ ਵਾਲੀ ਸਾਧਨਾ ਹੈ। ਇਹ ਕੇਵਲ ਮੂਲ ਕ੍ਰਿਤੀ ਦਾ ਕੋਸ਼ ਦੇ ਆਧਾਰ ਤੇ ਸਰਲ ਅਰਥ ਜਾਂ ਵਿਸ਼ਲੇਸ਼ਣ ਕਰਨਾ ਨਹੀਂ, ਸਗੋਂ ਇਹ ਵਿਧੀ ਤਾਂ ਉਸ ਦਾ ਇਕ ਸਾਧਾਰਣ ਰੂਪ ਹੈ। ਟੀਕਾਕਾਰ ਦੀ ਵਿਸ਼ੇਸ਼ਤਾ ਤਾਂ ਇਹ ਹੈ ਕਿ ਉਹ ਸ਼ਬਦ ਦੇ ਮਰਮ ਨੂੰ ਸਮਝਦਾ ਹੋਵੇ ਅਤੇ ਟੀਕੇ ਦੇ ਮਾਧਿਅਮ ਦੁਆਰਾ ਮੂਲ ਲੇਖਕ ਦੀ ਭਾਵ-ਧਾਰਾ ਦਾ ਗਿਆਨ ਪਾਠਕ ਨੂੰ ਕਰਾਏ। ਇਕ ਸ਼ਬਦ ਦਾ ਇਕ ਨਹੀਂ ਅਨੇਕ ਅਰਥ ਹੋ ਸਕਦੇ ਹਨ ਅਤੇ ਸ਼ਬਦ-ਸ਼ਕਤੀਆਂ ਦੁਆਰਾ ਉਸ ਦੇ ਅਰਥਾਂ ਦਾ ਘੇਰਾ ਬੜਾ ਅਸੀਮ ਬਣਿਆ ਰਹਿੰਦਾ ਹੈ। ਮੂਲ ਰਚੈਤਾ ਦੇ ਮਨ ਵਿਚ ਰਚਨਾ ਕਰਨ ਵੇਲੇ ਕਿਸੇ ਸ਼ਬਦ ਦੇ ਪ੍ਰਯੋਗ ਪਿਛੇ ਕਿਹੜੀ ਭਾਵ-ਧਾਰਾ ਅਥਵਾ ਅਰਥ ਪ੍ਰੇਰਨਾ ਦੇ ਰਿਹਾ ਹੈ, ਇਹ ਅਨੁਮਾਨ ਲਗਾ ਸਕਣਾ ਸਰਲ ਨਹੀਂ। ਟੀਕਾਕਾਰ ਨੂੰ ਨ ਕੇਵਲ ਵਿਸ਼ੇ ਅਤੇ ਭਾਸ਼ਾ ਦਾ ਗੰਭੀਰ ਗਿਆਨ ਹੋਣਾ ਚਾਹੀਦਾ ਹੈ, ਸਗੋਂ ਉਸ ਨੂੰ ਵਿਆਕਰਣ ਦੀ ਵੀ ਆਵੱਸ਼ਕ ਸੋਝੀ ਚਾਹੀਦੀ ਹੈ। ਨਾਲੇ, ਉਸ ਨੂੰ ਸ਼ਬਦਾਂ ਦਾ ਅਰਥਗਤ ਅਤੇ ਭਾਸ਼ਾ-ਵਿਗਿਆਨਗਤ ਇਤਿਹਾਸ ਪਤਾ ਹੋਣਾ ਚਾਹੀਦਾ ਹੈ। ਇਤਨਾ ਹੀ ਨਹੀਂ, ਲੇਖਕ ਦੀਆਂ ਹੋਰ ਰਚਨਾਵਾਂ ਅਤੇ ਉਸ ਵਿਚ ਹੋਏ ਸ਼ਬਦਾਂ ਦੇ ਵਿਸ਼ਿਸ਼ਟ ਪ੍ਰਯੋਗਾਂ ਦੀ ਵੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਇਸ ਨਾਲ ਕਈ ਵਾਰ ਅਰਥ ਦਾ ਅਨਰਥ ਹੋਣ ਤੋਂ ਬਚ ਜਾਂਦਾ ਹੈ।

ਟੀਕਾਕਾਰੀ ਵਿਚ ਪੂਰਬ ਮਿਥੀਆਂ ਧਾਰਨਾਵਾਂ ਵੀ ਅਰਥ ਦਾ ਅਨਰਥ ਕਰਦੀਆਂ ਰਹਿੰਦੀਆਂ ਹਨ। ਆਪਣੀ ਨਿੱਜੀ ਰੁਚੀ ਅਨੁਸਾਰ ਅਰਥ ਘੜਨਾ ਟੀਕਾਕਾਰ ਲਈ ਨ ਕੇਵਲ ਅਨੁਚਿਤ ਹੈ ਸਗੋਂ ਇਸ ਦੁਆਰਾ ਪਾਠਕ ਨੂੰ ਗਲਤ ਰਾਹ ਤੇ ਪਾਣਾ ਹੈ। ਇਸ ਲਈ ਆਵੱਸ਼ਕ ਈਮਾਨਦਾਰੀ ਇਕ ਚੰਗੇ ਟੀਕਾਕਾਰ ਦਾ ਗੁਣ ਮੰਨਿਆ ਗਿਆ ਹੈ। ਇਕ ਰਚਨਾ ਦੇ ਇਕ ਨਹੀਂ ਅਨੇਕ ਟੀਕੇ ਹੋ ਸਕਦੇ ਹਨ, ਪਰ ਪਰਵਰਤੀ ਟੀਕਾਕਾਰਾਂ ਦਾ ਮਨੋਰਥ ਸਦਾ ਇਹ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਟੀਕੇ ਦੁਆਰਾ ਪਹਿਲੇ ਟੀਕਿਆਂ ਨਾਲੋਂ ਹੋਰ ਸੁਪੱਸ਼ਟਤਾ ਲਿਆਣ ਅਤੇ ਵਧ ਤੋਂ ਵਧ ਮੂਲ ਰਚੈਤਾ ਦੀ ਅੰਤਰਾਤਮਾ ਨੂੰ ਜਾਣਨ ਦਾ ਯਤਨ ਕਰਨ। ਇਹ ਨਹੀਂ ਕਿ ਪਹਿਲੇ ਟੀਕਾਕਾਰਾਂ ਨੂੰ ਨਿੰਦਿਆ ਜਾਵੇ ਅਤੇ ਕਈ ਵਿਸ਼ੇਸ਼ ਅਤੇ ਸਿੱਧਾਂਤਕ ਸ਼ਬਦਾਂ ਦੇ ਬੜੇ ਵਿਲਖਣ ਜੇਹੇ ਅਰਥ ਕਰਕੇ ਵਾਸਤਵਿਕਤਾ ਤੋਂ ਪਾਠਕਾਂ ਨੂੰ ਹੋਰ ਵੀ ਦੂਰ ਲੈ ਜਾਇਆ ਜਾਵੇ।

**ਪੰਜਾਬੀ ਟੀਕਿਆਂ ਦਾ ਮੁਢ** : ਪੰਜਾਬੀ ਸਾਹਿਤ ਵਿਚ ਟੀਕਿਆਂ ਦਾ ਮੁਢ ਗੁਰੂ ਨਾਨਕ ਦੀ ਬਾਣੀ ਦੀ ਵਿਆਖਿਆ ਨਾਲ ਬਝਿਆ। ਗੁਰੂ ਨਾਨਕ ਦੇ ਅਵਤਰਣ ਨਾਲ ਪੰਜਾਬ ਵਾਸੀਆਂ ਦੇ ਚਿੰਤਨ ਨੇ ਇਕ ਨਵੀਂ ਕਰਵਟ ਲਈ। ਉਨ੍ਹਾਂ ਦੇ ਮਨ ਵਿਚ ਪਰੰਪਰਾ ਦਾ ਜੂਲਾ ਮੋਢਿਆਂ ਤੋਂ ਲਾਹ ਸੁਟਣ ਦੀ ਰੀਝ ਪੈਦਾ ਹੋਈ। ਗੁਰੂ ਨਾਨਕ ਦੇ ਜੋਤੀ-ਜੋਤ ਸਮਾਉਣ ਉਪਰੰਤ ਉਨ੍ਹਾਂ ਦੇ ਸ਼ਰਧਾਲੂਆਂ ਅਤੇ ਨਾਮ-ਲੇਵਿਆਂ ਵਿਚ ਉਨ੍ਹਾਂ ਦੀ ਬਾਣੀ ਦੇ ਪਰਮਾਰਥ ਦੀਆਂ ਗੱਲਾਂ ਆਮ ਚਲ ਪਈਆਂ। ਸ਼ਬਦਾਂ ਦੇ ਉਚਰੇ ਜਾਣ ਸੰਬੰਧੀ ਅਨੇਕ ਪ੍ਰਕਾਰ ਦੀਆਂ ਅਤੇ ਕਈ ਵਾਰ ਪਰਸਪਰ ਭਿੰਨ ਉਥਾਨਿਕਾਵਾਂ ਪ੍ਰਚਲਿਤ ਹੋ ਗਈਆਂ। ਗੁਰੂ ਜੀ ਦੇ ਉਪਕਾਰਾਂ ਦੀਆਂ ਵਿਸਤ੍ਰਿਤ ਭੂਮਿਕਾਵਾਂ ਕਲਪੀਆਂ ਗਈਆਂ। ਇਨ੍ਹਾਂ ਸਭ ਦਾ ਵਿਵਸਥਿਤ ਰੂਪ ਜਨਮਸਾਖੀਆਂ ਦੁਆਰਾ ਅਸਾਡੇ ਸਾਹਮਣੇ ਆਇਆ।

ਗੁਰੂ ਅਰਜਨ ਦੁਆਰਾ ਅੰਮ੍ਰਿਤਸਰ ਵਿਚ ਸਿੱਖ ਧਰਮ ਦੇ ਪ੍ਰਚਾਰ ਸੰਬੰਧੀ ਨਿਸਚਿਤ ਕੇਂਦਰ ਸਥਾਪਿਤ ਕਰ ਦਿੱਤੇ ਜਾਣ ਅਤੇ 22 ਮੰਜੀਆਂ ਨੂੰ ਮਸੰਦਾਂ ਦੀ ਨਿਯੁਕਤੀ ਦੁਆਰਾ ਸੰਗਠਿਤ ਕਰ ਲਏ ਜਾਣ ਨਾਲ ਸਿੱਖ ਅਨੁਯਾਈਆਂ ਦੀਆਂ ਗੋਸ਼ਟੀਆਂ, ਸਮਾਗਮ, ਦੀਵਾਨ ਆਦਿ ਲਗ ਗਏ। ਅਜੇਹੇ ਅਵਸਰਾਂ ਤੇ ਗੁਰਬਾਣੀ ਦੇ ਕਿਸੇ ਨ ਕਿਸੇ ਸ਼ਬਦ ਸੰਬੰਧੀ ਵਿਸ਼ੇਸ਼ ਵਿਚਾਰ ਵਟਾਂਦਰੇ ਹੁੰਦੇ। ਕਈ ਵਾਰ ਗੁਰਬਾਣੀ ਦੀਆਂ ਸੂਤ੍ਰਾਤਮਕ, ਗੂਹੜ ਅਰਥ ਭਰਪੂਰ ਕ੍ਰਿਤੀਆਂ ਦੇ ਅਰਥ ਸਮਝਾਉਣ ਦੀ ਲੋੜ ਵੀ ਪੈਂਦੀ। ਕਥਾ-ਵਾਰਤਾ ਵੀ ਚਲਦੀ। ਇਸ ਤਰ੍ਹਾਂ ਪੰਜਾਬੀ ਸਾਹਿਤ ਵਿਚ ਗੁਰਬਾਣੀ ਦੇ ਟੀਕੇ ਰਚਣ ਦੀ ਪਿਰਤ ਪਈ। ਇਸ ਦੀਆਂ ਵੀ ਅਗੋਂ ਕਈ ਸ਼ਾਖਾਵਾਂ ਹੋ ਗਈਆਂ। ਇਨ੍ਹਾਂ ਵਿਚੋਂ ਸਭ ਤੋਂ ਮਹੱਤ੍ਵ-ਪੂਰਣ ਸ਼ਾਖਾ ਦੇ ਪ੍ਰਵਰਤਕ ਭਾਈ ਗੁਰਦਾਸ ਸਨ। ਭਾਈ ਗੁਰਦਾਸ ਉਸ ਸਮੇਂ ਸਿੱਖ ਮਤ ਦੇ ਅਧਿਕਾਰੀ ਪ੍ਰਚਾਰਕ ਅਤੇ ਪ੍ਰਮੁਖ ਪ੍ਰਵਕਤਾ ਸਨ। ਉਨ੍ਹਾਂ ਨੂੰ ਅੰਮ੍ਰਿਤਸਰ ਤੋਂ ਪ੍ਰਚਾਰ ਲਈ ਦੂਰ ਦੁਰਾਡੇ ਵੀ ਜਾਣਾ ਪੈਂਦਾ। ਕਾਬਲ ਅਤੇ ਆਗਰੇ ਵਿਚ ਉਨ੍ਹਾਂ ਨੂੰ ਕਾਫੀ ਸਮੇਂ ਤਕ ਟਿਕਣਾ ਪਿਆ। ਉਨ੍ਹਾਂ ਨੇ ਗੁਰਬਾਣੀ ਦੀ ਵਿਆਖਿਆ ਇਕ ਇਕ ਬਾਣੀ ਜਾਂ ਸ਼ਬਦ ਲੈ ਕੇ ਨਹੀਂ ਕੀਤੀ, ਸਗੋਂ ਗੁਰਬਾਣੀ ਵਿਚ ਸਮੋਏ ਵਿਚਾਰਾਂ ਅਥਵਾ ਸਿੱਧਾਂਤਾਂ ਦਾ ਕਵਿਤਾ ਵਿਚ ਵਿਸ਼ਲੇਸ਼ਣ ਕੀਤਾ। ਇਸੇ ਲਈ ਉਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਕਹਿ ਕੇ ਸਨਮਾਨਿਆ ਗਿਆ। ਉਦਾਹਰਣ ਵਜੋਂ ਮੂਲ ਮੰਤ੍ਰ ਦੀ ਵਿਆਖਿਆ ਇਸ ਪ੍ਰਕਾਰ ਹੈ—

ਏਕਾ ਏਕੰਕਾਰ ਲਿਖ ਦੇਖਾਲਿਆ।
ਊੜਾ ਓਅੰਕਾਰ ਪਾਸ ਬਹਾਲਿਆ।
ਸਤਿਨਾਮ ਕਰਤਾਰ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ।
ਸਚੁ ਨੀਸਾਣ ਅਪਾਰ ਜੋਤ ਉਜਾਲਿਆ।
ਪੰਚ ਅਖਰ ਉਪਕਾਰ ਨਾਮ ਸਮਾਲਿਆ। (ਵਾਰ 3/15)

ਵਿਆਖਿਆ ਦੀ ਇਸ ਸ਼ਾਖਾ ਨੂੰ ਗੁਰੂ-ਘਰ ਦੀ ਪ੍ਰਵਾਨਗੀ ਪ੍ਰਾਪਤ ਸੀ। ਇਸ ਸ਼ਾਖਾ ਦਾ ਵਾਸਤਵਿਕ ਉੱਥਾਨ ਭਾਈ ਮਨੀ ਸਿੰਘ ਦੇ ਟੀਕਿਆਂ ਦੁਆਰਾ ਹੋਇਆ ਅਤੇ ਅਗੋਂ ਚਲ ਕੇ ਇਹ ਸੰਪ੍ਰਦਾਈ ਜਾਂ ਗਿਆਨੀ ਸ਼ਾਖਾ ਅਖਵਾਈ। ਇਹ ਸ਼ਾਖਾ ਹੁਣ ਤਕ ਵੀ ਕਾਇਮ ਹੈ।

ਗੁਰਬਾਣੀ ਦੀ ਟੀਕਾਕਾਰੀ ਦੀ ਦੂਜੀ ਸ਼ਾਖਾ ਦਾ ਸੰਬੰਧ ਉਦਾਸੀ ਸਿੱਖਾਂ ਨਾਲ ਹੈ। ਗੁਰ ਨਾਨਕ ਦੇਵ ਦੇ ਸੁਪੁੱਤਰ ਬਾਬਾ ਸਿਰੀ ਚੰਦ ਦੇ ਅਨੁਯਾਈ ਪ੍ਰਮਾਣਿਕ ਗੁਰੂ ਪਰੰਪਰਾ ਤੋਂ ਸੁਤੰਤਰ ਹੋ ਕੇ ਵੀ ਇਸ ਪ੍ਰਤਿ ਪੂਰਣ ਸ਼ਰਧਾ ਰਖਦੇ ਰਹੇ ਅਤੇ ਗੁਰਬਾਣੀ ਨੂੰ ਵਿਸ਼ੇਸ਼ ਮਾਨ-ਮਰਯਾਦਾ ਦੀ ਭਾਵਨਾ ਅਰਪਿਤ ਕਰਦੇ ਰਹੇ। ਅਸਲ ਵਿਚ, ਇਹ ਇਕ ਤਰ੍ਹਾਂ ਦੇ ਸਿੱਖ ਭਿਕਸ਼ੂ ਸਨ ਜੋ ਨ ਕੇਵਲ ਥਾਂ ਥਾਂ ਤੇ ਜਾ ਕੇ ਗੁਰੂ ਨਾਨਕ ਨਾਮ ਲੇਵਿਆਂ ਨੂੰ ਸੰਗਠਿਤ ਕਰਦੇ ਸਨ, ਸਗੋਂ ਗੁਰੂ ਜੀ ਦੀ ਬਾਣੀ ਅਤੇ ਸਿੱਧਾਂਤਾਂ ਦਾ ਵਿਸ਼ਲੇਸ਼ਣ ਵੀ ਕਰਦੇ ਸਨ। ਗੁਰੂ-ਧਾਮਾਂ ਦੀ ਸਥਾਪਨਾ ਕਰਨਾ ਇਨ੍ਹਾਂ ਦਾ ਵਿਸ਼ੇਸ਼ ਉਦੇਸ਼ ਸੀ। ਇਸ ਸੰਪ੍ਰਦਾਇ ਦੇ ਅਨੇਕ ਵਿਦਵਾਨ ਸਾਧੂਆਂ ਨੇ ਗੁਰਬਾਣੀ ਦੇ ਟੀਕੇ ਵੀ ਰਚੇ। ਉਨ੍ਹਾਂ ਵਿਚੋਂ ਪ੍ਰਮੁਖ ਅਤੇ ਪ੍ਰਤਿਨਿਧ ਵਿਦਵਾਨ ਟੀਕਾ-

ਕਾਰ ਸੁਆਮੀ ਆਨੰਦ-ਘਨ ਸਨ, ਜਿਨ੍ਹਾਂ ਦੁਆਰਾ ਰਚੇ ਟੀਕਿਆਂ ਦਾ ਸੰਪਾਦਨ ਪ੍ਰਸਤੁਤ ਪੁਸਤਕ ਦਾ ਆਧਾਰ-ਵਿਸ਼ਾ ਹੈ। ਕੁਝ ਧਾਰਮਿਕ ਅਤੇ ਰਾਜਨੈਤਿਕ ਕਾਰਣਾਂ ਕਰਕੇ ਹੁਣ ਉਦਾਸੀ ਸਾਧੂ ਸਿੱਖ ਮਤ ਦੇ ਪੂਰਕ ਨ ਰਹਿ ਕੇ ਆਪਣੇ ਆਪ ਨੂੰ ਸਨਾਤਨੀ ਵਿਚਾਰਧਾਰਾ ਵਿਚ ਲਗਭਗ ਵਿਲੀਨ ਕਰ ਚੁਕੇ ਹਨ ਅਤੇ ਨਿੱਤ ਦੇ ਪੂਜਾ-ਪਾਠ ਵਿਚ ਗੁਰਬਾਣੀ ਪ੍ਰਤਿ ਨਿਸ਼ਠਾ ਵੀ ਖ਼ਤਮ ਹੁੰਦੀ ਜਾ ਰਹੀ ਹੈ।

ਤੀਜੀ ਸ਼ਾਖਾ ਮੀਣਾ ਸੰਪ੍ਰਦਾਇ ਦੀ ਹੈ। ਇਸ ਦੇ ਪ੍ਰਵਰਤਕ ਸੋਢੀ ਮਿਹਰਬਾਨ ਸਨ। ਪ੍ਰਿਥੀ ਚੰਦ ਦੇ ਪੁੱਤਰ ਸੋਢੀ ਮਿਹਰਬਾਨ ਨੇ ਗੁਰੂ ਅਰਜਨ ਦੀ ਦੇਖ ਰੇਖ ਵਿਚ ਵਿਦਿਆ ਪ੍ਰਾਪਤ ਕੀਤੀ ਸੀ, ਪਰ ਕੁਝ ਕੁ ਕਾਰਣਾਂ ਕਰਕੇ ਇਹ ਭੀ ਆਪਣੇ ਪਿਉ ਦੀਆਂ ਪ੍ਰਵ੍ਰਿੱਤੀਆਂ ਨੂੰ ਗ੍ਰਹਿਣ ਕਰਨ ਲਗੇ ਅਤੇ ਗੁਰੂ ਘਰ ਤੋਂ ਆਕੀ ਹੋ ਕੇ ਇਨ੍ਹਾਂ ਨੇ ਆਪਣੀ ਨਵੀਂ ਸੰਪ੍ਰਦਾਇ ਦਾ ਸੰਗਠਨ ਕੀਤਾ। ਇਹ ਗੁਰੂ ਅਰਜਨ ਤੋਂ ਬਾਦ ਗੁਰੂ ਹਰਿ ਗੋਬਿੰਦ ਨੂੰ ਛੇਵਾਂ ਗੁਰੂ ਨ ਮੰਨ ਕੇ ਆਪਣੇ ਪਿਤਾ ਪ੍ਰਿਥੀ ਚੰਦ ਨੂੰ ਛੇਵਾਂ ਗੁਰੂ ਦਸਦੇ ਸਨ ਅਤੇ ਆਪਣੇ ਆਪ ਨੂੰ ਸਤਵਾਂ ਗੁਰੂ ਅਖਵਾਂਦੇ ਸਨ। ਇਨ੍ਹਾਂ ਦੀਆਂ ਅਨੇਕ ਕ੍ਰਿਤੀਆਂ ਉਪਲਬਧ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੀਆਂ ਅਨੇਕ ਬਾਣੀਆਂ ਅਥਵਾ ਸ਼ਬਦਾਂ ਦੇ ਪਰਮਾਰਥ ਅ ਟੀਕੇ ਦਰਜ ਹਨ। ਜਪੁਜੀ, ਸਿਧਿ ਗੋਸ਼ਟਿ, ਆਸਾ ਦੀ ਵਾਰ ਆਦਿ ਦੇ ਟੀਕੇ ਲਿਖਣ ਵਿਚ ਇਨ੍ਹਾਂ ਨੇ ਪਹਿਲ ਕੀਤੀ ਸੀ। ਇਨ੍ਹਾਂ ਪਿਛੋਂ ਇਨ੍ਹਾਂ ਦੇ ਵੰਸ਼ਜ ਹਰਿ ਜੀ, ਹਰੀਆ ਜੀ, ਚਤੁਰਭੁਜ ਆਦਿ ਨੇ ਟੀਕਾਕਾਰੀ ਦਾ ਕੰਮ ਜਾਰੀ ਰਖਿਆ। ਪਰ ਪ੍ਰਮਾਣਿਕ ਗੁਰੂ ਪਰੰਪਰਾ ਨਾਲ ਵਿਰੋਧ ਹੋਣ ਕਰਕੇ ਇਨ੍ਹਾਂਦੀ ਮਾਨਤਾ ਬਹੁਤ ਸਮੇਂ ਤਕ ਕਾਇਮ ਨ ਰਹਿ ਸਕੀ।

ਚੌਥੀ ਸ਼ਾਖਾ ਨਿਰਮਲੇ ਸੰਤਾਂ ਅਤੇ ਵਿਦਵਾਨਾਂ ਦੀ ਹੈ ਜਿਸ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਤੋਂ ਤੁਰਤ ਬਾਦ ਹੋਇਆ। ਸੰਤ ਗੁਲਾਬ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਗਿਆਨ ਸਿੰਘ ਇਸ ਸ਼ਾਖਾ ਦੇ ਪ੍ਰਸਿੱਧ ਟੀਕਾਕਾਰ ਹਨ। ਇਸ ਦੇ ਨਾਲ ਹੀ ਸੇਵਾ-ਪੰਥੀਆਂ ਨੇ ਵੀ ਇਸ ਖੇਤਰ ਵਿਚ ਆਪਣਾ ਹਿੱਸਾ ਪਾਇਆ ਹੈ। ਭਾਈ ਅੱਡਣ ਸ਼ਾਹ, ਭਾਈ ਰਾਮ ਕ੍ਰਿਸ਼ਨ ਆਦਿ ਇਸ ਸ਼ਾਖਾ ਦੇ ਅਧਿਕਾਰੀ ਟੀਕਾਕਾਰ ਹੋਏ ਹਨ।

ਪੰਜਵੀਂ ਸ਼ਾਖਾ ਆਧੁਨਿਕ ਵਿਦਵਾਨਾਂ ਦੀ ਹੈ। ਇਸ ਦੀਆਂ ਅਗੋਂ ਤਿੰਨ ਉਪ-ਸ਼ਾਖਾਵਾਂ ਹਨ। ਪਹਿਲੀ ਉਪ-ਸ਼ਾਖਾ ਗੁਣੀ ਗਿਆਨੀ ਵਿਦਵਾਨਾਂ ਦੀ ਹੈ ਜਿਵੇਂ ਭਾਈ ਵੀਰ ਸਿੰਘ, ਭਾਈ ਜੋਧ ਸਿੰਘ, ਪ੍ਰੋ: ਸਾਹਿਬ ਸਿੰਘ ਆਦਿ। ਦੂਜੀ ਉਪ-ਸ਼ਾਖਾ ਹੈ ਸਾਧਾਰਣ ਵਿਦਵਾਨਾਂ ਦੀ, ਜਿਨ੍ਹਾਂ ਨੇ ਪਰੀਖਿਆਰਥੀਆਂ ਲਈ ਗੁਰਬਾਣੀ ਦੇ ਟੀਕੇ ਲਿਖੇ। ਇਸ ਉਪ-ਸ਼ਾਖਾ ਦੇ ਪ੍ਰਮੁਖ ਟੀਕਾਕਾਰ ਹਨ—ਭਾਈ ਬਿਸ਼ਨ ਸਿੰਘ, ਗਿਆਨੀ ਬੁਧ ਸਿੰਘ, ਗਿਆਨੀ ਨਿਹਾਲ ਸਿੰਘ ਰਸ ਆਦਿ। ਤੀਜੀ ਉਪ-ਸ਼ਾਖਾ ਹੈ ਅੰਗਰੇਜ਼ੀ, ਉਰਦੂ, ਹਿੰਦੀ ਆਦਿ ਭਾਸ਼ਾਵਾਂ ਵਿਚ ਹੋਏ ਟੀਕਿਆਂ ਜਾਂ ਅਨਵਾਦਾਂ ਦੀ। ਇਸ ਉਪਸ਼ਾਖਾ ਵਿਚ ਦੇਸੀ ਵਿਦੇਸੀ, ਹਰ ਪ੍ਰਕਾਰ ਦੇ ਮਤ ਵਾਲੇ ਵਿਦਵਾਨ ਸ਼ਾਮਲ ਹਨ। ਇਸ ਦੇ ਨਾਲ ਨਾਲ ਸੰਪ੍ਰਦਾਈ ਵਿਦਵਾਨਾਂ ਦੁਆਰਾ ਵੀ ਟੀਕੇ ਲਿਖੇ ਜਾਂਦੇ ਰਹੇ। ਸੰਤ ਅਮੀਰ ਸਿੰਘ, ਪੰਡਿਤ ਨਰੈਣ ਸਿੰਘ ਆਦਿ ਦਾ ਨਾਂ ਇਸ ਸੰਬੰਧੀ ਉਲੇਖ-ਯੋਗ ਹੈ।

## ਸੰਪਾਦਿਤ ਬਾਣੀਆਂ ਦੇ ਟੀਕੇ

ਸੰਪਾਦਿਤ ਬਾਣੀਆਂ ਦੇ ਕਈ ਹੋਰ ਟੀਕੇ ਵੀ ਉਪਲਬਧ ਹਨ, ਪਰ ਇਨ੍ਹਾਂ ਵਿਚੋਂ ਸਭ ਤੋਂ ਅਧਿਕ ਟੀਕੇ ਜਪੁਜੀ ਦੇ ਲਿਖੇ ਗਏ। ਇਨ੍ਹਾਂ ਦੀ ਗਿਣਤੀ ਇਕ ਸੌ ਤੋਂ ਕਿਤੇ ਵਧ ਹੈ। ਇਨ੍ਹਾਂ ਬਾਣੀਆਂ ਸੰਬੰਧੀ ਹੋਏ ਟੀਕਿਆਂ ਵਿਚੋਂ ਜੋ ਅਸਾਡੀ ਨਜ਼ਰ ਵਿਚ ਆਏ ਹਨ, ਉਨ੍ਹਾਂ ਦਾ ਆਵੱਸ਼ਕ ਵਿਵਰਣ ਇਸ ਪ੍ਰਕਾਰ ਹੈ—

## ਜਪੁਜੀ ਦੇ ਟੀਕੇ

### ਹੱਥ ਲਿਖਿਤ

(1) ਜਪੁ ਪਰਮਾਰਥ (ਦਰਵੇਸ), ਪੰਜਾਬੀ ਯੂਨੀਵਰਸਿਟੀ, ਪਟਿਆਲਾ।
(2) ਜਪੁ ਪਰਮਾਰਥ (ਅਗਿਆਤ), 2189, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।
(3) ਜਪੁ ਪਰਮਾਰਥ (ਅਗਿਆਤ), 957, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ।
(4) ਜਪੁ ਪਰਮਾਰਥ (ਅਗਿਆਤ), 43, ਭਾਸ਼ਾ ਵਿਭਾਗ, ਪਟਿਆਲਾ।
(5) ਜਪੁ ਪਰਮਾਰਥ (ਅਗਿਆਤ), 2883, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।
(6) ਜਪੁ ਪਰਮਾਰਥ (ਅਗਿਆਤ), 698, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।
(7) ਜਪੁਜੀ ਸਟੀਕ (ਅਗਿਆਤ), 59, ਪ੍ਰਿੰ: ਪ੍ਰੀਤਮ ਸਿੰਘ, ਲੁਧਿਆਣਾ।
(8) ਜਪੁ ਗੂੜਾਰਥ ਦੀਪਿਕਾ ਟੀਕਾ (ਸੰਤ ਨਿਹਾਲ ਸਿੰਘ), 176, ਪ੍ਰਿੰ: ਪ੍ਰੀਤਮ ਸਿੰਘ, ਲੁਧਿਆਣਾ।
(9) ਜਪੁ ਪਰਮਾਰਥ (ਅਗਿਆਤ), 703, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।
(10) ਜਪੁ ਪਰਮਾਰਥ (ਸੋਢੀ ਮਿਹਰਬਾਨ), 693, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।
(11) ਜਪੁ ਸਟੀਕ (ਭਾਈ ਰਾਮ ਕ੍ਰਿਸ਼ਨ), 179, ਖ਼ਾਲਸਾ ਕਾਲਿਜ, ਪਟਿਆਲਾ।
(12) ਜਪੁਜੀ ਸਟੀਕ (ਭਾਈ ਮਨੀ ਸਿੰਘ), ਸਿੱਖ ਰੈਫਰੇਂਸ ਲਾਇਬ੍ਰੇਰੀ, ਅੰਮ੍ਰਿਤਸਰ।
(13) ਜਪੁਜੀ ਸਟੀਕ (ਸੁਆਮੀ ਆਨੰਦ-ਘਨ), 691, ਪੰਜਾਬ ਆਰਕਾਈਵਜ਼, ਪਟਿਆਲਾ।

### ਪੰਜਾਬੀ

(14) ਗਰਬ ਗੰਜਨੀ ਟੀਕਾ, ਭਾਈ ਸੰਤੋਖ ਸਿੰਘ।
(15) ਜਪੁ ਸਾਹਿਬ ਦਾ ਟੀਕਾ, ਸੰਤ ਬਖਸ਼ੀਸ਼ ਸਿੰਘ ਨਿਰਮਲਾ।
(16) ਜਪੁ ਅਰਥ ਪ੍ਰਕਾਸ਼ਨੀ ਟੀਕਾ, ਬਾਬਾ ਰਣ ਸਿੰਘ ਬੇਦੀ।
(17) ਜਪੁ ਸਾਹਿਬ ਦੀ ਉਥਾਨਕਾ, ਗਿਆਨੀ ਦਯਾ ਸਿੰਘ।
(18) ਟੀਕਾ ਜਪੁਜੀ, ਬਾਬਾ ਰਾਮ ਸਿੰਘ।
(19) ਸ੍ਰੀ ਬੋਧ ਅਰਥਾਵਲੀ ਟੀਕਾ ਜਪੁਜੀ ਕਾ, ਬਾਵਾ ਹਰਿਪ੍ਰਕਾਸ਼ ਪਰਮਹੰਸ।
(20) ਸੁਗਮ ਜਪੁ ਪ੍ਰਦੀਪ ਟੀਕਾ, ਸਾਧੂ ਦੇਵਾ ਸਿੰਘ।
(21) ਟੀਕਾ ਜਪੁਜੀ ਗੁਰ ਭਾਵ ਦੀਪਿਕਾ, ਪੰਡਿਤ ਤਾਰਾ ਸਿੰਘ ਨਰੋਤਮ।
(22) ਜਪੁਜੀ ਸਟੀਕ, ਸਦਾਨੰਦ।

(23) ਜਪੁਜੀ ਕੇ ਪ੍ਰਯਾਯ, ਬਾਬਾ ਬੁੱਢਾ ਸਿੰਘ ਸੋਢੀ ।
(24) ਜਪੁ ਪ੍ਰਕਾਸ਼ ਟੀਕਾ, ਸੰਤ ਗੁਲਾਬ ਸਿੰਘ ।
(25) ਸੰਪ੍ਰਦਾਈ ਟੀਕਾ, ਗੁਰੂ ਗ੍ਰੰਥ ਸਾਹਿਬ ਦੇ ਫਰੀਦ ਕੋਟੀਏ ਟੀਕੇ ਵਿਚੋਂ ।
(26) ਟੀਕਾ ਜਪੁਜੀ ਸਾਹਿਬ, ਭਾਈ ਗੁਲਸ਼ਨ ਰਾਇ ।
(27) ਜਪੁਜੀ ਸਾਹਿਬ, ਗਿਆਨੀ ਸੰਤ ਰਾਮ ।
(28) ਜਪੁਜੀ ਸਾਹਿਬ ਇਕਾਖਰੀ ਸੰਪ੍ਰਦਾਈ ਸਟੀਕ, ਬਾਵਾ ਮੰਗਲ ਸਿੰਘ ।
(29) ਜਪੁਜੀ ਸਾਹਿਬ ਸਟੀਕ, ਗਿਆਨੀ ਬਿਸ਼ਨ ਸਿੰਘ ।
(30) ਭਾਵ ਪ੍ਰਕਾਸ਼ਨੀ ਟੀਕਾ ਜਪੁਜੀ ਸਾਹਿਬ, ਨਿਹਾਲ ਸਿੰਘ ਸੂਰੀ ।
(31) ਪੰਜਾਬੀ ਭਾਖਾ ਵਿਗਿਆਨ ਅਤੇ ਗੁਰਮਤ ਗਿਆਨ, ਡਾ: ਮੋਹਨ ਸਿੰਘ ।
(32) ਜਪੁਜੀ ਸਟੀਕ, ਭਾਈ ਵੀਰ ਸਿੰਘ (ਪੰਜ ਗ੍ਰੰਥੀ ਸਟੀਕ ਵਿਚੋਂ) ।
(33) ਜਪੁਜੀ ਸਟੀਕ, ਪ੍ਰਿੰ: ਗੰਗਾ ਸਿੰਘ ।
(34) ਜਪੁ ਵਿਆਖਿਆ, ਜਸਟਿਸ ਤੇਜਾ ਸਿੰਘ ।
(35) ਕਥਾ ਸਾਗਰ, ਸੋਢੀ ਤੇਜਾ ਸਿੰਘ ।
(36) ਸ੍ਰੀ ਜਪੁਜੀ ਸਟੀਕ, ਪੰਡਿਤ ਨਰੈਣ ਸਿੰਘ ।
(37) ਅਮੋਲਕ ਰਤਨ ਟੀਕਾ ਜਪੁਜੀ ਸਾਹਿਬ, ਗਿਆਨੀ ਬੁੱਧ ਸਿੰਘ ।
(38) ਜਪੁ ਨੀਸਾਣ ਟੀਕਾ, ਪੰਡਿਤ ਕਰਤਾਰ ਸਿੰਘ ਦਾਖਾ ।
(39) ਜਪੁਜੀ ਸਟੀਕ, ਸ: ਮੋਹਨ ਸਿੰਘ ਰਈਸ ।
(40) ਜਪੁਜੀ ਸਾਹਿਬ ਟੀਕਾ, ਪ੍ਰੋ: ਕਰਤਾਰ ਸਿੰਘ ।
(41) ਜਪੁ ਨਿਰਣਯ, ਗਿਆਨੀ ਹਰਬੰਸ ਸਿੰਘ ।
(42) ਜਪੁ ਵੀਚਾਰ, ਸੋਢੀ ਹਜ਼ਾਰਾ ਸਿੰਘ ।
(43) ਜਪੁ ਅਰਥ, ਗਿਆਨੀ ਰਾਮ ਸਿੰਘ ।
(44) ਜਪੁਜੀ ਸਾਹਿਬ ਸਟੀਕ, ਪ੍ਰਿੰ: ਤੇਜਾ ਸਿੰਘ ।
(45) ਜਪੁਜੀ ਸਟੀਕ, ਗਿਆਨੀ ਗਿਆਨ ਸਿੰਘ ।
(46) ਜਪੁ ਵੀਚਾਰ, ਸ: ਪ੍ਰਕਾਸ਼ ਸਿੰਘ ।
(47) ਜਪੁਜੀ ਸਾਹਿਬ ਸਟੀਕ, ਪ੍ਰੋ: ਦੇਵਦੱਤ ਗੋਪਾਲ ।
(48) ਸੰਪ੍ਰਦਾਈ ਟੀਕਾ, ਸੰਤ ਅਮੀਰ ਸਿੰਘ ।
(49) ਪ੍ਰਤੱਖ ਦਰਸ਼ਨ ਟੀਕਾ ਜਪੁਜੀ ਸਾਹਿਬ, ਬੇਦੀ ਬ੍ਰਿਜ ਬਲਭ ਸਿੰਘ ।
(50) ਜਪੁਜੀ ਸਟੀਕ, ਕਰਤਾਰ ਸਿੰਘ ਦੱਤ, ਬ੍ਰਹਮ ਗਿਆਨੀ ।
(51) ਸ੍ਰੀ ਜਪੁ ਪਦਾਰਥ ਸੁਬੋਧਨੀ ਟੀਕਾ, ਸਾਧੂ ਗੁਰਦਿੱਤ ਸਿੰਘ ।
(52) ਜਪੁਜੀ ਸਾਹਿਬ ਸਟੀਕ, ਪ੍ਰਿੰ: ਜੋਧ ਸਿੰਘ ।
(53) ਜਪੁਜੀ ਸਾਹਿਬ ਸਟੀਕ, ਪ੍ਰੋ: ਸਾਹਿਬ ਸਿੰਘ ।
(54) ਜਪੁਜੀ ਸਾਹਿਬ ਸਟੀਕ, ਸੀ. ਆਰ. ਸੂਨਕ ਸ਼ਰਮਾ ।

(55) ਜਪੁਜੀ ਸਟੀਕ, ਸੰਤ ਸੂਰਜ ਸਿੰਘ ।
(56) ਜਪੁਜੀ ਸਟੀਕ, ਸ਼ਿਵ ਦਿਆਲ ਉਰਫ ਪੰਨਾ ਲਾਲ ।
(57) ਜਪੁਜੀ ਸਟੀਕ, ਭਗਤ ਰਾਮ ਦਿੱਤਾ ਗਿਆਨੀ ।

## ਉਰਦੂ-ਫਾਰਸੀ

(58) ਜਪੁਜੀ ਸਾਹਿਬ (ਤਰਜੁਮਾ), ਖੁਆਜਾ ਦਿਲ ਮੁਹੰਮਦ ।
(59) ਜਪੁ ਸਾਹਿਬ : ਨਗਮਾ ਏ-ਦੀਦਾਰਿ ਇਲਾਹੀ, ਡਾ: ਮੋਹਨ ਸਿੰਘ ।
(60) ਜਪੁਜੀ ਸਾਹਿਬ (ਤਰਜੁਮਾ), ਮੌਲਵੀ ਮਨਜ਼ੂਰ ਹਸਨ ਦਿਹਲਵੀ ।
(61) ਜਪੁਜੀ ਸਾਹਿਬ (ਤਰਜੁਮਾ), ਸ੍ਰੀ ਮਭਰਵਾਲ ।
(62) ਰਹਨੁਮਾਇ ਦੀਦਾਰਿ ਹੱਕ, ਬਾਵਾ ਹਰੀ ਸਿੰਘ ।
(63) ਜਪੁਜੀ ਸਾਹਿਬ ਟੀਕਾ, ਮੁਨਸ਼ੀ ਗੰਡਾ ਸਿੰਘ ।
(64) ਸ੍ਰੀ ਜਪੁ ਪ੍ਰਦੀਪ (ਰਹਨੁਮਾਇ ਮਾਰਫਤ), ਨਵਲ ਕਿਸ਼ੋਰ ਪ੍ਰੈਸ ।
(65) ਜਪੁਜੀ ਸਾਹਿਬ (ਤਰਜੁਮਾ), ਸੱਯਦ ਹਬੀਬ ।
(66) ਜਪੁ ਸਾਹਿਬ ਟੀਕਾ ਮਏ ਤਸ਼ਰੀਹ, ਲਾਲਾ ਸਾਵਨ ਮਲ ।
(67) ਜਪੁਜੀ ਸਾਹਿਬ ਟੀਕਾ, ਦੀਵਾਨ ਗੁਰਮੁਖ ਸਿੰਘ ਨਾਜ਼ਿਮ ।
(68) ਤਰਜੁਮਾ ਜਪੁਜੀ, ਪ੍ਰੋ: ਏ. ਸੀ. ਥਾਪਰ ।
(69) ਵਿਰਦੇ ਆਜ਼ਮ, ਬੇਦੀ ਬ੍ਰਿਜ ਬਲਬ ਸਿੰਘ ।
(70) ਵਿਰਦੇ ਹੱਕ (ਯਾਨੀ—ਸ੍ਰੀ ਜਪੁਜੀ ਸਾਹਿਬ), ਮਾਸਟਰ ਲਾਲ ਸਿੰਘ ਆਨੰਦ ।
(71) ਇਰਫ਼ਾਨਿ ਮਾਰਫਤ (ਜਪੁ ਟੀਕਾ), ਗਿਆਨੀ ਨਿਹਾਲ ਸਿੰਘ ਅਫ਼ੀਫ਼ ।
(72) ਦੁਆਇ ਸਿਹਰਫੀ (ਟੀਕਾ ਸ੍ਰੀ ਜਪੁਜੀ ਸਾਹਿਬ), ਸ: ਕਰਤਾਰ ਸਿੰਘ ਐਡਵੋਕੇਟ ।

## ਹਿੰਦੀ-ਸੰਸਕ੍ਰਿਤ

(73) ਜਪੁਜੀ ਟੀਕਾ (ਨਾਨਕ ਵਾਣੀ ਵਿਚੋਂ), ਡਾ: ਜੈ ਰਾਮ ਮਿਸ਼ਰ ।
(74) ਸ੍ਰੀ ਜਪੁਜੀ ਦਰਪਨ, ਅਮਰਜੀਤ ਸਿੰਘ ਧਵਨ ।
(75) ਜਪੁਜੀ (ਟੀਕਾ), ਸੰਤ ਵਿਨੋਬਾ ਭਾਵੇ ।
(76) ਜਪੁ ਸੰਘਤਾ ਸਟੀਕ, ਸਾਧੂ ਆਸ਼੍ਰਮ, ਹੁਸ਼ਿਆਰਪੁਰ ।
(77) ਸ੍ਰੀ ਜਪੁਜੀ ਸਾਹਿਬ, ਪੰਡਿਤ ਬਾਲ ਗੋਬਿੰਦ ਮਿਸ਼ਰ ।
(78) ਸ੍ਰੀ ਜਪੁ ਸੰਹਿਤਾ, ਸ੍ਵਾਮੀ ਹਰਿ ਪ੍ਰਸਾਦ ਵੈਦਿਕ ਮੁਨੀ ।
(79) ਜਪੁਜੀ ਸਾਹਿਬ ਸਟੀਕ, ਸ਼੍ਰੀ ਪਰਮਾਨੰਦ ।
(80) ਸ੍ਰੀ ਜਪੁਜੀ ਸਾਹਿਬ (ਕਾਵਿ ਅਨੁਵਾਦ), ਸ਼੍ਰੀ ਸੰਗਤ ਸਿੰਘ ਸੇਠੀ ।
(81) ਜਪੁਜੀ ਸਾਹਿਬ ਸਟੀਕ, ਸਿੱਖ ਮਿਸ਼ਨਰੀ ਸੋਸਾਇਟੀ ।

## English

(82) The Psalm of Life (Japji), Gursharan Singh Bedi.

(83) Japji (Selections from the secred writings of the Sikhs, Trilochan Singh & others.)
(84) The Japji (From the Adi Granth), E. Trumpp.
(85) The Japji (From Sikh Religion...), M. A. Macauliffe.
(86) Japji (Translation), Brijinder Singh.
(87) Japji Sahib the Prayer Book of the Sikhs, Bawa Chhajju Singh.
(88) Japji, Sh. Chela Ram.
(89) Japji (From Translation of Adi Granth), S. Manmohan Singh Advocate.
(90) Remembrance of God (Japji Sahib), Hari Singh.
(91) Seekers Path, being an interpretation of Guru Nanak's Japji, Sohan Singh.
(92) Japji Sahib, Prof. Puran Singh.
(93) Japji, the Morning Prayer, Khushwant Singh.
(94) Shri Japji or Guru Nanak's Meditation, Principal Teja Singh.
(95) Shri Guru Nanak Dev's Japji Sahib, M. L. Peace.
(96) Japji (From Translation of Adi Granth), Gopal Singh.

**ਨੋਟ** : ਜਪੁਜੀ ਦੇ ਹੋਰ ਅੰਗ੍ਰੇਜ਼ੀ ਅਨੁਵਾਦ ਹਨ ਡਾ: ਕਲੇਬ, ਜਸਟਿਸ ਹਰਨਾਮ ਸਿੰਘ, ਮਿ: ਗਰੀਨਲੀਜ਼, ਭਾਈ ਜੋਧ ਸਿੰਘ, ਸ੍ਰੀ ਮਿਹਰ ਸਿੰਘ, ਨੌਨਿਹਾਲ ਸਿੰਘ ਨਾਇਕ ਆਦਿ ਵਿਦਵਾਨਾਂ ਦੁਆਰਾ ਰਚੇ ਟੀਕੇ। ਇਨ੍ਹਾਂ ਟੀਕਿਆਂ ਤੋਂ ਇਲਾਵਾ ਸ੍ਰੀ ਨ. ਵਿ. ਗਾਡਗਿਲ ਦਾ ਮਰਾਠੀ ਵਿਚ ਲਿਖਿਆ ਅਤੇ ਸੁਆਮੀ ਸ਼ੰਕਰਾਨੰਦ ਭਾਰਤੀ ਦਾ ਸਿੰਧੀ ਵਿਚ ਲਿਖਿਆ ਟੀਕਾ ਵੀ ਮਿਲ ਜਾਂਦਾ ਹੈ।

'ਸਿਧ ਗੋਸਟਿ' ਦੇ ਲਗਭਗ 15 ਟੀਕੇ ਮਿਲਦੇ ਹਨ, ਜਿਨ੍ਹਾਂ ਵਿਚੋਂ ਸੋਢੀ ਮਿਹਰਬਾਨ, ਸੁਆਮੀ ਆਨੰਦ-ਘਨ ਅਤੇ ਸੰਤ ਦੇਵਾ ਸਿੰਘ ਦੇ ਪ੍ਰਮੁਖ ਹਨ। 'ਆਨੰਦ' ਸਾਹਿਬ ਦਾ ਟੀਕਾ ਲਿਖਣ ਵਿਚ ਸੁਆਮੀ ਆਨੰਦ-ਘਨ ਨੇ ਪਹਿਲ ਕੀਤੀ ਹੈ। ਉਂਜ ਇਸ ਬਾਣੀ ਦੇ ਲਗਭਗ 13 ਟੀਕੇ ਅਸਾਡੀ ਨਜ਼ਰ ਵਿਚੋਂ ਲੰਘੇ ਹਨ। ਆਰਤੀ ਦਾ ਵਿਵਸਥਿਤ ਟੀਕਾ ਕਰਨ ਦਾ ਮਾਣ ਵੀ ਸੁਆਮੀ ਆਨੰਦ-ਘਨ ਨੂੰ ਪ੍ਰਾਪਤ ਹੈ। ਇਸ ਤਰ੍ਹਾਂ ਦਾ ਕੋਈ ਟੀਕਾ ਕਿਸੇ ਹੋਰ ਵਿਦਵਾਨ ਦਾ ਲਿਖਿਆ ਨਹੀਂ ਮਿਲਦਾ, ਪਰ 'ਆਦਿ ਗ੍ਰੰਥ' ਦੇ ਟੀਕਿਆਂ ਵਿਚ ਇਸ ਦਾ ਟੀਕਾ ਵੀ ਮਿਲ ਜਾਂਦਾ ਹੈ। 'ਆਸਾ ਦੀ ਵਾਰ' ਦਾ ਪਹਿਲਾ ਟੀਕਾ ਸੋਢੀ ਮਿਹਰਬਾਨ ਨੇ ਕੀਤਾ ਅਤੇ ਦੂਜਾ ਸੋਢੀ ਹਰਿ ਜੀ ਨੇ। ਸੁਆਮੀ ਆਨੰਦ-ਘਨ ਤੋਂ ਸਿਵਾ ਕੋਈ 25 ਵਿਦਵਾਨਾਂ ਨੇ ਇਸ ਦੇ ਟੀਕੇ ਲਿਖੇ ਹਨ। ਇਸ ਤਰ੍ਹਾਂ ਇਨ੍ਹਾਂ ਬਾਣੀਆਂ ਦੇ ਟੀਕਿਆਂ ਦੀ ਇਕ ਬੜੀ ਲੰਬੀ ਪਰੰਪਰਾ ਹੈ।

**ਸੁਆਮੀ ਆਨੰਦ-ਘਨ** : ਸੁਆਮੀ ਆਨੰਦ-ਘਨ ਦੇ ਜੀਵਨ ਸੰਬੰਧੀ ਬ੍ਰਿਤਾਂਤ ਦਾ

ਲਗਭਗ ਅਭਾਵ ਹੈ । ਉਨ੍ਹਾਂ ਦੇ ਟੀਕਿਆਂ ਦੇ ਅੰਦਰਲੇ ਪ੍ਰਮਾਣਾਂ ਤੋਂ ਪਤਾ ਚਲਦਾ ਹੈ ਕਿ ਉਹ ਉਦਾਸੀ ਸਾਧੂ ਸਨ । ਜਪੁਜੀ ਦੀ ਪੰਜਵੀਂ ਪਉੜੀ ਨਾਲ ਸੰਬੰਧਿਤ ਟੀਕੇ ਵਿਚ ਉਹ ਲਿਖਦੇ ਹਨ—

"ਤਾ ਤੇ ਅਰਥ ਦ੍ਵਾਰਾ ਤੋ ਜਪੁਜੀ ਏਤਾ ਹੀ ਸਿਧ ਹੋਤਾ ਹੈ ਅਰ ਹਮਾਰੀ ਕੁਲ ਪਰੰਪਰਾ ਦ੍ਵਾਰਾ ਭੀ ਜਪੁਜੀ ਇਸੀ ਕਾ ਨਾਮ ਹੈ। ਜੈਸੀ ਕੁਲ ਪਰੰਪਰਾ ਹਮਾਰੀ ਹੈ ਐਸੀ ਔਰ ਕਿਸੀ ਕੀ ਭੀ ਤੋ ਨਹੀਂ । ਕਾਹੇ ਤੇ, ਬਾਬਾ ਨਾਨਕ ਕੇ ਮੁਖਾਰਵਿੰਦ ਤੇ ਬਾਬਾ ਸਿਰੀ ਚੰਦ ਜੀ ਨੇ ਸ੍ਰਵਣ ਕੀਤਾ । ਬਾਬਾ ਸ੍ਰੀ ਚੰਦ ਜੀ ਕੇ ਮੁਖ-ਕਮਲ ਤੇ ਬਾਬਾ ਧਰਮ ਚੰਦ ਜੀ ਨੇ ਸ੍ਰਵਣ ਕੀਆ । ਬਾਬਾ ਧਰਮ ਚੰਦ ਜੀ ਕੇ ਮੁਖ-ਪਦਮ ਤੇ ਬਾਬਾ ਮਾਣਕ ਚੰਦ ਤੇ ਮਿਹਰ ਚੰਦ ਜੀ ਨੇ ਸ੍ਰਵਣ ਕੀਆ । ਇਸੀ ਪ੍ਰਕਾਰ ਕੁਲ ਪਰੰਪਰਾ ਚਲੀ ਆਈ। ਦੇਹਰੇ ਜੀ ਮੋ ਸਰਬ ਸਾਹਿਬ-ਜਾਦਿਓ ਸੋ ਪੂਛ ਦੇਖੋ ਜਪੁਜੀ ਇਸੀ ਕੋ ਕਹਿਤੇ ਹੈਂ ।"

ਇਸ ਟੀਕੇ ਦੀ ਪੁਸ਼ਪਿਕਾ (ਅੰਤ ਸੂਚਕ ਉਕਤੀ) ਵਿਚ ਉਹ ਆਪਣੇ ਆਪ ਨੂੰ ਗੁਰੂ ਰਾਮ ਦਿਆਲ ਦਾ ਸਿੱਖ ਮੰਨਦੇ ਹਨ ਜੋ ਗੁਰੂ ਨਾਨਕ ਵੰਸ਼ ਵਿਚ ਦਸਵਾਂ ਪੁਰਸ਼ ਸੀ—

"ਇਤ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮ ਦਿਆਲ ਸਿਖ ਆਨੰਦਘਨ ਵਿਰਚਤਾ ਜਪ ਟੀਕਾ ਸਮਾਪਤ ।"

ਇਸ ਤੱਥ ਦੀ ਪੁਸ਼ਟੀ ਹੋਰਨਾਂ ਟੀਕਿਆਂ ਦੀਆਂ ਪੁਸ਼ਪਿਕਾਵਾਂ ਤੋਂ ਵੀ ਹੋ ਜਾਂਦੀ ਹੈ ।

ਗੁਰੂ ਨਾਨਕ ਅਤੇ ਰਾਮ ਦਿਆਲ ਵਿਚਾਲੇ ਗੁਰੂਆਂ ਦੀ ਕਿਹੜੀ ਪੀੜ੍ਹੀ ਸੀ ? ਅਤੇ ਉਨ੍ਹਾਂ ਦੇ ਕੀ ਕੀ ਨਾਂ ਸਨ ? ਇਸ ਬਾਰੇ ਇਤਿਹਾਸ ਚੁਪ ਹੈ । ਪਰ ਉਪਰੋਕਤ ਟੂਕਾਂ ਦੇ ਆਧਾਰ ਤੇ ਇਨ੍ਹਾਂ ਦਾ ਕ੍ਰਮ ਇਸ ਪ੍ਰਕਾਰ ਗਿਆਤ ਹੁੰਦਾ ਹੈ—ਗੁਰੂ ਨਾਨਕ, ਬਾਬਾ ਸਿਰੀ ਚੰਦ, ਬਾਬਾ ਧਰਮ ਚੰਦ, ਬਾਬਾ ਮਾਣਕ ਚੰਦ, ਬਾਬਾ ਮਿਹਰ ਚੰਦ...ਬਾਬਾ ਰਾਮ ਦਿਆਲ । ਜੇ ਬਾਬਾ ਸਿਰੀ ਚੰਦ ਦੇ ਦੇਹਾਂਤ (1669 ਬਿ:) ਤੋਂ ਬਾਦ ਉਨ੍ਹਾਂ ਦੇ ਉੱਤਰੋਤਰ ਅੱਠ ਪੁਰਸ਼ਾਂ ਦਾ ਸਾਧਾਰਣ ਗੁਰੂ-ਪਦਵੀ ਆਯੂ ਮਾਨ 25 ਵਰ੍ਹੇ ਪ੍ਰਤਿ ਪੁਰਸ਼ ਦੇ ਹਿਸਾਬ ਨਾਲ ਲਗਾਇਆ ਜਾਵੇ ਤਾਂ ਬਾਬਾ ਰਾਮ ਦਿਆਲ ਦਾ ਸਮਾਂ 1869 ਬਿ: (1669+200) ਬੈਠਦਾ ਹੈ ਅਤੇ ਆਨੰਦ-ਘਨ ਨੇ ਵੀ ਆਪਣੇ ਟੀਕੇ 1852 ਬਿ: ਤੋਂ 1859 ਬਿ: ਦੇ ਵਿਚਾਲੇ ਰਚੇ ਹਨ । ਇਸ ਤਰ੍ਹਾਂ ਗੁਰੂ ਅਤੇ ਚੇਲੇ ਦਾ ਸਮਾਂ ਮੇਲ ਖਾਂਦਾ ਹੈ । ਅਨੁਮਾਨ ਹੈ ਕਿ ਉਦੋਂ ਸੁਆਮੀ ਆਨੰਦ-ਘਨ ਦੀ ਉਮਰ 30 ਤੋਂ 50 ਵਰ੍ਹਿਆਂ ਦੇ ਵਿਚਾਲੇ ਹੋਵੇਗੀ ।

ਆਨੰਦ-ਘਨ ਪੰਜਾਬੀ ਸਨ । ਇਸ ਗਲ ਦੀ ਪੁਸ਼ਟੀ ਉਨ੍ਹਾਂ ਦੇ ਟੀਕਿਆਂ ਦੀ ਪੰਜਾਬੀ ਭਾਸ਼ੀ ਨੁਹਾਰ ਅਤੇ ਪ੍ਰਭਾਵ ਤੋਂ ਸਪੱਸ਼ਟ ਹੋ ਜਾਂਦੀ ਹੈ । ਉਨ੍ਹਾਂ ਨੇ ਆਪਣੇ ਸਾਰੇ ਟੀਕਿਆਂ ਦੀ ਰਚਨਾ

ਕਾਂਸ਼ੀ (ਸ਼ੰਕਰ ਪੂਰੀ) ਵਿਚ ਰਹਿ ਕੇ ਕੀਤੀ ਸੀ[1]—

(1) ਸੰਮਤ ਪੁਰਾਣ ਸਤ ਅਰਧ ਸਤ, ਯੁਗਮ ਅਧਿਕ ਹੈ ਜਾਸ।
ਮੀਨ ਮਾਸ਼ ਸੰਕਰਪੁਰੀ, ਕੀਨੋ ਲਿਖਨ ਬਿਲਾਸ। (ਟੀਕਾ ਜਪੁਜੀ)

(2) ਨਿਧੀ ਅਧਿਕ ਹੈ ਜਾਸ, ਸੰਮਤ ਪੁਰਾਣ ਸਤ ਅਰਧ ਸਤ।
ਕੀਨੋ ਲਿਖਨ ਬਿਲਾਸ, ਪਿਤ੍ਰ ਪਖ ਸੰਕਰਪੁਰੀ। (ਟੀਕਾ ਅਨੰਦ ਸਾਹਿਬ)

ਪੰਜਾਬ ਦੇ ਪੁਰਾਤਨ ਉਦਾਸੀ ਡੇਰਿਆਂ ਤੋਂ ਪੁਛ-ਗਿਛ ਕਰਨ ਤੇ ਪਤਾ ਲਗਿਆ ਹੈ ਕਿ ਆਨੰਦ-ਘਨ ਜਾਤਿ ਦੇ ਬ੍ਰਾਹਮਣ ਸਨ ਅਤੇ ਦੇਹਰਾ ਬਾਬਾ ਨਾਨਕ ਵਿਚ ਬਹੁਤ ਸਮਾਂ ਰਹੇ। ਉਥੋਂ ਹੀ ਸੰਸਕ੍ਰਿਤ ਦੇ ਅਧਿਐਨ ਲਈ ਉਨ੍ਹਾਂ ਨੂੰ ਕਾਸ਼ੀ ਘਲਿਆ ਗਿਆ। ਵਿਦਿਆ ਪ੍ਰਾਪਤੀ ਦੇ ਦੌਰਾਨ ਵਿਚ ਉਨ੍ਹਾਂ ਨੇ ਉਥੋਂ ਦੇ ਵਿਦਵਾਨਾਂ ਨਾਲ ਅਨੇਕ ਪ੍ਰਕਾਰ ਦੇ ਸ਼ਾਸਤ੍ਰਾਰਥ ਕੀਤੇ ਅਤੇ ਗੁਰਬਾਣੀ ਦਾ ਸਰਬੋਤਮ ਮਹੱਤ੍ਵ ਸਥਾਪਿਤ ਕੀਤਾ। ਉਨ੍ਹਾਂ ਸ਼ਾਸਤ੍ਰਾਰਥਾਂ ਨੇ ਹੀ ਪ੍ਰਸੁਤਤ ਟੀਕੇ ਰਚਣ ਦੀ ਪ੍ਰੇਰਨਾ ਦਿੱਤੀ।

**ਰਚਨਾਵਾਂ** : ਸੁਆਮੀ ਆਨੰਦਘਨ ਦੀ ਕੋਈ ਮੌਲਿਕ ਅਥਵਾ ਸੁਤੰਤਰ ਰਚਨਾ ਉਪਲਬਧ ਨਹੀਂ ਹੈ। ਉਹ ਅਸਾਡੇ ਸਾਹਮਣੇ ਗੁਰਬਾਣੀ ਦੇ ਟੀਕਾਕਾਰ ਰੂਪ ਵਿਚ ਹੀ ਆਉਂਦੇ ਹਨ। ਉਨ੍ਹਾਂ ਨੇ ਕੁਲ ਛੇ ਟੀਕਿਆਂ ਦੀ ਰਚਨਾ ਕੀਤੀ ਹੈ, ਪਰ ਹੁਣ ਕੇਵਲ ਹੇਠਾਂ ਲਿਖੇ ਪੰਜ ਟੀਕੇ ਉਪਲਬਧ ਹਨ[2]—

(1) ਜਪੁਜੀ 1852 ਬਿ.
(2) ਆਰਤੀ (ਗਗਨ ਮੈ ਥਾਲੁ...) 1853 ਬਿ.

---

1. ਡਾ: ਜੀ. ਐਨ. ਰਾਜਗੁਰੂ ਨੇ ਆਪਣੇ ਸ਼ੋਧ-ਪ੍ਰਬੰਧ ('ਗੁਰਮੁਖੀ ਲਿਪੀ ਮੇਂ ਹਿੰਦੀ ਗੱਦ', ਪੰਨਾ 140) ਵਿਚ 'ਸੰਕਰਪੁਰੀ' ਦਾ ਅਰਥ ਸ਼ੰਕਰ ਨਾਮ ਦਾ ਪੁਰੀ ਜਾਤਿ ਦਾ ਲਿਖਾਰੀ ਕਰ ਕੇ ਵਿਚਾਰਾਧੀਮ ਸੰਦਰਭਾਂ ਨੂੰ ਲੇਖਕ ਦੀ ਥਾਂ ਤੇ ਲਿਖਾਰੀ ਦੁਆਰਾ ਦਿੱਤਾ ਮੰਨਿਆ ਹੈ, ਜੋ ਠੀਕ ਨਹੀਂ ਹੈ। ਉਨ੍ਹਾਂ ਦਾ ਅਜੇਹਾ ਕਰਨ ਦਾ ਮੂਲ ਕਾਰਣ ਇਨ੍ਹਾਂ ਟੀਕਿਆਂ ਨੂੰ ਆਪਣੇ ਸ਼ੋਧ-ਪ੍ਰਬੰਧ ਦੀ ਸੀਮਾ ਦੇ ਅੰਤਰਗਤ ਲਿਆਉਣ ਪ੍ਰਤੀਤ ਹੁੰਦਾ ਹੈ, ਜੋ ਤੱਥ ਦੇ ਬਿਲਕੁਲ ਉਲਟ ਹੈ।
2. ਡਾ: ਜੀ. ਐਨ. ਰਾਜਗੁਰੂ ਨੇ ਆਵਸ਼ਕ ਸਾਵਧਾਨੀ ਦੇ ਅਭਾਵ ਵਿਚ ਸਿਵਾਏ ਆਰਤੀ ਦੇ, ਬਾਕੀ ਸਾਰਿਆਂ ਟੀਕਿਆਂ ਦਾ ਰਚਨਾ-ਸੰਮਤ ਗ਼ਲਤ ਦਿੱਤਾ ਹੈ (ਵੇਖੋ "ਗੁਰਮੁਖੀ ਲਿਪੀ ਮੇਂ ਹਿੰਦੀ ਗੱਦ" ਪੰਨਾ 141)। ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਸਿੱਖ ਡਾਇਰੀ 1969 ਈ: ਵਿਚ (ਪੰਨਾ 6) ਜਪੁਜੀ ਦਾ ਸੰਮਤ 1854 ਬਿ. ਦਿੱਤਾ ਹੈ, ਜੋ ਗ਼ਲਤ ਹੈ। ਉਨ੍ਹਾਂ ਦੁਆਰਾ ਤਿਆਰ ਕੀਤੀ ਅਤੇ ਭਾਸ਼ਾ ਵਿਭਾਗ ਦੁਆਰਾ ਛਪੀ "ਪੰਜਾਬੀ ਹੱਥ ਲਿਖਤਾਂ ਦੀ ਸੂਚੀ" (ਭਾਗ ਪਹਿਲਾ, ਪੰਨਾ 285-86) ਵਿਚ ਦਿੱਤਾ ਸੰਮਤ 1852 ਬਿ. ਹੈ।

(3) ਓਅੰਕਾਰ 1854 ਬਿ.
(4) ਸਿਧ ਗੋਸਟਿ 1857 ਬਿ.
(5) ਅਨੰਦ 1859 ਬਿ.

ਛੇਵਾਂ ਟੀਕਾ 'ਆਸਾ ਦੀ ਵਾਰ' ਦਾ ਹੈ। ਇਸ ਦੀ ਰਚਨਾ ਉਪਰੋਕਤ ਟੀਕਿਆਂ ਵਿਚ ਇਸ ਸੰਬੰਧੀ ਦਿੱਤੇ ਹਵਾਲਿਆਂ ਤੋਂ ਸਿੱਧ ਹੁੰਦੀ ਹੈ। ਪਰ ਕਾਫ਼ੀ ਭਾਲ ਕਰਨ ਦੇ ਬਾਵਜੂਦ ਇਸਦੀ ਕੋਈ ਪੋਥੀ ਵੀ ਕਿਤੋਂ ਪ੍ਰਾਪਤ ਨਹੀਂ ਹੋ ਸਕੀ। ਸਿੱਖ ਰੈਫਰੇਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 4467) ਵਿਚ ਪਈ 'ਆਸਾ ਦੀ ਵਾਰ' ਦੇ ਟੀਕੇ ਵਾਲੀ ਜਿਸ ਪੋਥੀ ਦਾ ਸੰਬੰਧ ਆਨੰਦ-ਘਨ ਨਾਲ ਜੋੜਿਆ ਗਿਆ ਹੈ[1] ਅਤੇ ਜਿਸ ਤੋਂ ਪ੍ਰੋ: ਪਿਆਰ ਸਿੰਘ ਨੇ ਬਿਨਾ ਆਵੱਸ਼ਕ ਖੋਜ ਪੜਤਾਲ ਦੇ ਟੂਕ ਵੀ ਦਿੱਤੀ ਹੈ,[2] ਅਸਲ ਵਿਚ ਆਨੰਦ-ਘਨ ਕ੍ਰਿਤ ਨਹੀਂ ਹੈ, ਕਿਉਂਕਿ ਉਸ ਟੀਕੇ ਵਿਚਲੀ ਵਿਦਵੱਤਾ ਦੀ ਸਾਧਾਰਣ ਪੱਧਰ, ਸ਼ੈਲੀ ਅਤੇ ਠੇਠ ਪੰਜਾਬੀ ਭਾਸ਼ਾ ਦੀ ਪ੍ਰਧਾਨਤਾ ਆਦਿ ਤੱਥ ਆਨੰਦ-ਘਨ ਦੇ ਹੋਰਨਾਂ ਟੀਕਿਆਂ ਨਾਲ ਬਿਲਕੁਲ ਮੇਲ ਨਹੀਂ ਖਾਂਦੇ। ਇਤਨੀ ਭਿੰਨਤਾ ਅਪਵਾਦ ਮਾਤ੍ਰ ਨਹੀਂ ਹੋ ਸਕਦੀ। ਉਂਜ ਅਨੁਮਾਨ ਹੈ ਕਿ 'ਆਸਾ ਦੀ ਵਾਰ' ਦੇ ਟੀਕੇ ਦੀ ਰਚਨਾ 1654-1857 ਬਿ. ਵਿਚਾਲੇ ਹੋਈ ਹੋਵੇਗੀ ਕਿਉਂਕਿ ਇਕ ਤਾਂ ਇਸ ਦੌਰਾਨ ਵਿਚ ਉਨ੍ਹਾਂ ਦੀ ਹੋਰ ਕੋਈ ਰਚਨਾ ਉਪਲਬਧ ਨਹੀਂ ਅਤੇ ਦੂਜੇ ਇਸ ਤੋਂ ਬਾਦ ਰਚੇ ਗਏ ਟੀਕਿਆਂ ਵਿਚ ਇਸ ਟੀਕੇ ਦੇ ਹਵਾਲੇ ਮਿਲਦੇ ਹਨ।

ਉਪਰੋਕਤ ਉਪਲਬਧ ਟੀਕਿਆਂ ਵਿਚੋਂ ਕੇਵਲ 1, 2, 4 ਅਤੇ 5 ਅੰਕ ਵਾਲੇ ਟੀਕਿਆਂ ਦਾ ਅਸੀਂ ਸੰਪਾਦਨ ਕੀਤਾ ਹੈ, ਕਿਉ ਕਿ ਓਅੰਕਾਰ ਦਾ ਟੀਕਾ (ਅੰਕ 3) ਕੇਵਲ ਸਿਖ ਰੈਫਰੇਂਸ ਲਾਇਬ੍ਰੇਰੀ ਅੰਮ੍ਰਿਤਸਰ (ਅੰਕ 6127) ਵਿਚ ਸੁਰਖਿਅਤ ਹੈ ਅਤੇ ਇਸ ਦੇ ਸੰਪਾਦਨ ਦੀ ਆਗਿਆ ਨਹੀਂ ਮਿਲ ਸਕੀ। ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਸਿੱਖ ਡਾਇਰੀ 1969 ਈ: (ਪੰਨਾ 10) ਵਿਚ ਇਸ ਦਾਂ ਰਚਨਾ-ਕਾਲ 1856 ਮੰਨਿਆ ਹੈ, ਜੋ ਅੰਦਰਲੀ ਗਵਾਹੀ ਦੇ ਆਧਾਰ ਤੇ ਗ਼ਲਤ ਹੈ।) ਉਦਧਿ ਅਧਿਕ ਹੈ ਜਾਸ, ਸੰਮਤ ਪੁਰਾਣ ਸਤ ਅਰਧ ਸਤ—ਪਤਰਾ 131)। ਉਕਤ ਡਾਇਰੀ ਵਿਚ ਅਸ਼ੋਕ ਜੀ ਤੋਂ 'ਆਸਾ ਦੀ ਵਾਰ' ਦੇ ਟੀਕੇ ਦਾ ਉਲੇਖ ਰਹਿ ਗਿਆ ਹੈ।

ਸੁਆਮੀ ਆਨੰਦ-ਘਨ ਦੇ ਉਪਰੋਕਤ ਟੀਕਿਆਂ ਵਿਚੋਂ 'ਜਪੁਜੀ' ਦੇ ਟੀਕੇ ਦਾ ਵਿਸ਼ੇਸ਼ ਮਹੱਤ੍ਵ ਹੈ ਕਿਉਂਕਿ ਇਸ ਦੇ ਵਿਰੋਧ ਵਿਚ ਮਹਾਕਵੀ ਸੰਤੋਖ ਸਿੰਘ ਨੂੰ ਆਪਣਾ 'ਗਰਬ ਗੰਜਨੀ' ਟੀਕਾ ਲਿਖਣਾ ਪਿਆ। ਭਾਈ ਸੰਤੋਖ ਸਿੰਘ ਆਨੰਦਘਨ ਦੇ ਪਰਵਰਤੀ ਸਨ ਅਤੇ ਉਨ੍ਹਾਂ ਨੇ 1886 ਬਿ. ਵਿਚ ਆਪਣੇ ਟੀਕੇ ਦੀ ਰਚਨਾ ਕੀਤੀ। ਬਾਹਰਲੇ ਅਤੇ ਅੰਦਰਲੇ ਪ੍ਰਮਾਣਾਂ ਦੇ ਆਧਾਰ ਤੇ ਸਿੱਧ ਹੁੰਦਾ ਹੈ ਕਿ 'ਗਰਬ ਗੰਜਨੀ' ਦੀ ਰਚਨਾ ਦਾ ਮੂਲ ਕਾਰਣ ਆਨੰਦ-ਘਨ ਦੇ ਟੀਕੇ ਦਾ ਪ੍ਰਤਿਕਰਮ ਹੈ। ਆਨੰਦ-ਘਨ ਨੂੰ ਆਪਣੀ ਵਿਦਵੱਤਾ ਤੇ ਬਹੁਤ ਅਹੰਕਾਰ ਸੀ। ਉਨ੍ਹਾਂ ਦੇ ਟੀਕੇ ਵਿਚ ਅਨੇਕ ਥਾਵਾਂ ਤੇ ਗਰਬਪੂਰਣ ਉਕਤੀਆਂ ਮਿਲ ਜਾਂਦੀਆਂ ਹਨ। ਉਦਾਹਰਣ ਵਜੋਂ

1. ਸੂਚੀ ਪਤਰ (ਭਾਗ 2) ਅੰਕ 4467
2. ਪੰਜਾਬੀ ਸਾਹਿਤ ਦਾ ਇਤਿਹਾਸ, ਭਾਸ਼ਾ ਵਿਭਾਗ, ਭਾਗ ਦੂਜਾ, ਅਧਿਆਇ 5, ਪੰਨਾ 114

ਆਪਣੇ ਮੁਕਾਬਲੇ ਵਿਚ ਪੰਥ ਦੇ ਬਾਕੀ ਵਿਦਵਾਨਾਂ ਲਈ ਉਨ੍ਹਾਂ ਨੇ ਅੜਬੰਗੀ ਸ਼ਬਦ ਵਰਤਿਆ ਹੈ—

**ਚਤੁਖਪਦਾ :** ਅੜਬੰਗੀ ਤੋ ਢੇਰ ਦੀਸਤਿ ਹੈ ਯਾ ਪੰਥ ਮੋ ।
ਕਰਹਿ ਏਰ ਅਰ ਫੇਰ ਸਬਦ ਅਰਥ ਬੂਝਹਿ ਨਹੀ ।
ਸਬਦ ਅਰਥ ਹੈ ਸਾਰ ਅੜਬੰਗੀ ਨਹੀ ਕਾਮ ਕੋ ।
ਤਾਂ ਤੇ ਕਹੋ ਵਿਚਾਰ ਪ੍ਰਸਨ ਜਾਲ ਗੁਰ ਵਚਨ ਲੇ ।
(ਐਮ. 691, ਪੰਨਾ 5/ਅ)

ਅਜੇਹੀਆਂ ਗਰਬ-ਪੂਰਣ ਉਕਤੀਆਂ ਵਿਦਵਾਨਾਂ ਲਈ ਇਕ ਪ੍ਰਕਾਰ ਦੀ ਵੰਗਾਰ ਸੀ । ਇਸ ਵੰਗਾਰ ਦਾ ਉੱਤਰ ਦੇਣ ਲਈ ਕੈਥਲ ਨਰੇਸ਼ ਭਾਈ ਉਦਯ ਸਿੰਘ ਨੇ ਆਪਣੇ ਰਾਜਕਵੀ ਭਾਈ ਸਤੋਖ ਸਿੰਘ ਨੂੰ ਪ੍ਰੇਰਿਤ ਕੀਤਾ । ਇਸ ਸੰਬੰਧੀ ਆਪਣੇ ਟੀਕੇ ਵਿਚ ਭਾਈ ਸੰਤੋਖ ਨੇ ਇਸ ਪ੍ਰਕਾਰ ਲਿਖਿਆ ਹੈ—

ਉਦੈ ਸਿੰਘ ਬਡ ਭੂਪ ਬਹਾਦਰ ।
ਕਵਿ ਬੁਲਾਇ ਰਾਖਿਓ ਢਿਗ ਸਾਦਰ ।
ਸ੍ਰੀ ਗ੍ਰੰਥ ਸਾਹਿਬ ਗੁਰਬਾਨੀ ।
ਸਰਵ ਸਿਰੋਮਣਿ ਜਪਜੀ ਜਾਨੀ ।
ਅਰਥ ਗੰਭੀਰ ਮਹਾਨ ਮਹਾਨੇ ।
ਅਸ ਲਖਿ ਕਾਵਿ ਸੋ ਵਚਨ ਬਖਾਨੇ ।......

ਸਾਰਾਂਸ਼ ਇਹ ਕਿ ਭਾਈ ਸੰਤੋਖ ਸਿੰਘ ਨੇ ਆਨੰਦ-ਘਨ ਦੀ ਵਿਦਵੱਤਾ ਦੇ ਗਰਬ ਨੂੰ ਤੋੜਨ ਲਈ ਆਪਣੇ ਟੀਕੇ ਦੀ ਰਚਨਾ ਕੀਤੀ ਜਿਸ ਵਿਚ ਵਿਚਾਰਾਧੀਨ ਟੀਕੇ ਵਿਚਲੀਆਂ ਵਿਆਖਿਆਵਾਂ ਅਤੇ ਅਰਥਾਂ ਦਾ ਖੰਡਨ ਕਰਦੇ ਹੋਇਆਂ ਅਧਿਕ ਬਲ ਅਲੰਕਾਰਾਂ ਅਤੇ ਸ਼ਬਦ-ਸ਼ਕਤੀਆਂ ਤੇ ਦਿੱਤਾ । ਉਹ ਇਸ ਟੀਕੇ ਸੰਬੰਧੀ ਆਪ ਮੰਨਦੇ ਹਨ—

ਅਲੰਕਾਰਯੁਤ ਟੀਕਾ ਰਚਿਐ ।
ਨਿਰਨੈ ਅਰਥ ਧਰਹੁ ਮਤਿ ਖਚਿਐ ।

ਸੁਆਮੀ ਆਨੰਦ-ਘਨ ਦੇ ਟੀਕੇ ਦੀ ਪ੍ਰਮੁਖ ਪ੍ਰਵਿੱਤੀ ਅਦ੍ਵੈਤੀ ਦ੍ਰਿਸ਼ਟੀਕੋਣ ਦੀ ਸਥਾਪਨਾ ਹੈ ਅਤੇ ਜਪੁਜੀ ਦੇ ਪੂਰਬਵਰਤੀ ਅਦ੍ਵੈਤਵਾਦੀ ਟੀਕਿਆਂ ਦੀ ਪ੍ਰਤਿਨਿਧਤਾ ਇਸ ਵਿਚ ਵੇਖੀ ਜਾ ਸਕਦੀ ਹੈ । ਭਾਈ ਸੰਤੋਖ ਸਿੰਘ ਦੇ ਟੀਕੇ ਦਾ ਦ੍ਰਿਸ਼ਟੀਕੋਣ ਵੀ ਅਦ੍ਵੈਤਵਾਦੀ ਹੈ, ਪਰ ਆਨੰਦ-ਘਨ ਦੀ ਵਿਆਖਿਆ ਉਦਾਸੀ ਸੰਪ੍ਰਦਾਇ ਦੀਆਂ ਪ੍ਰਵਿੱਤੀਆਂ ਤੋਂ ਅਨੁਪ੍ਰਾਣਿਤ ਹੈ ਅਤੇ ਭਾਈ ਸੰਤੋਖ ਸਿੰਘ ਨੇ ਗੁਰਮਤ ਦੇ ਸਿੱਧਾਂਤਾਂ ਉਤੇ ਖ਼ਾਹ ਮਖ਼ਾਹ ਕਿਸੇ ਹੋਰ ਦ੍ਰਿਸ਼ਟੀਕੋਣ ਦੇ ਆਰੋਪਣ ਤੋਂ ਸੰਕੋਚ ਕੀਤਾ ਹੈ । ਇਨ੍ਹਾਂ ਦੋਹਾਂ ਵਿਦਵਾਨਾਂ ਦੇ ਟੀਕਿਆਂ ਦਾ ਇਤਿਹਾਸਕ ਮਹੱਤ੍ਵ ਹੈ । 'ਗਰਬ ਗੰਜਨੀ' ਟੀਕਾ ਪਹਿਲੀ ਵਾਰ 1910 ਈ: ਵਿਚ ਸੰਤ ਸਰੂਪ ਸਿੰਘ ਨੇ ਛਪਵਾਇਆ ਅਤੇ ਦੂਜੀ ਵਾਰ ਭਾਈ

ਵੀਰ ਸਿੰਘ ਦੀ ਪ੍ਰੇਰਨਾ ਨਾਲ 'ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ' ਨੇ ਸੋਧ ਕੇ ਛਪਵਾਇਆ ਹੈ। ਆਨੰਦ-ਘਨ ਦਾ ਟੀਕਾ ਅਜੇ ਪ੍ਰਕਾਸ਼ਿਤ ਨਹੀਂ ਹੋਇਆ, ਜਿਸ ਦੇ ਅਭਾਵ ਵਿਚ ਉਦਾਸੀ ਸੰਪ੍ਰਦਾਇ ਦਾ ਦ੍ਰਿਸ਼ਟੀਕੋਣ ਜਾਣਨ ਵਿਚ ਅਸੁਵਿਧਾ ਹੁੰਦੀ ਹੈ। ਉਸੇ ਦੇ ਪ੍ਰਕਾਸ਼ਨ ਨਿਮਿਤ ਪ੍ਰਸਤੁਤ ਯਤਨ ਹੈ। ਆਨੰਦ-ਘਨ ਕ੍ਰਿਤ ਜਪੁਜੀ ਦੇ ਟੀਕੇ ਦੇ ਦੋ ਰੂਪ ਮਿਲਦੇ ਹਨ, ਇਕ ਵਿਸਤ੍ਰਿਤ, ਦੂਜਾ ਸੰਖਿਪਤ । ਵਿਸਤ੍ਰਿਤ ਟੀਕਾ ਮੂਲ ਟੀਕਾ ਹੈ ਅਤੇ ਸੰਖਿਪਤ ਟੀਕਾ ਕਿਸੇ ਵਿਅਕਤੀ ਦੁਆਰਾ ਬਾਦ ਵਿਚ ਵਾਧੂ ਵਿਸਤਾਰ ਕਟ ਕੇ ਤਿਆਰ ਕੀਤਾ ਗਿਆ ਪ੍ਰਤੀਤ ਹੁੰਦਾ ਹੈ ।

**ਵਿਦਵੱਤਾ** : ਆਨੰਦਘਨ ਦੇ ਟੀਕਿਆਂ ਤੋਂ ਉਨ੍ਹਾਂ ਦੇ ਵਿਆਪਕ ਅਧਿਐਨ ਦਾ ਪਤਾ ਅਵੱਸ਼ ਚਲ ਜਾਂਦਾ ਹੈ। ਉਹ ਅਦ੍ਵੈਤ ਸਿੱਧਾਂਤਾਂ ਦੇ ਗੰਭੀਰ ਵਿਦਵਾਨ ਸਨ । ਪੌਰਾਣਿਕ ਸਾਹਿਤ ਦੀ ਬੜੀ ਗਹਿਰਾਈ ਤਕ ਉਹ ਉਤਰੇ ਹਨ। ਆਗਮਾਂ ਅਤੇ ਤ੍ਰੰਤਾਂ ਤੋਂ ਉਨ੍ਹਾਂ ਨੇ ਪੁਸ਼ਟੀ ਲਈ ਅਨੇਕ ਪ੍ਰਕਾਰ ਦੇ ਪ੍ਰਾਮਣ ਪ੍ਰਸਤੁਤ ਕੀਤੇ ਹਨ। ਉਨ੍ਹਾਂ ਨੇ ਆਪਣੇ ਇਨ੍ਹਾਂ ਚਾਰ ਟੀਕਿਆਂ ਵਿਚ ਘਟੋ ਘਟ 45 ਪੁਰਾਤਨ ਗ੍ਰੰਥਾਂ ਦੇ ਹਵਾਲੇ ਦਿੱਤੇ ਹਨ, ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—ਬ੍ਰਹਮ ਪੁਰਾਣ, ਭਾਗਵਤ ਪੁਰਾਣ, ਭਵਿਖ ਪੁਰਾਣ, ਨਾਰਦ ਪੁਰਾਣ, ਸੂਰਜ ਪੁਰਾਣ, ਕੂਰਮ ਪੁਰਾਣ, ਵਾਰਾਹ ਪੁਰਾਣ, ਬ੍ਰਹਮ ਨਾਰਦੀਯ ਪੁਰਾਣ, ਗਰੁੜ ਪੁਰਾਣ, ਨਰਸਿੰਘ ਪੁਰਾਣ, ਮਤਸ ਪੁਰਾਣ, ਵਾਮਨ ਪੁਰਾਣ, ਸਿਕੰਦ ਪੁਰਾਣ, ਲਿੰਗ ਪੁਰਾਣ, ਬ੍ਰਹਮੰਡ ਪੁਰਾਣ, ਅੰਗਿ-ਰਸ ਪੁਰਾਣ, ਭਗਵਤ ਗੀਤਾ, ਈਸ਼ਰ ਗੀਤਾ, ਸ਼ਿਵ ਰਹੱਸ, ਪਾਤੰਜਲ ਸ਼ਾਸਤ੍ਰ, ਵੇਦਾਂਤ ਸ਼ਾਸਤ੍ਰ, ਸਾਤਾਤਪ ਸਿੰਮ੍ਰਿਤਿ, ਪੁਰਾਣਾਤਰ, ਪੁਰਣੋਤਰ, ਵਸਿਸਟ ਤੰਤ੍ਰ, ਬ੍ਰਹਮ ਰਹਸ, ਯਾਗਵਲਕ ਸ਼ਾਸਤ੍ਰ, ਕਾਂਸੀ ਖਾਂਡ, ਯਾਗਵਲਕ ਸਿਮ੍ਰਿਤਿ, ਮੇਦਨੀ ਕੋਸ਼, ਨਾਰਦ ਪੰਚ ਰਾਤ੍ਰ, ਬ੍ਰਹਮ ਸ੍ਰੰਬੰਸ, ਕੇਦਾਰ ਖੰਡ, ਸ਼ੰਕਰ ਸਹੰਤਾ, ਸਕਤਿ ਯਾਮਲ, ਬ੍ਰਹਮ ਸੂਬਸੂ, ਵਿਸਨੂ ਧਰਮ, ਹਰਿਵੰਸ਼, ਮਹਾਭਾਰਤ ਆਦਿ। ਲਗਭਗ ਹਰ ਪਉੜੀ ਵਿਚਲੇ ਤੱਥ ਦੀ ਪੁਸ਼ਟੀ ਲਈ ਲਿਖਿਆ ਮਿਲਦਾ ਹੈ—ਪੁਰਾਣ ਮੋ ਲਿਖਿਤਾ ਹੈ, ਸਿੰਮ੍ਰਿਤਿ ਮੋ ਲਿਖਤਾ ਹੈ, ਵੇਦ ਸਾਸਤ੍ਰ ਮੋ ਲਿਖਿਤਾ ਹੈ, ਆਦਿ ।

ਇਸ ਤੋਂ ਇਲਾਵਾ, ਸੁਆਮੀ ਆਨੰਦ-ਘਨ ਨੂੰ ਕਾਵਿ ਸ਼ਾਸਤ੍ਰ ਦਾ ਵੀ ਅਧਿਕਾਰ-ਪੂਰਣ ਗਿਆਨ ਸੀ। 'ਆਰਤੀ' ਦੇ ਟੀਕੇ ਵਿਚ 'ਹੋਇ ਜਾਤੇ ਤੇਰੈ ਨਾਇ ਵਾਸਾ' ਦਾ ਅਰਥ ਕਰਨ ਲਗਿਆ ਲਕਸ਼ਣਾ ਸ਼ਬਦ ਸ਼ਕਤੀ ਬਾਰੇ ਉਹ ਲਿਖਦੇ ਹਨ—"ਸਾਸਤ੍ਰ ਕੀ ਰੀਤਿ ਹੈ ਜਹਾਂ ਸਾਖਿਆਤ ਅਖਰੋਂ ਕਾ ਅਰਥ ਨਹੀਂ ਹੋਇ ਸਕਤਾ ਤਹਾਂ ਸਾਸਤ੍ਰਕਾਰ ਲਖਣਾ ਦ੍ਵਾਰਾ ਅਰਥ ਕਰਤਾ ਹੈ।......'ਲਖਣਾ', ਕਿਆ ਕਹੀਏ, ਸਮੀਪ ਜੋ ਸੰਬੰਧ ਹੈ ਸੋ ਕਹੀਏ 'ਲਖਣਾ', ਜੈਸੇ ਕਿਸੀ ਕੋ 'ਗੰਗਾ ਵਿਖੇ ਗ੍ਰਾਮ' । ਗੰਗਾ ਵਿਖੇ ਗ੍ਰਾਮ ਤੋਂ ਬਣਤਾ ਨਹੀਂ। ਗੰਗਾ ਕਾ ਸਮੀਪ ਸੰਬੰਧ ਕਿਸ ਕੇ ਸਾਥ ਹੈ ? ਤੀਰ ਕੇ ਸਾਥ । ਤਾਂ ਤੇ ਗੰਗਾ ਵਿਖੇ ਗ੍ਰਾਮ ਇਹ ਜਣਾਵਤਾ ਹੈ ਗੰਗਾ ਕੇ ਤੀਰ ਗ੍ਰਾਮ। ਤੈਸੇ ਹੀ ਈਹਾਂ ਜੋ ਕਹਾ ਤੇਰੇ ਨਾਮ ਵਿਖੇ ਮੇਰਾ ਵਾਸ ਹੋਵੇ। ਨਾਮ ਕਾ ਸਮੀਪ ਸੰਬੰਧ ਕਿਸ ਕੇ ਸਾਥ ਹੈ ਸੰਤੋ ਕੇ ਸਾਥ, ਜੋ ਨਾਮ ਕੀ ਮਹਿਮਾ ਜਾਣਤੇ ਹੈ। ਤਾਂ ਤੇ ਨਾਮ ਵਿਖੇ ਵਾਸ ਇਹ ਜਣਾਵਤਾ ਹੈ—ਤੇਰੇ ਸੰਤੋ ਵਿਖੇ ਮੇਰਾ ਵਾਸ ਹੋਵੇ।"

ਇਸੇ ਤਰ੍ਹਾਂ ਉਨ੍ਹਾਂ ਨੇ ਕਾਵਿ ਸ਼ਾਸਤ੍ਰ ਦੇ ਹੋਰਨਾਂ ਕਈ ਪੱਖਾਂ ਤੇ ਵੀ ਪ੍ਰਕਾਸ਼ ਪਾਇਆ ਹੈ।

ਇਕ ਦੋ ਉਦਾਹਰਣ ਵੇਖੋ—

**ਚਮਤਕਾਰ** : "ਅਖਰ ਤੇ ਹੋਵਹਿ ਅਲਪ ਤੇ ਅਲਪ ਅਰ ਅਰਥ ਤਿਨ ਕਾ ਹੋਵੇ ਅਧਿਕ ਤੇ ਅਧਿਕ, ਇਸੀ ਕਾ ਨਾਮ 'ਚਮਤਕਾਰ' ਹੈ।"

(ਟੀਕਾ ਆਰਤੀ)

**ਦ੍ਰਿਸਟਿਕੂਟ** : "ਬੋਲੇ ਨਾਨਕ—ਇਹ ਦ੍ਰਿਸਟਿਕੂਟ ਸਬਦ ਹੈ। ਵਚਨ ਤੋ ਹੈ ਗੋਰਖ ਨਾਥ ਕਾ, ਅਰ ਦ੍ਰਿਸਟਿ ਆਵਤਾ ਹੈ ਬਾਬਾ ਨਾਨਕ ਕਾ।"

(ਟੀਕਾ ਸਿਧ ਗੋਸਟਿ ਪਉੜੀ 43)

**ਕਵਿਤ੍ਰ** : ਇਨ੍ਹਾਂ ਟੀਕਿਆਂ ਵਿਚ ਕਿਤੇ ਕਿਤੇ ਆਨੰਦ-ਘਨ ਦੁਆਰਾ ਰਚੇ ਕਾਵਿ ਅੰਸ਼ ਵੀ ਮਿਲਦੇ ਹਨ ਜੋ ਆਮ ਤੌਰ ਤੇ ਟੀਕਿਆਂ ਦੇ ਮੁਢ ਵਿਚ ਜਾਂ ਅੰਤ ਵਿਚ ਆਏ ਹਨ। ਜਪੁਜੀ ਦੇ ਟੀਕੇ ਦੇ ਤਾਂ ਵਿਚ ਵੀ ਕਈ ਸੁੰਦਰ ਦੋਹਰੇ ਜਾਂ ਸੋਰਠੇ ਮਿਲ ਜਾਂਦੇ ਹਨ। ਅਸਲ ਵਿਚ, ਜਿਥੇ ਉਨ੍ਹਾਂ ਦਾ ਟੀਕਾਕਾਰ ਰੂਪ ਭਾਵਨਾ ਦੇ ਵਹਿਣ ਵਿਚ ਵਹਿ ਕੇ ਵਾਰਤਕ ਦੀਆਂ ਖੁਸ਼ਕ ਹਦ-ਬੰਦੀਆਂ ਦੀ ਉਲੰਘਣਾ ਕਰਦਾ ਹੈ, ਉਥੇ ਉਨ੍ਹਾਂ ਦਾ ਸੁਪਤ ਕਵੀ ਕਬਿਤਾ, ਦੋਹਰਾ, ਸੋਰਠਾ, ਚਤੁਸ਼ਪਦੀ ਦੁਆਰਾ ਅੰਗੜਾਈ ਲੈ ਕੇ ਜਾਗ ਉਠਦਾ ਹੈ। ਉਨ੍ਹਾਂ ਦੀ ਕਵਿਤਾ ਦੀ ਸਭ ਜੋਂ ਵੱਡੀ ਵਿਸ਼ੇਸ਼ਤਾ ਹੈ ਰਸ ਦੇ ਅਨੁਕੂਲ ਵਰਣਾਂ ਅਤੇ ਸ਼ਬਦਾਂ ਦੀ ਯੋਜਨਾ। ਅਨੁਪ੍ਰਾਸਿਕ ਅਲੰਕਰਣ ਤੋਂ ਇਲਾਵਾ, ਵਿਚਾਰਾਂ ਨੂੰ ਅਭਿਵਿਅਕਤ ਕਰਨ ਦੀ ਸ਼ਕਤੀਪੂਰਣ ਪਦ-ਯੋਜਨਾ ਉਨ੍ਹਾਂ ਦੇ ਕਵੀ ਹਿਰਦੇ ਦਾ ਪਰਿਚਯ ਦਿੰਦੀ ਹੈ। ਉਦਾਹਰਣ ਵਜੋਂ—

## ਗੁਰੂ ਨਾਨਕ ਮਹਿਮਾ

ਪਾਪ੍ਰ ਹੂੰ ਤੇ ਮੋੜਨ ਅਰ ਜੋੜਨ ਹਰਿ ਨਾਮ ਹੂੰ ਮੋ,
ਲੋੜਨ ਸਤਸੰਗ ਤਬੀ ਗੁਰੁ ਨਾਮ ਪਾਏ ਹੈ।
ਫੋੜਨ ਭ੍ਰਮ ਜਾਲ ਅਰ ਮੋੜਨ ਮਹਾ ਮੋਹ ਹੂੰ ਕੇ,
ਤੋੜਨ ਤੇ ਅਨਕ ਤਬੀ ਨਾਨਕ ਕਹਾਏ ਹੈ।

(ਟੀਕਾ ਜਪੁਜੀ)

## ਪ੍ਰਭੁ ਸਹਾਇਤਾ ਲਈ ਪ੍ਰਾਰਥਨਾ

ਸ੍ਰੀ ਗੁਰੂ ਕ੍ਰਿਪਾ ਨਿਧਾਨ, ਯਤਨ ਕਹੋ ਮੈ ਕਿਹ ਲੀਏ।
ਜੋ ਕਛੁ ਕਹੋ ਪ੍ਰਮਾਣ, ਕ੍ਰਿਪਾ ਕਰੋ ਮੁਹਿ ਦੀਨ ਪਰ।

(ਟੀਕਾ ਜਪੁਜੀ, ਪਉੜੀ ੧)

ਕਈ ਥਾਵਾਂ ਤੇ ਉਨ੍ਹਾਂ ਦੀ ਕਵਿਤਾ ਵਿਅੰਗ ਪ੍ਰਧਾਨ ਵੀ ਹੋ ਗਈ ਹੈ। ਇਕ ਥਾਂ ਤੇ ਮੂਰਖ ਵਿਅਕਤੀ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਕੀਤਾ ਹੈ—

ਮੂਰਖ ਕੀ ਸਭਾ ਬੈਠੇ ਗਿਆਨ ਧਿਆਨ ਨਾਸ ਹੋਇ,
ਮੂਰਖ ਕੀ ਸਭਾ ਬੈਠ ਬਾਤ ਸਭ ਕਾਨੀ ਹੈ।

ਮੂਰਖ ਕੀ ਸਭਾ ਬੈਠ ਮਾਨੀ ਅਪਮਾਨ ਪਾਵੈ,
ਮੂਰਖ ਕੀ ਸਭਾ ਬੈਠ ਅਹਿਮਕ ਭੀ ਗਿਆਨੀ ਹੈ ।
ਮੂਰਖ ਕੀ ਸਭਾ ਬੈਠ ਸਾਚ ਹੂ ਕੌ ਝੂਠ ਕਹੈ,
ਮੂਰਖ ਕੀ ਸਭਾ ਬੈਠ ਝੂਠ ਸਾਚ ਮਾਨੀ ਹੈ ।
ਕਹਿਤ ਹੈ ਆਨੰਦ ਘਨ ਭਲੀ ਭਾਂਤ ਸੋਧ ਦੇਖਿਉ,
ਮੂਰਖ ਕੀ ਉਪਮਾ ਸੋ ਤੋ ਨਿੰਦਾ ਕੀ ਪਤਨਾਨੀ ਹੈ ।
(691, ਪੰਨਾ 60/ੳ)

'ਆਰਤੀ' ਦੇ ਟੀਕੇ ਵਿਚ ਵਿਅਰਥ ਦੀ ਵਿਧਾਨਿਕ ਆਰਤੀ ਅਤੇ ਉਸ ਦੇ ਉਪਕਰਣਾਂ ਨੂੰ ਅਨਾਵੱਸ਼ਕ ਦਸਦੇ ਹੋਇਆਂ ਨਾਮ-ਆਰਧਨਾ ਤੇ ਬਲ ਦੇਣ ਦੀ ਗਲ ਨੂੰ ਕਵਿਤਾ ਰਾਹੀਂ ਬੜੇ ਸੁੰਦਰ ਢੰਗ ਨਾਲ ਪ੍ਰਗਟ ਕੀਤਾ ਹੈ—

ਜਾ ਕੀ ਤੋ ਆਰਤੀ ਇਨ ਵਸਤੁਨ ਸੋਂ ਹੋਤ ਨਾਹਿ,
ਦ੍ਰਿਗਨ ਕੇ ਬਹਾਨੇ ਤਹਾ ਰੂਪ ਨ ਦਰਸਤਿ ਹੈ ।
ਜੋ ਤੋ ਪਦਾਰਥ ਹਰਿ ਆਰਤੀ ਕੇ ਧਰਮ ਯੋਗ,
ਪਦਨ ਕੇ ਬਹਾਨੇ ਮੁਕਤ-ਪਦਿ ਸੋ ਕਹਾਤਿ ਹੈ ।
ਅਨਕ ਭਾਂਤ ਵਾਦ ਪਖ ਤੋੜ ਫੋੜ ਫੈਂਕ ਡਾਰ,
ਸਾਰ ਹੂੰ ਕੋ ਸਾਰ ਏਕ ਨਾਮ ਹੀ ਰਖਤਿ ਹੈ ।
ਬੰਧਨ ਕੇ ਕਾਟਬੇ ਕੋਂ ਸਾਧਨ ਤੋ ਬਹੁਤੁ ਕਰੇ,
ਸਾਧਨ ਸਿਕਦਾਰ ਸੰਤ ਸੰਗ ਹੀ ਧਰਤਿ ਹੈ ।

**ਵਿਚਾਰਧਾਰਾ :** ਟੀਕਾਕਾਰ ਚੂੰਕਿ ਸੁਤੰਤਰ ਰਚਨਾ ਨਹੀਂ ਕਰ ਰਿਹਾ ਹੁੰਦਾ, ਇਸ ਲਈ ਉਸ ਦੇ ਵਿਅਕਤੀਗਤ ਵਿਚਾਰਾਂ ਨੂੰ ਅਭਿਵਿਅਕਤੀ ਦਾ ਅਵਸਰ ਨਹੀਂ ਮਿਲਦਾ । ਪਰ ਸੁਚੇਤ ਟੀਕਾਕਾਰ ਫਿਰ ਵੀ ਆਪਣੀਆਂ ਮਾਨਤਾਵਾਂ ਦੀ ਸਥਾਪਨਾ ਕਰ ਜਾਂਦਾ ਹੈ । ਟੀਕਿਆਂ ਵਿਚ ਟੀਕਾਕਾਰਾਂ ਦੀ ਵਿਚਾਰਧਾਰਾ ਦੇ ਅਕਸਰ ਦੋ ਰੂਪ ਵੇਖੇ ਜਾਂਦੇ ਹਨ—ਇਕ ਤਾਂ ਸਮੁਚੇ ਤੌਰ ਤੇ ਵਿਆਖਿਆ ਦੀ ਨੁਹਾਰ ਤੋਂ ਪਤਾ ਚਲਦਾ ਹੈ ਅਤੇ ਦੂਜਾ ਜਦੋਂ ਟੀਕਾਕਾਰ ਵਿਸਤਾਰ ਵਿਚ ਪੈ ਕੇ ਜਾਂ ਅਪ੍ਰਸੰਗਿਕ ਸਾਮਗ੍ਰੀ ਦਾ ਸਮਾਵੇਸ਼ ਕਰ ਕੇ ਆਪਣੀਆਂ ਭਾਵਨਾਵਾਂ ਨੂੰ ਪ੍ਰਗਟ ਕਰਦਾ ਹੈ । ਪ੍ਰਸਤੁਤ ਟੀਕਿਆਂ ਤੋਂ ਸਮੁਚੇ ਤੌਰ ਤੇ ਜੋ ਪ੍ਰਭਾਵ ਪੈਂਦਾ ਹੈ, ਉਸ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਆਨੰਦ-ਘਨ ਅਦ੍ਵੈਤਵਾਦੀ ਰੁਚੀਆਂ ਵਾਲੇ ਸਾਧੂ ਸਨ ਅਤੇ ਉਨ੍ਹਾਂ ਨੇ ਭਾਰਤੀ ਸਾਹਿਤ, ਵੇਦ-ਸ਼ਾਸਤ੍ਰ, ਪੁਰਾਣ ਇਤਿਹਾਸ ਦੇ ਵਿਸਤ੍ਰਿਤ ਪ੍ਰਕਰਣ ਅਤੇ ਸਮ੍ਰਿੱਧ ਭਾਵ-ਭੂਮੀ ਤੇ ਗੁਰਬਾਣੀ ਦੀ ਵਿਆਖਿਆ ਕੀਤੀ ਹੈ । ਸਾਰੇ ਭਾਰਤੀ ਗਿਆਨ-ਵਿਗਿਆਨ ਦੀ ਅਧਿਕਾਂਸ਼ ਸੰਪਤਿ ਆਤਮਸਾਤ ਕਰਕੇ ਗੁਰਬਾਣੀ ਦੇ ਅਰਥ ਆਪਣੇ ਦ੍ਰਿਸ਼ਟੀਕੋਣ ਅਤੇ ਵਿਸ਼ਵਾਸਾਂ ਦੇ ਸੰਦਰਭ ਵਿਚ ਰਖ ਕੇ ਕੀਤੇ ਹਨ । ਇਸ ਮੋਹ-ਵਸ ਉਨ੍ਹਾਂ ਨੇ ਕਈ ਥਾਵਾਂ ਤੇ ਅਰਥਾਂ ਦਾ ਅਨਰਥ ਕਰਨ ਦਾ ਵੀ ਯਤਨ ਕੀਤਾ ਹੈ, ਜਿਵੇਂ ਜਪੁਜੀ ਦੀ 25ਵੀਂ ਪਉੜੀ ਦੀ 'ਆਖਹਿ ਸਿਤਿ ਕੇਈ ਕੇਇ' ਦਾ ਅਰਥ, 17ਵੀਂ

ਪਉੜੀ ਦਾ ਅਰਥ ਅਤੇ ਵਾਧੂ ਵਿਸਤਾਰ ਆਦਿ ।

ਉਨ੍ਹਾਂ ਦੀ ਵਿਚਾਰਧਾਰਾ ਦਾ ਦੂਜਾਂ ਰੂਪ ਉਨ੍ਹਾਂ ਦੁਆਰਾ ਪ੍ਰਗਟ ਕੀਤੇ ਸੁਤੰਤਰ ਉਦਗਾਰਾਂ ਵਿਚ ਵੇਖਿਆ ਜਾ ਸਕਦਾ ਹੈ। ਇਸ ਸੰਬੰਧੀ ਜਪੁਜੀ ਦੇ ਟੀਕੇ ਦੇ ਸ਼ੁਰੂ ਵਿਚ ਗੁਰੂ ਅਤੇ ਗੁਰੂ ਨਾਨਕ ਦੇ ਗੁਰੂ ਬਾਰੇ ਹੋਈ ਚਰਚਾ ਵਿਸ਼ੇਸ਼ ਤੌਰ ਤੇ ਉਲੇਖ ਯੋਗ ਹੈ । ਗੁਰੂ ਕੌਣ ਹੈ ? ਇਸ ਦਾ ਉੱਤਰ ਦਿੰਦਿਆਂ ਉਹ ਲਿਖਦੇ ਹਨ—

> "ਜੋ ਹਿਤ ਕਾ ਉਪਦੇਸ ਕਰੇ ਸੋਈ ਗੁਰੂ। ਪਾਪ ਤੇ ਮੋੜਨਾ, ਹਰਿ ਨਾਮ ਮੋ ਜੋੜਨਾ, ਸਤਸੰਗ ਕੋ ਲੋੜਨਾ, ਹਿਤ ਤੋ ਸਿਖ ਕੀ ਇਸੀ ਮੋ ਹੈ। ਐਸਾ ਉਪਦੇਸ ਕਰਣੇ ਤੇ ਗੁਰੂ ਨਾਮ ਪਾਇਆ।"

ਆਨੰਦ-ਘਨ ਨੇ ਦੇਵੀ ਪੂਜਾ ਨੂੰ ਗੁਰੂ ਨਾਨਕ ਪੰਥ ਵਿਚ ਸਭ ਤੋਂ ਪ੍ਰਮੁਖ ਮੰਨਿਆ ਹੈ। ਇਸ ਦਾ ਵਿਸਤ੍ਰਿਤ ਵਿਸ਼ਲੇਸ਼ਣ ਜਪੁਜੀ ਦੀ ਪੰਜਵੀਂ ਪਉੜੀ ਦੇ ਟੀਕੇ ਵਿਚ ਵੇਖਿਆ ਜਾ ਸਕਦਾ ਹੈ।[1] ਵਿਵਾਦ-ਪੂਰਣ ਪ੍ਰਸੰਗ ਹੋਣ ਕਰਕੇ ਇਹ ਅੰਸ਼ ਪ੍ਰਸਤੁਤ ਸੰਸਕਰਣ ਵਿਚੋਂ ਛੱਡ ਦਿੱਤਾ ਹੈ। ਟੀਕਾਕਾਰ ਨੇ ਇਸ ਪ੍ਰਸੰਗ ਵਿਚ ਦੇਵੀ ਦੀ ਉਸਤਤ ਕਵਿਤਾ ਰਾਹੀਂ ਵੀ ਕੀਤੀ ਹੈ, ਜਿਵੇਂ—

ਕੋਟਿ ਭਾਨੁ ਤੁਲ ਰੂਪ, ਹਿਮਗਿਰਿ ਸੀਤਲ ਸਰੂਪ,
ਛਾਦਨ ਭੂਖਣ ਅਨੂਪ, ਦਾਤੀ ਸਮ ਸੰਪਦਾ ਕੀ, ਅਪਦਨ ਕੀ ਦਾਹਨੀ।
ਰੁੰਡਨ ਕੀ ਗਰੇ ਮਾਲ ਚੰਦ੍ਰ ਕਲਾ ਲਸੈ ਭਾਲ,
ਲੋਚਨ ਤੀਨੋ ਵਿਸਾਲ, ਕ੍ਰਿਪਾਸਿੰਧੁ ਭਕਤਨ ਕੋ ਇਤ ਰਨ ਸਾਹਨੀ।
ਏਕ ਪਾਤ੍ਰਿ ਸਰ ਸੋਹੈ, ਦੂਸਰ ਸਰਾਸਨੋ ਹੈ,
ਤੀਸਰੇ ਤ੍ਰਿਸੂਲ ਸੋਹੈ, ਖੜਗ ਚਰਮ ਸਕਤਿ ਪਾਸੁਦਾਨੁ ਭਈ ਦਾਹਨੀ।
ਯੋਗਿਨਿ ਕੀ ਸੈਨ ਬਨੀ, ਲੰਕੜਾ ਅਨੂਪ ਧਨੀ,
ਵੀਰਭਦ੍ਰ ਅਤਿ ਸੁਮਨੀ, ਲਹਿਣੇ ਕੇ ਭਾਗ ਜਾਗੇ ਆਈ ਸਿਹੰ ਵਾਹਨੀ।[2]

ਗੁਰੂ ਨਾਨਕ ਪੰਥ ਵਿਚ ਦੇਵੀ ਪੂਜਾ ਨੂੰ ਪ੍ਰਮੁਖ ਮੰਨਣ ਵਾਲੇ ਆਨੰਦ-ਘਨ ਦਾ ਦ੍ਰਿਸ਼ਟੀਕੋਣ ਗ਼ਲਤ ਹੀ ਨਹੀਂ, ਨਿਰਾਧਾਰ ਵੀ ਹੈ। ਗੁਰੂ ਨਾਨਕ ਬਾਣੀ ਵਿਚ ਅਵਤਾਰਵਾਦ, ਮੂਰਤੀ-ਪੂਜਾ, ਦੇਵੀ-ਪੂਜਾ ਆਦਿ ਦੇ ਪ੍ਰਤਿ ਇਕਦਮ ਅਸ਼ਰਧਾ ਵਿਅਕਤ ਕੀਤੀ ਗਈ ਹੈ।[3] ਗੁਰੂ ਜੀ ਨੇ ਤਾਂ ਸਪੱਸ਼ਟ ਕਿਹਾ ਹੈ—

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।

(ਸੋਰਠ, ਅਸ਼ਟਪਦੀ 4/6)

---

1. ਹਥ ਲਿਖਿਤ M 691 ਪੰਜਾਬ ਆਰਕਾਈਵਜ਼, ਪਟਿਆਲਾ (ਪੰਨਾਂ 53/ੳ–63/ੳ)
2. ਉਹੀ, ਪੰਨਾਂ 61/ਅ
3. ਅਧਿਕ ਵਿਸਤਾਰ ਲਈ ਵੇਖੋ—"ਗੁਰੂ ਨਾਨਕ ਦੀ ਵਿਚਾਰਧਾਰਾ" (ਡਾ: ਰਤਨ ਸਿੰਘ ਜੱਗੀ), ਪੰਨਾ 172–174 ।

'ਆਦਿ ਗ੍ਰੰਥ' ਵਿਚ ਹੋਰਨਾਂ ਗੁਰੂਆਂ ਦੁਆਰਾ ਵੀ ਦੇਵੀ ਪ੍ਰਤਿ ਸ਼ਰਧਾ ਦੀ ਭਾਵਨਾ ਦਾ ਬੜੇ ਕਠੋਰ ਸ਼ਬਦਾਂ ਵਿਚ ਵਿਰੋਧ ਕੀਤਾ ਗਿਆ ਹੈ—

(1) ਦੇਵੀਆ ਨਹੀ ਜਾਨੈ ਮਰਮ ।
ਸਭ ਊਪਰਿ ਅਲਖ ਪਾਰਬ੍ਰਹਮ,
(ਰਾਮਕਲੀ, ਮ: ੫, ਪੰਨਾ 894)

(2) ਠਾਕੁਰ ਛੋਡਿ ਦਾਸੀ ਕਉ ਸਿਮਰਹਿ ।
ਮਨਮੁਖ ਅੰਧ ਅਗਿਆਨਾ ।
(ਭੈਰਉ ਮ: ੫, ਪੰਨਾ 1138)

ਸਪੱਸ਼ਟ ਹੈ ਕਿ ਆਨੰਦ-ਘਨ ਨੇ ਆਪਣੀ ਇਸ਼ਟ-ਭਾਵਨਾ ਦੇ ਫਲਸਰੂਪ ਦੇਵੀ ਭਗਤੀ ਨੂੰ ਗੁਰੂ ਨਾਨਕ ਪੰਥ ਵਿਚ ਨਿਰਾਧਾਰ ਤੌਰ ਤੇ ਮਾਨਤਾ ਦਿੱਤੀ ਹੈ ।

ਦੇਵੀ-ਪੂਜਾ ਦੇ ਪ੍ਰਕਰਣ ਵਿਚ ਸੁਆਮੀ ਆਨੰਦਘਨ ਨੇ ਜਨਮ-ਸਾਖੀਆਂ ਦੀ ਪ੍ਰਮਾਣਿਕਤਾ ਤੇ ਵੀ ਸੰਦੇਹ ਪ੍ਰਗਟ ਕੀਤਾ ਹੈ । ਉਨ੍ਹਾਂ ਦਾ ਮਤ ਹੈ ਕਿ ਜਨਮ-ਸਾਖੀ ਵਿਚ ਮੂਰਖ ਲੋਕਾਂ ਨੇ ਰਲੇ ਪਾ ਦਿੱਤੇ ਹਨ । ਅਜੇਹੇ ਅੰਸ਼ ਆਨੰਦ-ਘਨ ਅਨੁਸਾਰ ਅਪ੍ਰਮਾਣਿਕ ਹਨ । ਰਲੇ ਪਾਣ ਵਾਲਿਆਂ ਦੀਆਂ ਮਾੜੀਆਂ ਰੁਚੀਆਂ ਦੀ ਆਨੰਦ-ਘਨ ਨੇ ਬੜੇ ਕਠੋਰ ਸ਼ਬਦਾਂ ਨਾਲ ਵਿਰੋਧਤਾ ਕੀਤੀ ਹੈ, ਜਿਵੇਂ—

"ਮੂਰਖੋਂ ਨੇ ਜਨਮਸਾਖੀ ਕੋ ਖਰਾਬ ਕਰ ਡਾਰਾ, ਜੋ ਬਾਤ ਹਛੀ ਭੀ ਥੀ ਤਿਸ ਕੋ ਮੂਰਖੋ ਨੇ ਨਹੀ ਸਮਝਾ, ਨਹੀ ਲਿਖੀ । ਅਰ ਜੋ ਬਾਤ ਬੁਰੀ ਭੀ ਥੀ, ਮੂਰਖੋਂ ਕੇ ਮਨਾਂ ਮੋਂ ਹਛੀ ਲਗੀ ਤਿਸੀ ਕੋ ਲਿਖਿ ਡਾਰਾ । ਹਜਾਰੋ ਪੋਥੀ ਜਨਮਸਾਖੀ ਕੇ ਲੇ ਕਰ ਦੇਖੋ ਹਜਾਰ ਪਰ ਹਜਾਰ ਤਰਾ ਕੀ ਹੀ ਬਾਤਿ ਹੈ । ਪੋਥੀ ਤੋ ਏਕ ਅਰ ਬਾਤਿ ਤੋ ਹਜਾਰ ਤਰਾ ਕੀ, ਇਹ ਸਭ ਮੂਰਖੋ ਕੀ ਹੀ ਤੋ ਖਰਾਬੀ ਕਰੀ ਹੂਈ ਹੈ । ਤਬੀ ਤੋਂ ਗੁਰੂ ਅਰਜਨ ਨੇ ਜਨਮਸਾਖੀ ਗ੍ਰੰਥ ਜੀ ਪਰ ਨਹੀ ਚੜ੍ਹਾਈ । ਅਰ ਇਸੀ ਭੈ ਤੇ ਗੁਰੂ ਹਰਿ ਗੋਬਿੰਦ ਨੇ ਗ੍ਰੰਥ ਜੀ ਪਰ ਆਪਣੀ ਮੁਹਰ ਛਾਪ ਕਰੀ, ਹਜਾਰੋ ਸਿਖੋ ਕੇ ਵਿਦਿਮਾਨ ਕਹਾ—ਜੇ ਕੋਈ ਗ੍ਰੰਥ ਜੀ ਕੇ ਅਖਰ ਮਾਤ੍ਰਾ ਕੋ ਅੰਨਥਾ ਕਰੇਗਾ ਸੋ ਗੁਰੂ ਕਾ ਮਾਰਾ ਹਤਿਆਰਾ ਹੋਵੇਗਾ । ਤਬੀ ਤੋਂ ਗ੍ਰੰਥ ਜੀ ਬਚਾ, ਨਹੀ ਤੋ ਇਹ ਮੂਰਖ ਗ੍ਰੰਥ ਜੀ ਕੋ ਭੀ ਜਨਮਸਾਖੀ ਕੀ ਨਿਆਈ ਖਰਾਬ ਹੀ ਕਰ ਡਾਰਤੇ ।" (691, ਪੰਜਾਬ ਆਰਕਾਈਵਜ਼, ਪੰਨਾ 59/ਅ)

ਜਨਮਸਾਖੀਆਂ ਵਿਚ ਪਏ ਹੋਏ ਰਲਿਆਂ ਵਲ ਭਾਈ ਮਨੀ ਸਿੰਘ ਅਤੇ ਕੇਸਰ ਸਿੰਘ ਛਿੱਬਰ ਨੇ ਵੀ ਸੰਕੇਤ ਕੀਤਾ ਹੈ, ਪਰ ਆਨੰਦਘਨ ਦਾ ਦ੍ਰਿਸ਼ਟੀਕੋਣ ਉਨ੍ਹਾਂ ਤੋਂ ਉਲਟ ਹੈ । ਜਿਥੇ ਭਾਈ ਮਨੀ ਸਿੰਘ ਆਦਿ ਵਿਦਵਾਨ ਗੁਰਮਤ ਵਿਰੋਧੀ ਅੰਸ਼ਾਂ ਨੂੰ ਰਲਾ ਮੰਨਦੇ ਹਨ, ਉਥੇ ਆਨੰਦ-ਘਨ ਦੇਵੀ ਪ੍ਰਤਿ ਅਸ਼ਰਧਾ ਦੇ ਪ੍ਰਸੰਗਾਂ ਨੂੰ ਰਲਾ ਮੰਨਦੇ ਹਨ ।

ਜਪੁਜੀ ਦੀ 25ਵੀਂ ਪਉੜੀ ਦੇ ਟੀਕੇ ਦੇ ਅੰਤ ਤੇ ਜਪੁਜੀ ਦੇ ਸਰੂਪ ਅਤੇ ਖੰਡ-ਵਿਭਾਜਨ

ਬਾਰੇ ਵੀ ਆਨੰਦ-ਘਨ ਦੇ ਵਿਚਾਰ ਵਿਸ਼ੇਸ਼ ਸੂਚਨਾ ਦਿੰਦੇ ਹਨ।

**ਟੀਕਾ-ਤਕਨੀਕ** ਸੁਆਮੀ : ਆਨੰਦਘਨ ਦੀ ਟੀਕਾ-ਤਕਨੀਕ ਸ਼ਾਸਤ੍ਰੀ ਹੈ, ਸਾਧਾਰਣ ਨਹੀਂ। ਬਾਣੀਆਂ ਵਿਚਲੇ ਦਾਰਸ਼ਨਿਕ ਤੱਥਾਂ ਦਾ ਵਿਸ਼ਲੇਸ਼ਣ ਕਰਨ ਲਈ ਉਹ ਪ੍ਰਾਚੀਨ ਸ਼ਾਸਤ੍ਰਾਰਥ ਸ਼ੈਲੀ ਨੂੰ ਅਪਣਾਂਦੇ ਹਨ। 'ਨਨੁ' ਦੁਆਰਾ ਉਹ ਆਪ ਹੀ ਪੂਰਬ-ਪੱਖ ਨੂੰ ਪੇਸ਼ ਕਰਦੇ ਹਨ ਅਤੇ "ਤਿਸ ਕਾ ਉਤਰ ਕਹਿਤੇ ਹੈ" ਆਦਿ ਵਾਕ ਲਿਖ ਕੇ ਉਸ ਦਾ ਆਪ ਹੀ ਉੱਤਰ ਦਿੰਦੇ ਹਨ, ਜਿਵੇਂ—

**ਨਨੁ**—ਸੰਤੋਂ ਕੇ ਸੰਗ ਵਿਖੇ ਕਿਆ ਸੁਖ ਹੈਂ ?

**ਤਿਸ ਕਾ ਉਤਰ**—'ਸਹਜ' ਕਿਆ ਕਹੀਏ, ਯਤਨ ਤੇ ਰਹਤ ਹੀ ਯਥਾਰਥ ਜਸ ਪਾਵੈ। ਜੋ ਸੰਤੋ ਕੇ ਸੰਗ ਕੋ ਪ੍ਰਾਪਤ ਹੋਤਾ ਹੈ, ਸੋ ਭੀ ਸੰਤ ਹੀ ਹੋਇ ਜਾਤਾ ਹੈ। ਤਿਸ ਕੋ ਜਗਤ ਕੇ ਲੋਕ ਧੰਨ ਧੰਨ ਕਹਿਤੇ ਹੈ, ਪਰਲੋਕ ਵਿਖੇ ਪ੍ਰਮੇਸਵਰ ਦੇ ਸ੍ਵਰੂਪ ਵਿਖੇ ਹੀ ਸਮਾਵਤਾ ਹੈ, ਅਨੰਤ ਬ੍ਰਹਮਾਂਡੋ ਕਾ ਪੂਜ ਹੋਤਾ ਹੈ। ਸਾਸਤ੍ਰ, ਪੁਰਾਣ ਮੇ ਔਰ ਜੇਤੇ ਕਰਮ ਧਰਮ ਕਹੇ ਹੈ ਤਿਨ ਕੇ ਕਰਣੇ ਤੇ ਭੀ ਪ੍ਰਮੇਸਵਰ ਕੀ ਪ੍ਰਾਪਤੀ ਹੋਤੀ ਹੈ, ਪਰੰਤੂ ਤਿਨ ਕੇ ਕਰਣੇ ਵਿਖੇ ਬਡਾ ਕਸਟ ਹੈ।...... ਸੰਤੋ ਕੇ ਸੰਗ ਮੋ ਕਛੁ ਭੀ ਨਹੀ ਸੰਕਟ ਹੋਤਾ, ਸਹਜ ਮੋ ਹੀ ਪ੍ਰਮੇਸਵਰ ਕੀ ਪ੍ਰਾਪਤਿ ਹੋਇ ਜਾਤੀ ਹੈ।" (ਟੀਕਾ ਸਿਧ ਗੋਸਟਿ, ਪਉੜੀ 1)

ਅਜੇਹੇ ਸਥਲਾਂ ਤੇ ਕਈ ਵਾਰ ਪੂਰਬ-ਪੱਖੀ ਲਈ ਕਠੋਰ ਅਤੇ ਅਭਦਰ ਸ਼ਬਦਾਂ ਦੀ ਵਰਤੋਂ ਵੀ ਕੀਤੀ ਗਈ ਹੈ—

(1) ਅਰੇ ਨੀਚੋ, ਗਵਾਰੋ ਜੋ ਅਬ ਭੀ ਨਹੀ ਸਮਝਤੇ ਤੋ ਜਾਓ ਭਾੜ ਮੋ।

(ਟੀਕਾ ਜਪੁਜੀ, ਪਉੜੀ 27)

(2) ਅਬ ਉਪਦੇਸ ਪੂਰਵਕ ਗਵਾਰੋ ਕੇ ਮੁਖ ਪਰ ਤਮਾਚਾ ਪੜਤਾ ਹੈ।

(ਟੀਕਾ ਜਪੁਜੀ, ਪਉੜੀ 31)

ਇਸ ਤੋਂ ਇਲਾਵਾ, ਉਨ੍ਹਾਂ ਦੇ ਅਹੰ ਦੀ ਭਾਵਨਾ ਵੀ ਥਾਂ ਪਰ ਥਾਂ ਬੜੇ ਉਗਰ ਰੂਪ ਵਿਚ ਮਿਲ ਜਾਂਦੀ ਹੈ।

ਤਕਨੀਕ ਸੰਬੰਧੀ ਉਨ੍ਹਾਂ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਉਹ ਸ਼ਾਸਤ੍ਰੀ ਟੀਕਾਕਾਰੀ ਦੀਆਂ ਸਾਰੀਆਂ ਵਿਧੀਆਂ ਤੋਂ ਭਲੀ ਪ੍ਰਕਾਰ ਜਾਣੂ ਹਨ ਅਤੇ ਆਪਣੀ ਟੀਕਾ-ਪੱਧਤੀ ਬਾਰੇ ਸਪੱਸ਼ਟ ਲਿਖਦੇ ਹਨ ਕਿ "ਸਰਬ ਸਾਸਤ੍ਰ ਕੀ ਇਹੀ ਰੀਤਿ ਹੈਂ—ਜਹਾਂ ਉਤਰ ਹੋਤਾ ਹੈ ਪ੍ਰਸ਼ਨ ਨਹੀ ਹੋਤਾ, ਤਹਾਂ ਮੂਲ-ਕਾਰ ਕੇ ਆਸ਼ੈ ਕੋ ਸਮਝ ਕਰ ਪ੍ਰਸਨ ਟੀਕਾਕਾਰ ਊਪਰ ਸੋ ਲਿਖਿਤਾ ਹੈ। ਯੁਕਤਿ, ਪ੍ਰਮਾਣ, ਦ੍ਰਿਸਟਾਂਤ ਜੋ ਕੁਛ ਜਹਾਂ ਚਾਹੀਤਾ ਹੈ ਸੋ ਉਪਰ ਸੋ ਲਿਖਿਤਾ ਹੈ, ਜਹਾ ਪੂਰਬਪਰ ਪਦੋ ਕਾ ਸੰਬੰਧ ਨਹੀ ਬਣਤਾ ਤਹਾ ਉਥਾਨਕਾ ਧਰ ਕਰ ਸੰਬੰਧ ਮਿਲਾਵਤਾ ਹੈ। ਜਹਾਂ ਅਰਥ ਮੇ ਵਿਰੋਧ ਪੜਤਾ ਹੈ ਤਹਾਂ ਬਿਵਸਥਾ ਕਰ ਕਰ ਵਿਰੋਧ ਮਿਟਾਵਤਾ ਹੈ।" (ਟੀਕਾ ਜਪੁਜੀ ਪਉੜੀ 1)

ਟੀਕਾਕਾਰ ਨੇ ਲਗਭਗ ਇਨ੍ਹਾਂ ਸਾਰੀਆਂ ਸ਼ਾਸਤ੍ਰੀ ਵਿਧੀਆਂ ਨੂੰ ਬੜੀ ਸਫਲਤਾ ਨਾਲ ਵਰਤਿਆ ਹੈ। ਉਦਾਹਰਣ ਲਈ 'ਵਿਵਸਥਾ' ਵਿਧੀ ਲਈ ਜਪੁਜੀ ਦੀ 24ਵੀਂ ਪਉੜੀ ਦਾ

ਟੀਕਾ ਵੇਖਿਆ ਜਾ ਸਕਦਾ ਹੈ ਅਤੇ ਇਸੇ ਤਰ੍ਹਾਂ ਹੋਰ ਵੀ।

ਆਨੰਦਘਨ ਨੇ ਦੰਡਾਨਵੈ, ਖੰਡਾਨਵੈ ਆਦਿ ਸ਼ਾਸਤ੍ਰੀ ਵਿਧੀਆਂ ਦਾ ਪ੍ਰਯੋਗ ਵੀ ਕਰ ਕੇ ਅਰਥ ਨੂੰ ਅਧਿਕ ਤੋਂ ਅਧਿਕ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ। ਜਪੁਜੀ ਅਤੇ ਆਰਤੀ ਦੇ ਟੀਕੇ ਵਿਚ ਇਸ ਪ੍ਰਕਾਰ ਦੀਆਂ ਅਨੇਕ ਮਿਸਾਲਾਂ ਮਿਲ ਜਾਂਦੀਆਂ ਹਨ।

ਵਿਆਖਿਆ ਕਰਨ ਵੇਲੇ ਉਹ ਕੋਸ਼ ਅਤੇ ਵਿਆਕਰਣ ਅਨੁਰੂਪ ਅਰਥ ਸਪੱਸ਼ਟ ਕਰਦੇ ਹਨ ਅਤੇ ਉਸ ਵਿਚ ਕਿਸੇ ਪ੍ਰਕਾਰ ਦਾ ਕੋਈ ਸੰਦੇਹ ਨਹੀਂ ਰਹਿਣ ਦਿੰਦੇ, ਜਿਵੇਂ—

(1) "ਘਟ ਨਾਮ ਹੈ ਸਰੀਰ ਕਾ। 'ਘਟਿ ਘਟਿ' ਹਮ ਸਰਬ ਸਰੀਰੋ ਵਿਖੇ ਬੈਠਤੇ ਹੈਂ। ਸਰਬ ਘਟੋ ਵਿਖੈ ਵਿਰਾਜਮਾਨ ਤੋ ਬ੍ਰਹਮ ਹੈ, ਤਾਂ ਤੇ ਹਮ ਬ੍ਰਹਮ ਰੂਪ ਹੈ। 'ਅੰਤਰ' ਨਾਮ ਹੈ ਭੇਦ ਕਾ। ਬ੍ਰਹਮ ਕਾ ਭੇਦ ਤੌ ਕਿਸੀ ਸਾਥ ਨਹੀ, ਤਾ ਤੇ ਹਮ ਅਭੇਦ ਹੈ।" (ਟੀਕਾ ਸਿਧ ਗੋਸਟਿ, ਪਉੜੀ 3)।

(2) "ਆਪਣੇ ਸਾਥ ਜੋ ਉਪਜੇ ਤਿਸ ਕਾ ਨਾਮ 'ਸਹਜ' ਹੈ।" (ਟੀਕਾ ਆਨੰਦ, ਪਉੜੀ 1)।

(3) "—'ਸਿਵ-ਸਕਤਿ' ਨਾਮ ਹੈ ਪ੍ਰਮੇਸਵਰ ਕਾ। 'ਸਕਤਿ' ਨਾਮ ਹੈ ਮਹਾ-ਮਾਇਆ ਕਾ। ਦੋਨੋ ਕਾ ਜਬ ਸੰਜੋਗ ਹੋਤਾ ਹੈ ਤਬੀ ਜਗਤ ਕੀ ਉਤਪਤਿ ਹੋਤੀ ਹੈ। ਤਾਂ ਤੇ 'ਸਕਤਿ ਸਿਵ' ਸਬਦ ਕਰ ਕਰ ਈਹਾਂ ਜਗਤ ਹੀ ਗ੍ਰਹਣ ਕਰਣਾ। ਜਗਤ ਕਰਤਾ ਨੇ ਤਬੀ ਉਪਜਾਇਆ।" (ਟੀਕਾ ਆਨੰਦ, ਪਉੜੀ 26)

ਕਈ ਵਾਰ ਉਹ ਸ਼ਬਦਾਂ ਦਾ ਤੋੜ-ਮਰੋੜ, ਅਖਰਾਂ ਅਤੇ ਮਾਤ੍ਰਾਵਾਂ ਦਾ ਅਗ-ਭੰਗ ਅਤੇ ਇਕ-ਅਖਰ ਸ਼ਬਦਾਂ ਦੀ ਮਨਮਰਜ਼ੀ ਅਨੁਸਾਰ ਵਿਆਖਿਆ ਕਰਦੇ ਹਨ, ਪਰ ਉਥੋਂ ਵੀ ਉਹ ਸੰਸਕ੍ਰਿਤ ਵਿਆਕਰਣ ਅਤੇ ਕੋਸ਼ ਸਾਹਿਤ ਦਾ ਪ੍ਰਮਾਣ ਰੂਪ ਵਿਚ ਪ੍ਰਯੋਗ ਅਵੱਸ਼ ਕਰਦੇ ਹਨ। 'ਗੋਰਖ' ਅਤੇ 'ਮਾਈ' ਦਾ ਅਰਥ ਉਨ੍ਹਾਂ ਨੇ ਇਸ ਪ੍ਰਕਾਰ ਕੀਤਾ ਹੈ—

'ਗ' ਨਾਮ ਹੈ ਪ੍ਰਿਥਵੀ ਕਾ, ਤਿਸ ਕੀ ਰਖਿਆ ਕਰਨੇ ਵਾਲਾ ਨਾਰਾਇਣ ਗੁਰੁ ਹੈ।...'ਮਾ' ਨਾਮ ਲਖਮੀ ਕਾ ਹੈ, ਸੋ ਗੁਰ ਹੈਂ। 'ਇ' ਸਰਸ੍ਵਤੀ ਕਾ ਹੈ, ਸੋ ਗੁਰ ਹੈ।" (ਟੀਕਾ ਜਪੁਜੀ, ਪਉੜੀ 5)।

ਕਈ ਪ੍ਰਸੰਗਾਂ ਵਿਚ ਜਿਥੇ ਹੋਰ ਸੂਚਨਾ ਦੀ ਆਵੱਸ਼ਕਤਾ ਸੀ, ਟੀਕਾਕਾਰ ਨੇ ਆਪਣੇ ਵਲੋਂ ਵਿਸਤਾਰ ਸਹਿਤ ਵਿਵਰਣ ਪ੍ਰਸਤੁਤ ਕੀਤਾ ਹੈ, ਜਿਵੇਂ 'ਸਿਧ ਗੋਸਟਿ' (ਪਉੜੀ 58) ਦੇ "ਬੋਲੈ ਖੇਲੈ ਅਸਥਿਰ ਹੋਵੈ" ਦਾ ਅਰਥ ਕਰਨ ਵੇਲੇ ਉਹ ਲਿਖਦੇ ਹਨ—"ਪਵਨ ਬੋਲਤਾ ਹੈ, ਸੰਪੂਰਣ ਸਰੀਰ ਕੇ ਵਿਖੇ ਖੇਲਤਾ ਹੈ। ਖੇਲਣੇ ਕਾ ਇਹੀ ਅਰਥ ਹੈ ਜੋ ਪਵਨ ਅੰਤਰ ਬਾਹਰ ਆਵਤਾ ਜਾਤਾ ਹੈ, ਤਿਸ ਕਾ ਨਾਮ ਤੋ 'ਪ੍ਰਾਣ' ਹੈ। ਜੋ ਗੁਦਾ ਕੇ ਮਾਰਗ ਜਾਤਾ ਹੈ, ਤਿਸ ਕਾ ਨਾਮ 'ਅਪਾਨ' ਹੈ। ਇਹ ਜੀਵਣੇ ਕਾ ਸਾਧਨ ਹੈ। ਜੋ ਅਪਾਨ ਨ ਹੋਵੇ ਤੌ ਆਦਮੀ ਮਰ ਹੀ ਜਾਏ। ਜੋ ਪਵਨ ਨਾਭ ਵਿਖੇ ਵਸਤਾ ਹੈ ਤਿਸ ਕਾ ਨਾਮ 'ਸਮਾਨ' ਹੈ। ਜੋ ਕਛੁ ਪੁਰਖ ਖਾਤਾ ਪੀਤਾ ਹੈ ਤਿਸ ਕੋ

ਸਮਕਰ ਦੇਤਾ ਹੈ । ਏਕ ਮੁਖ ਸਾਥ ਹੀ ਤੌ ਪੁਰਖ ਖਾਤਾ ਪੀਤਾ ਹੈ, ਤਿਸ ਕੇ ਨਿਕਸਣੈ ਕੇ ਦੋ ਮਾਰਗ ਹੈ । ਤਿਨ ਕੋ ਭਿੰਨ ਭਿੰਨ ਕਰਨੇ ਵਾਲਾ ਸਮਾਨ ਹੀ ਹੈ । ਜੋ ਪਵਨ ਕੰਠ ਵਿਖੇ ਵਸਤਾ ਹੈ ਜਿਸ ਤੇ ਕੰਠ ਹਰਾ ਰਹਿਤਾ ਹੈ, ਬੋਲਤਾ ਹੈ, ਤਿਸ ਕਾ ਨਾਮ 'ਉਦਾਨ' ਹੈ......।''

ਟੀਕਾਕਾਰ ਨੇ ਇਸ ਤਰ੍ਹਾਂ ਦੀ ਬੜੀ ਵਿਸਤ੍ਰਿਤ ਸੂਚਨਾ ਦੇ ਕੇ ਆਪਣਿਆਂ ਟੀਕਿਆਂ ਨੂੰ ਬੜਾ ਰੋਚਕ ਅਤੇ ਉਪਯੋਗੀ ਬਣਾਇਆ ਹੈ ।

**ਭਾਸ਼ਾ ਸ਼ੈਲੀ :** ਆਨੰਦ-ਘਨ ਦੀ ਸ਼ੈਲੀ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਉਨ੍ਹਾਂ ਨੂੰ ਆਪਣੇ ਵਿਚਾਰਾਂ ਵਿਚ ਪੂਰਣ ਨਿਸ਼ਠਾ ਹੈ ਅਤੇ ਬੜੀ ਦ੍ਰਿੜ੍ਹਤਾ ਤੇ ਆਤਮ-ਵਿਸ਼ਵਾਸ ਨਾਲ ਉਨ੍ਹਾਂ ਨੇ ਆਪਣੇ ਅਰਥਾਂ ਨੂੰ ਪ੍ਰਸਤੁਤ ਕੀਤਾ ਹੈ । ਉਹ ਤਰਕ ਦਾ ਪੱਲਾ ਕਿਤੇ ਨਹੀਂ ਛਡਦੇ । ਅਨੇਕ ਪ੍ਰਕਾਰ ਦੀਆਂ ਉਕਤੀਆਂ ਯੁਕਤੀਆਂ ਦੁਆਰਾ ਆਪਣੇ ਮਤ ਦੀ ਪੁਸ਼ਟੀ ਲਈ ਤਰਕ ਪ੍ਰਸਤੁਤ ਕਰਦੇ ਹੋਇਆਂ ਪੂਰਬ ਪੱਖੀ ਨੂੰ ਅਵਾਕ ਕਰ ਦਿੰਦੇ ਹਨ । ਇਸ ਆਤਮ-ਵਿਸ਼ਵਾਸ ਅਤੇ ਪੁਸ਼ਟੀ-ਕਰਣ ਨਾਲ ਉਨ੍ਹਾਂ ਦੀ ਵਾਰਤਕ ਦੀ ਨੁਹਾਰ ਰੋਹਬੀਲੀ ਹੋ ਗਈ ਹੈ ।

ਆਨੰਦਘਨ ਦੀ ਸ਼ੈਲੀ ਕਈ ਥਾਵਾਂ ਤੇ ਵਿਅੰਗਮਈ ਅਤੇ ਚੁਟਕੀਲੀ ਵੀ ਹੋ ਜਾਂਦੀ ਹੈ । ਜਦੋਂ ਉਨ੍ਹਾਂ ਨੂੰ ਪੂਰਬ ਪੱਖੀਆਂ ਤੇ ਕ੍ਰੋਧ ਆਉਂਦਾ ਹੈ ਤਾਂ ਉਹ ਪੰਜਾਬੀ ਅਤੇ ਫ਼ਾਰਸੀ ਦੇ ਸ਼ਬਦ ਵਰਤ ਜਾਂਦੇ ਹਨ । ਉਨ੍ਹਾਂ ਨੇ ਫ਼ਾਰਸੀ ਦੇ ਸ਼ਬਦ ਅਧਿਕਤਰ ਤਦਭਵ ਰੂਪ ਵਿਚ ਵਰਤੇ ਹਨ, ਜਿਵੇਂ—ਪੈਜਾਰਾਂ, ਕਫਾਇਤ, ਕਸੂਰਤ, ਆਬਰੋਇ, ਨੀਸਾਨ, ਤਾਬਿਆਦਾਰੀ, ਤਤਵੀਜ, ਨਦਰ, ਮਰਾਤਬਾ, ਬਖਸੀਸ, ਕਾਰਬਾਰ, ਜਿਨਸ, ਨਗਦ, ਮਾਲ, ਮਸਲਤ, ਦਫਤਰ ਆਦਿ ।

ਡਾ: ਜੀ. ਐਨ. ਰਾਜਗੁਰੂ ਅਨੁਸਾਰ ਉਹ ਹਿੰਦੀ ਗੱਦ ਦੇ ਸਫਲ ਲੇਖਕ ਹਨ । ਉਨ੍ਹਾਂ ਦੀ ਭਾਸ਼ਾ ਵਿਚ ਪ੍ਰਵਾਹ ਹੈ ਅਤੇ ਵਿਸ਼ੇ ਅਨੁਕੂਲ ਸ਼ਬਦ-ਚੋਣ ਉਨ੍ਹਾਂ ਦੀ ਸ਼ੈਲੀ ਦਾ ਉਪਕਰਣ ਹੈ । ਇਸ ਸਦੀ ਦੇ ਆਪਣੇ ਪੂਰਬ-ਵਰਤੀ ਲੇਖਕਾਂ ਦੇ ਮੁਕਾਬਲੇ ਉਨ੍ਹਾਂ ਦੀ ਭਾਸ਼ਾ ਖੜੀ ਬੋਲੀ ਦਾ ਸਾਫ-ਸੁਥਰਾ ਰੂਪ ਪ੍ਰਸਤੁਤ ਕਰਦੀ ਹੈ । ਪੰਜਾਬੀ ਸ਼ਬਦ ਅਤੇ ਮੁਹਾਵਰੇ ਯਥਾ ਸਥਾਨ ਉਨ੍ਹਾਂ ਦੀ ਵਾਰਤਕ ਵਿਚ ਪਾਏ ਜਾਂਦੇ ਹਨ ਅਤੇ ਇਸ ਤਰ੍ਹਾਂ ਸਥਾਨਿਕ ਵਾਤਾਵਰਣ ਦੀ ਸ੍ਰਿਸ਼ਟੀ ਅਚਣਚੇਤ ਹੀ ਕਰ ਦਿੰਦੇ ਹਨ । ਭਾਸ਼ਾ ਦਾ ਸਹਿਜ ਰੂਪ ਉਨ੍ਹਾਂ ਦੀਆਂ ਰਚਨਾਵਾਂ ਵਿਚ ਨਿਰ-ਅਪਵਾਦ ਰੂਪ ਨਾਲ ਮਿਲਦਾ ਹੈ । ਸ਼ਾਸਤ੍ਰੀ ਤੱਤ੍ਵਾਂ ਦਾ ਉਦਘਾਟਨ ਵੀ ਉਹ ਇਸੇ ਸਰਲ ਅਤੇ ਸੁਬੋਧ ਭਾਸ਼ਾ ਵਿਚ ਕਰਦੇ ਹਨ । ਕੁਲ ਮਿਲਾ ਕੇ ਉਨ੍ਹਾਂ ਦੀ ਭਾਸ਼ਾ ਕਿਸੇ ਵੀ ਮਾਪ-ਦੰਡ ਤੋਂ ਸ੍ਰੇਸ਼ਠ ਮੰਨੀ ਜਾ ਸਕਦੀ ਹੈ ।[1]

ਆਨੰਦਘਨ ਨੇ 'ਹੀ', 'ਭੀ', 'ਤੌ' ਆਦਿ ਅਵਯਯਾਂ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ ਅਤੇ ਇਨ੍ਹਾਂ ਦੇ ਪ੍ਰਯੋਗ ਨਾਲ ਉਨ੍ਹਾਂ ਦੀ ਵਾਰਤਕ ਨੂੰ ਇਕ ਵਿਸ਼ੇਸ਼ ਅੰਦਾਜ਼ ਮਿਲਿਆ ਹੈ । ਕਰ ਕਰ, ਕਿਆ ਕਹੀਏ, ਕਾਹੇ ਤੇ, ਸੋ ਕਹੀਏ ਆਦਿ ਸ਼ਬਦ ਉਨ੍ਹਾਂ ਦੇ ਮੂੰਹ ਚੜ੍ਹੇ ਹਨ । ਹਰ ਪੰਨੇ ਤੇ ਇਨ੍ਹਾਂ ਵਿਚੋਂ ਇਕ ਜਾਂ ਅਧਿਕ ਦਾ ਪ੍ਰਯੋਗ ਅਵੱਸ਼ ਹੋਇਆ ਹੁੰਦਾ ਹੈ । ਕਈਆਂ ਥਾਵਾਂ ਤੇ ਉਨ੍ਹਾਂ ਨੇ ਬੜੇ ਵਿਲਖਣ ਜੇਹੇ ਕ੍ਰਿਆ-ਪਦਾਂ ਦੀ ਵਰਤੋਂ ਕੀਤੀ ਹੈ ਜਿਵੇਂ—ਪੂਛੀਤਾ, ਨਿਕਸੀਤਾ, ਦੀਜੀਤਾ, ਵਰਤਾਵਤਾ ਆਦਿ ।

1. ਗੁਰਮੁਖੀ ਲਿਪੀ ਮੇਂ ਹਿੰਦੀ ਗੱਦ, ਪੰਨਾਂ 145

ਵਿਸ਼ਲੇਸ਼ਣ ਵਿਚ ਅਧਿਕ ਪੈ ਜਾਣ ਕਰਕੇ ਕਈ ਵਾਰ ਉਹ ਪ੍ਰਸੰਗ ਤੋਂ ਪਰੇ ਹਟ ਜਾਂਦੇ ਹਨ, ਪਰ ਜਦੋਂ ਆਪਣਾ ਵਕਤਵਯ ਸਮਾਪਤ ਕਰ ਚੁਕਦੇ ਹਨ ਤਾਂ ਫਿਰ ਮੂਲ ਟੀਕੇ ਵਲ ਆਉਣ ਵੇਲੇ ਸੰਕੇਤ ਕਰਦੇ ਹਨ ਕਿ—"ਪ੍ਰਸੰਗ ਪਾਇ ਕਰ ਏਤਾ ਕਹਾ, ਅਬ ਮੂਲ ਕੋ ਹੀ ਵਰਨਨ ਕਰਤੇ ਹੈਂ।" ਅਤੇ, ਕਈ ਵਾਰ ਇਸ ਤੋਂ ਪਹਿਲਾਂ "ਇਤਿ ਨਿਰ-ਵਿਵਾਦ ਪ੍ਰਸੰਗ" ਆਦਿ ਉਕਤੀ ਵੀ ਲਿਖ ਦਿੰਦੇ ਹਨ। ਇਸ ਤੋਂ ਛੁਟ, ਉਨ੍ਹਾਂ ਨੇ ਆਪਣੇ ਪਹਿਲੇ ਟੀਕਿਆਂ ਵਿਚ ਜਿਨ੍ਹਾਂ ਪ੍ਰਸੰਗਾਂ ਦਾ ਵਿਸਤਾਰ ਸਹਿਤ ਵਿਸ਼ਲੇਸ਼ਣ ਕੀਤਾ ਹੈ, ਮਗਰਲੇ ਟੀਕਿਆਂ ਵਿਚ ਉਨ੍ਹਾਂ ਨੂੰ ਨ ਦੋਹਰਾ ਕੇ ਕੇਵਲ ਪਹਿਲੇ ਟੀਕੇ ਦਾ ਹਵਾਲਾ ਦੇ ਦਿੰਦੇ ਹਨ। ਇਨ੍ਹਾਂ Cross references ਨਾਲ ਜਿਥੇ ਇਕ ਪਾਸੇ ਵਿਸਤਾਰ ਨੂੰ ਘਟਾਇਆ ਜਾ ਸਕਿਆ ਹੈ, ਉਥੇ ਦੂਜੇ ਪਾਸੇ ਸਾਰੇ ਟੀਕੇ ਪਰਸਪਰ ਸੰਬੰਧਿਤ ਹੋ ਗਏ ਹਨ ਅਤੇ ਸਾਰਿਆਂ ਦੀ ਰਚਨਾ ਇਕ ਇਕਾਈ ਦਾ ਰੂਪ ਪ੍ਰਤੀਤ ਹੋਣ ਲਗ ਗਈ ਹੈ। ਸਮੁੱਚੇ ਤੌਰ ਤੇ ਉਨ੍ਹਾਂ ਦੀ ਵਾਰਤਕ ਇਕ ਅਭਿਆਸੀ ਵਿਦਵਾਨ ਦੀ ਸਫਲ ਭਾਵ ਅਭਿਵਿਅਕਤੀ ਦਾ ਅਧਿਕਾਰੀ ਸਾਧਨ ਹੈ। ਗੰਭੀਰਤਾ ਦੇ ਨਾਲ ਨਾਲ ਵਿਅਕਤਿਕਤਾ ਵੀ ਉਨ੍ਹਾਂ ਦੀ ਸ਼ੈਲੀ ਦੀ ਵਿਸ਼ੇਸ਼ਤਾ ਹੈ। ਖੜੀ ਬੋਲੀ ਦੀ ਵਾਰਤਕ ਦੇ ਇਤਿਹਾਸ ਵਿਚ ਉਨ੍ਹਾਂ ਦਾ ਮਹੱਤ੍ਵਪੂਰਣ ਸਥਾਨ ਹੈ।

## ਸੰਪਾਦਨ ਸੰਬੰਧੀ

**ਆਧਾਰ ਪੋਥੀ :** ਪ੍ਰਸਤੁਤ ਸੰਪਾਦਨ ਲਈ ਅਸੀਂ ਪੰਜਾਬ ਆਰਕਾਈਵਜ਼ ਵਿਚ ਸੁਰਖਿਅਤ ਪੋਥੀ (ਐਮ/691) ਨੂੰ ਆਧਾਰ ਬਣਾਇਆ ਹੈ। ਭਾਸ਼ਾ ਵਿਭਾਗ ਵਲੋਂ ਛਪੀ 'ਪੰਜਾਬੀ ਹੱਥ ਲਿਖਤਾਂ ਦੀ ਸੂਚੀ' ਭਾਗ ਪਹਿਲਾ ਵਿਚ ਆਨੰਦ-ਘਨ ਕ੍ਰਿਤ ਟੀਕਿਆਂ ਦੇ ਸੰਗ੍ਰਹਿ ਦੀ ਇਕ ਪੋਥੀ ਦਾ ਵਿਵਰਣ ਪੰਨਾ 285 (ਕ੍ਰਮਾਂਕ 6) ਤੇ ਦਿੱਤਾ ਗਿਆ ਹੈ ਅਤੇ ਇਹ ਪੋਥੀ ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ (ਅੰਕ 669) ਵਿਚ ਸੁਰਖਿਅਤ ਪਈ ਦਸੀ ਗਈ ਹੈ। ਖੋਜ ਕਰਨ ਤੇ ਇਹ ਪੋਥੀ ਉਥੋਂ ਮਿਲਣ ਦੀ ਥਾਂ ਤੇ ਪੰਜਾਬ ਆਰਕਾਈਵਜ਼ ਤੋਂ ਪ੍ਰਾਪਤ ਹੋਈ ਹੈ। ਇਸ ਪੋਥੀ ਵਿਚ ਸੁਆਮੀ ਆਨੰਦਘਨ ਦੇ ਪ੍ਰਸਤੁਤ ਚਾਰ ਟੀਕੇ ਦੋ ਭਾਗਾਂ ਵਿਚ ਸੰਕਲਿਤ ਹਨ। ਇਸ ਪੋਥੀ ਦੇ ਪਹਿਲੇ 10 ਪਤਰੇ ਅੰਕ-ਹੀਨ ਅਤੇ ਖਾਲੀ ਹਨ। ਯਾਰ੍ਹਵੇਂ ਪਤਰੇ ਤੇ ਅੰਕ 1 ਦਿੱਤਾ ਹੈ। ਪਤਰਾ ਅੰਕ 1/ੳ ਤੋਂ 201/ਅ ਤਕ ਟੀਕਾ ਜਪੁਜੀ, ਪਤਰਾ ਅੰਕ 202/ੳ ਤੋਂ 228/ਅ ਤਕ ਟੀਕਾ ਆਰਤੀ ਹੈ। ਇਸ ਪਿਛੋਂ 2 ਪਤਰੇ ਖਾਲੀ ਅਤੇ ਅੰਕ-ਹੀਨ ਹਨ, ਜਿਨ੍ਹਾਂ ਤੋਂ ਬਾਦ ਇਸ ਪੋਥੀ ਦਾ ਦੂਜਾ ਭਾਗ ਸ਼ੁਰੂ ਹੁੰਦਾ ਹੈ। ਪਤਰਾ 1/ੳ ਤੋਂ 66/ੳ ਤਕ 'ਸਿਧ ਗੋਸਟਿ' ਦਾ ਟੀਕਾ ਦਰਜ ਹੈ ਅਤੇ 66/ਅ ਤੋਂ 112/ੳ ਤਕ ਆਨੰਦ ਸਾਹਿਬ ਦਾ ਟੀਕਾ ਸੰਕਲਿਤ ਹੈ। ਆਖੀਰ ਤੇ ਅੱਠ ਪੱਤਰੇ ਖਾਲੀ ਅਤੇ ਅੰਕ-ਹੀਨ ਹਨ। ਪੋਥੀ ਸਜਿਲਦ ਹੈ ਪਰ ਬਹੁਤੀ ਚੰਗੀ ਅਵਸਥਾ ਵਿਚ ਨਹੀਂ। ਇਸ ਪੋਥੀ ਦਾ ਆਕਾਰ $8\frac{1}{2}'' \times 7\frac{1}{4}''$ ਹੈ ਅਤੇ ਲਿਖਿਤ ਥਾਂ $5\frac{1}{2}'' \times 4\frac{1}{2}''$ ਹੈ। ਹਰ ਪੰਨੇ ਉਤੇ ਆਮ ਕਰ ਕੇ 11 ਪੰਕਤੀਆਂ ਹਨ ਅਤੇ ਹਰ ਪੰਕਤੀ ਵਿਚ 12/13 ਸ਼ਬਦ ਹਨ। ਸੰਸਕ੍ਰਿਤ ਪੁਸਤਕਾਂ ਦੀਆਂ ਮੂਲ ਉਕਤੀਆਂ ਇਸ ਦੇ ਪਾਠ ਵਿਚ ਦਰਜ ਨਹੀਂ ਹਨ, ਪਰ ਉਨ੍ਹਾਂ ਲਈ ਥਾਂ ਖਾਲੀ ਰਖੀ ਗਈ ਹੈ। ਸੁਰਖੀਆਂ ਜਾਂ ਉਪਸੁਰਖੀਆਂ ਲਾਲ ਸਿਆਹੀ ਨਾਲ ਲਿਖੀਆਂ ਹਨ। ਸਜੇ

ਖੱਬੇ ਸੁੰਦਰ ਚਾਰ ਲਕੀਰੀ ਹਾਸ਼ੀਆ ਹੈ । ਕਾਗਜ਼ ਕਸ਼ਮੀਰੀ ਹੈ । ਸਾਰੀ ਪੋਥੀ ਇਕੋ ਹੱਥ ਦੀ ਲਿਖੀ ਹੈ ਅਤੇ ਲਿਖਾਈ ਸੁੰਦਰ ਹੈ । ਭਾਸ਼ਾ ਵਿਭਾਗ ਦੀ ਸੂਚੀ ਵਿਚ ਇਸ ਦਾ ਲਿਖਾਰੀ 'ਨਾਮਾਲੂਮ' ਲਿਖਿਆ ਗਿਆ ਹੈ, ਪਰ ਪੜਤਾਲ ਕਰਨ ਤੇ ਇਸ ਦਾ ਲਿਖਾਰੀ ਜੱਸਾ ਸਿੰਘ ਸਿੱਧ ਹੋਇਆ ਹੈ । ਇਸ ਸੰਬੰਧੀ ਆਵੱਸ਼ਕ ਸੰਕੇਤ ਉਸ ਨੇ ਇਸ ਪੋਥੀ ਦੇ ਪੰਨਾ 201/ਅ ਤੇ ਦਿੱਤਾ ਹੈ :—

**ਦੋਹਰਾ :**

ਗੁਰੂ ਨਾਨਕ ਕ੍ਰਿਪਾ ਕਰੀ ਦੀਓ ਗਿਆਨ ਵਿਗਿਆਨ ।
ਜਪ ਪਰਮਾਰਥ ਦੀ ਪੋਥੀ ਲਿਖੀ ਜਸਾ ਸਿੰਘ ਸੁਜਾਨ ।

**ਤੁਲਨਾ-ਪੋਥੀਆਂ** : ਸੰਪਾਦਨ ਵੇਲੇ ਤੁਲਨਾਤਮਕ ਅਧਿਐਨ ਲਈ ਜਿਨ੍ਹਾਂ ਪੋਥੀਆਂ ਨੂੰ ਆਧਾਰ ਬਣਾਇਆ ਹੈ ਉਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ । ਜਪੁਜੀ ਦੇ ਟੀਕੇ ਦੀ ਤੁਲਨਾ ਦੋ ਪੋਥੀਆਂ ਨਾਲ ਕੀਤੀ ਗਈ ਹੈ । ਪਹਿਲੀ ਨਿਜੀ ਪੋਥੀ ਜੋ ਸੰਪਾਦਕ ਦੀ ਆਪਣੀ ਲਾਇਬ੍ਰੇਰੀ ਵਿਚ ਹੈ ਅਤੇ ਜੋ ਜਪੁਜੀ ਦਾ ਵਿਸਤ੍ਰਿਤ ਟੀਕਾ ਹੈ । ਇਸ ਦੇ ਕੁਲ 228 ਪਤਰੇ ਹਨ । ਇਸ ਪੋਥੀ ਦਾ ਆਕਾਰ $8\frac{1}{2}'' \times 6\frac{1}{2}''$ ਹੈ ਅਤੇ ਲਿਖਿਤ ਭਾਗ ਦਾ ਆਕਾਰ $6\frac{1}{2}'' \times 4''$ ਹੈ । ਹਰ ਪੰਨੇ ਤੇ ਲਗ-ਭਗ 16 ਪੰਕਤੀਆਂ ਹਨ । ਸੁਰਖੀਆਂ ਅਤੇ ਉਪਸੁਰਖੀਆਂ ਲਾਲ ਸਿਆਹੀ ਵਿਚ ਲਿਖੀਆਂ ਹਨ । ਇਸ ਵਿਚ ਸੰਸਕ੍ਰਿਤ ਪੁਸਤਕ ਦੀਆਂ ਮੂਲ ਟੂਕਾਂ ਦਿੱਤੀਆਂ ਹਨ, ਪਰ ਲਿਖਾਰੀ ਤੋਂ ਉਤਾਰਾ ਕਰਨ ਵੇਲੇ ਉਨ੍ਹਾਂ ਦਾ ਪਾਠ ਬਹੁਤ ਅਸ਼ੁੱਧ ਹੋ ਗਿਆ ਹੈ । ਇਸ ਲਈ ਮੂਲ ਪਾਠ ਨੂੰ ਸ਼ਾਮਲ ਨਹੀਂ ਕੀਤਾ ਗਿਆ । ਇਸ ਦੇ ਲਿਖਾਰੀ ਅਤੇ ਉਤਾਰਾ ਕਰਨ ਦੇ ਸਮੇਂ ਬਾਰੇ ਹੇਠ ਲਿਖੀਆਂ ਪੰਕਤੀਆਂ ਪੋਥੀ ਦੇ ਅੰਤ ਤੇ ਇਸ ਪ੍ਰਕਾਰ ਦਰਜ ਹਨ—

**ਸੋਰਠਾ :**

ਐਰਾਵਤ ਕੇ ਤੀਰ ਸ੍ਰੀ ਗੁਰੂ ਨਾਨਕ ਦੇਹੁਰਾ ।
ਹਰਤ ਸਕਲ ਰੁਜ ਪੀਰ ਤਹਾ ਬੈਠ ਪੂਰਨ ਕਰੀ ।

**ਸੋਰਠਾ :**

ਮਾਹਿ ਵਸਾਖ ਪੁਨੀਤ ਤਿਥ ਪੰਚਮੀ ਸੁਭ ਲਗਨ ।
ਗੁਰਮੁਖ ਸਿੰਘ ਲਿਖਤਿ ਸ੍ਰੀ ਗੁਰ ਵੰਸਸੁ ਜਾਨੀਓ ।

**ਸੋਰਠਾ :**

ਰਾਮ ਚੰਦ ਤਿਸ ਨਾਮ ਸਾਹਬ ਸਿੰਘ ਕੋ ਪੁਤ੍ਰ ਸੁਭ ।
ਕਰਤ ਭਜਨ ਗੁਰ ਗਿਆਨ ਤਿਹ ਹਿਤ ਲਿਖ ਪੂਰਨ ਕਰੀ ।

॥ ਸੰਮਤ 1926 ॥

ਇਨ੍ਹਾਂ ਸੋਰਠਿਆਂ ਦੇ ਆਧਾਰ ਤੇ ਹੇਠਾਂ ਲਿਖੇ ਤੱਥ ਪ੍ਰਗਟ ਹੁੰਦੇ ਹਨ—
ਲਿਖਣ ਦੀ ਥਾਂ=ਰਾਵੀ ਦਰਿਆ ਦਾ ਕੰਢਾ, ਦੇਹਰਾ ਗੁਰੂ ਨਾਨਕ ਦੇਵ ।
ਲਿਖਣ ਦਾ ਸਮਾਂ=ਪੰਜ ਵਿਸਾਖ, 1926 ਬਿ: ।

ਲਿਖਾਰੀ ਦਾ ਨਾਂ=ਗੁਰਮੁਖ ਸਿੰਘ ਬੇਦੀ ।

ਲਿਖਾਉਣ ਵਾਲਾ=ਰਾਮ ਚੰਦ ਵਲਦੇ ਸਾਹਿਬ ਸਿੰਘ ।

ਜਪੁਜੀ ਦੇ ਟੀਕੇ ਦੀ ਦੂਜੀ ਪੋਥੀ ਭਾਸ਼ਾ ਵਿਭਾਗ, ਪਟਿਆਲਾ (ਅੰਕ 138) ਵਿਚ ਸੁਰਖਿਅਤ ਹੈ ਅਤੇ ਇਸ ਵਿਚ ਜਪੁਜੀ ਦਾ ਸੰਖਿਪਤ ਟੀਕਾ ਦਿੱਤਾ ਹੈ । ਇਸ ਪੋਥੀ ਦਾ ਆਕਾਰ $8\frac{1}{2}'' \times 6\frac{1}{3}''$ ਹੈ ਅਤੇ ਲਿਖਿਤ ਭਾਗ ਦਾ ਆਕਾਰ $6\frac{2}{3}'' \times 4''$ ਹੈ । ਪਹਿਲਾ ਪਤਰਾ ਫਟਿਆ ਹੋਇਆ ਹੈ । ਇਸ ਪੋਥੀ ਦੇ ਕੁਲ 113 ਪਤਰੇ ਹਨ, ਜਿਨ੍ਹਾਂ ਵਿਚੋਂ 78/ਅ ਤਕ ਟੀਕਾ ਜਪੁਜੀ ਹੈ ਅਤੇ ਇਸ ਤੋਂ ਬਾਦ ਸਲੋਕ ਭਗਤ ਕਬੀਰ ਅਤੇ ਫਰੀਦ ਦੇ ਦਰਜ ਹਨ । ਹਰ ਪੰਨੇ ਤੇ 15 ਪੰਕਤੀਆਂ ਹਨ ਅਤੇ ਕਿਤੇ ਕਿਤੇ ਲਾਲ ਸਿਆਹੀ ਵੀ ਵਰਤੀ ਗਈ ਹੈ । ਇਸ ਦੇ ਉਤਾਰੇ ਦਾ ਸੰਮਤ ਨਹੀਂ ਦਿੱਤਾ ਗਿਆ, ਪਰ ਲਿਖਾਈ ਸੰਬੰਧੀ ਵੇਰਵਾ ਇਸ ਪ੍ਰਕਾਰ ਦਿੱਤਾ ਹੈ—

"ਵੈਰੋਵਾਲੁ ਲਿਖਾਰੀ ਨਾਰਾਇਣੁ ਦਾਸੁ ਦੇਵੀ ਦੁਆਰੇ, ਲਿਖਾਈ ਦਾਰੁ ਸਿੰਘ ਬਾਵੇ, ਗੰਡਾ ਸਿਘ ਦੇ ਬੇਟੇ ।"

ਬਾਕੀ ਟੀਕਿਆਂ ਦੇ ਤੁਲਨਾਤਮਕ ਅਧਿਐਨ ਲਈ ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਵਿਚ ਪਏ ਹੱਥ-ਲਿਖਿਤ ਖਰੜਿਆਂ ਨੂੰ ਆਧਾਰ ਬਣਾਇਆ ਹੈ । ਇਨ੍ਹਾਂ ਦਾ ਇਹੀ ਇਕੋ ਇਕ ਉਤਾਰਾ ਪ੍ਰਾਪਤ ਹੋ ਸਕਿਆ ਹੈ । ਆਨੰਦ (ਅੰਕ ਐਮ/2182), ਆਰਤੀ (ਅੰਕ ਐਮ/2182) ਅਤੇ ਸਿਧ ਗੋਸਟਿ (ਅੰਕ ਐਮ/2183)—ਇਹ ਸਾਰੇ ਉਤਾਰੇ ਇਕੋ ਹੱਥ ਦੇ ਹਨ ਅਤੇ ਖੁਲ੍ਹੇ ਪੱਤਰਿਆਂ ਦੇ ਰੂਪ ਵਿਚ ਸੁਰਖਿਅਤ ਹਨ । ਆਨੰਦ ਦੇ 27, ਆਰਤੀ ਦੇ 14 ਅਤੇ ਸਿਧ ਗੋਸਟਿ ਦੇ 38 ਪੰਨੇ ਹਨ । ਹਰ ਪੰਨੇ ਤੇ 13 ਪੰਕਤੀਆਂ ਹਨ । ਕਿਤੇ ਕਿਤੇ ਲਾਲ ਸਿਆਹੀ ਦੀ ਵਰਤੋਂ ਕੀਤੀ ਮਿਲਦੀ ਹੈ ਅਤੇ ਗੁਰਬਾਣੀ ਦੀਆਂ ਟੂਕਾਂ ਪੰਨੇ ਦੇ ਮੱਧ ਵਿਚ ਬਿਨਾ ਪ੍ਰਕਰਣ ਲਾਲ ਸਿਆਹੀ ਨਾਲ ਲਿਖੀਆਂ ਹਨ । ਪਤਰਿਆਂ ਦਾ ਆਕਾਰ $13'' \times 7''$ ਅਤੇ ਲਿਖਿਤ ਦਾ $8\frac{1}{2}'' \times 5''$ ਹੈ ।

**ਸੰਪਾਦਨ ਤਕਨੀਕ** : ਸੰਪਾਦਨ ਕਰਨ ਵੇਲੇ ਹਰ ਪਉੜੀ ਦੇ ਆਰੰਭ ਵਿਚ ਪਉੜੀ ਅੰਕ ਅਸੀਂ ਆਪਣੇ ਵਲੋਂ ਦਿੱਤੇ ਹਨ । ਨਾਲੇ, ਸਾਰੇ ਵਿਰਾਮ ਚਿੰਨ੍ਹ ਵੀ ਲਗਾਏ ਹਨ । ਮੂਲਾਧਾਰ ਜਾਂ ਤੁਲਨਾ-ਪੋਥੀਆਂ ਵਿਚ ਕੇਵਲ ਪੂਰਣ ਵਿਰਾਮ ਚਿੰਨ੍ਹ ਵਰਤੇ ਹੋਏ ਮਿਲਦੇ ਹਨ ਜਿਨ੍ਹਾਂ ਲਈ ਕਿਸੇ ਨਿਸਚਿਤ ਨਿਯਮ ਨੂੰ ਨਹੀਂ ਅਪਣਾਇਆ ਗਿਆ । ਲਿਖਾਰੀਆਂ ਨੇ ਆਪਣੀ ਮਨ-ਮਰਜ਼ੀ ਅਨੁਸਾਰੀ ਹੀ ਇਨ੍ਹਾਂ ਦੀ ਵਰਤੋਂ ਕੀਤੀ ਹੈ । ਹਰ ਬਾਣੀ ਦੇ ਸ਼ੁਰੂ ਵਿਚ ਬਾਣੀ ਦਾ ਨਾਂ ਵੀ ਦੇ ਦਿੱਤਾ ਹੈ ।

ਟੀਕਿਆਂ ਵਿਚ ਆਈ ਸਾਰੀ ਗੁਰਬਾਣੀ ਨੂੰ ਚਾਹੇ ਉਹ ਟੀਕਾ ਕੀਤੀ ਜਾਣ ਵ ਲੀ ਹੈ ਜਾਂ ਟੀਕਾ-ਕਾਰ ਦੁਆਰਾ ਵਿਆਖਿਆ ਦੀ ਪੁਸ਼ਟੀ ਲਈ ਵਰਤੀਆਂ ਗੁਰਬਾਣੀ ਦੀਆਂ ਟੂਕਾਂ ਹਨ, ਅਸੀਂ 'ਆਦਿ ਗ੍ਰੰਥ' ਨਾਲ ਮੁਕਾਬਲਾ ਕਰਕੇ ਸੋਧ ਕੇ ਲਿਖੀਆਂ ਹਨ ।

ਪਦ-ਟਿੱਪਣੀਆਂ ਵਿਚ ਪਾਠਾਂਤਰਾਂ ਦਾ ਉਲੇਖ ਕੀਤਾ ਗਿਆ ਹੈ ਅਤੇ ਮੂਲਾਧਾਰ ਪੋਥੀ ਵਿਚ ਜੋ ਸਾਮਗ੍ਰੀ ਨਹੀਂ ਸੀ, ਉਸ ਨੂੰ ਦੂਜੀਆਂ ਪੋਥੀਆਂ ਤੋਂ ਲੈ ਕੇ ਬਰੈਕਟਾਂ ਵਿਚ ਮੂਲ ਪਾਠ ਦੇ ਅੰਦਰ ਸ਼ਾਮਲ ਕਰ ਲਿਆ ਗਿਆ ਹੈ ਤਾਂ ਜੋ ਪਾਠ ਦਾ ਪ੍ਰਵਾਹ ਨ ਟੁਟੇ । ਜਪੁਜੀ ਦੇ ਲਘੁ ਟੀਕੇ ਨਾਲ

ਤੁਲਨਾ ਕੇਵਲ ਇਸ ਲਈ ਕੀਤੀ ਗਈ ਹੈ ਕਿ ਦੋਹਾਂ ਵਿਚਲੇ ਅੰਤਰ ਸਪੱਸ਼ਟ ਹੋ ਜਾਣ। ਇਨ੍ਹਾਂ ਦੋਹਾਂ ਦੀ ਤੁਲਨਾ ਉਪਰੰਤ ਅਸਾਡੀ ਇਹ ਰਾਇ ਬਣੀ ਹੈ ਕਿ ਲਘੁ ਰੂਪ ਮੂਲ ਟੀਕੇ ਦੇ ਰਚੇ ਜਾਣ ਤੋਂ ਬਾਦ ਕਿਸੇ ਸ਼ਰਧਾਲੂ ਨੇ ਤਿਆਰ ਕੀਤਾ ਹੈ ਕਿਉਂਕਿ ਇਹ ਸੰਖੇਪਤਾ ਕਈਆਂ ਥਾਵਾਂ ਤੇ ਬੜੀ ਬੇਤੁਕੀ ਜੇਹੀ ਹੈ ਜੋ ਮੂਲ ਟੀਕਾਕਾਰ ਤੋਂ ਆਸ ਨਹੀਂ ਕੀਤੀ ਜਾ ਸਕਦੀ। ਇਸ ਤੱਥ ਨੂੰ ਪਾਠ ਵਿਚ ਅਨੇਕ ਥਾਵਾਂ ਤੇ ਤੁਲਨਾਤਮਕ ਅਧਿਐਨ ਦੁਆਰਾ ਸਪੱਸ਼ਟ ਕਰ ਦਿੱਤਾ ਹੈ।

ਜਿਥੇ ਜਿਥੇ ਆਨੰਦਘਨ ਅਨਾਵੱਸ਼ਕ, ਅਪ੍ਰਸੰਗਿਕ ਅਤੇ ਵਿਵਾਦ-ਪੂਰਣ ਵਿਸਤਾਰ ਵਿਚ ਪਿਆ ਹੈ, ਉਥੋਂ ਬੇਲੋੜੀ ਸਾਮਗ੍ਰੀ ਛੱਡ ਦਿੱਤੀ ਹੈ। ਜਿਥੇ ਟੀਕਾਕਾਰ ਨੇ ਬਿਲਕੁਲ ਬੇਤੁਕ ਜਾਂ ਪੂਰਬ-ਆਗ੍ਰਹ ਵਸ ਅਰਥ ਕੀਤੇ ਹਨ, ਉਥੇ ਉਚਿਤ ਅਰਥਾਂ ਦੀਆਂ ਨਾਲ ਨਾਲ ਟਿੱਪਣੀਆਂ ਵੀ ਦੇ ਦਿੱਤੀਆਂ ਹਨ।

ਮੂਲਾਧਾਰ ਪੋਥੀ ਅਤੇ ਤੁਲਨਾ ਲਈ ਵਰਤੀਆਂ ਪੋਥੀਆਂ ਵਿਚ ਮਾਮੂਲੀ ਪਾਠਾਂਤਰਾਂ, (ਜਿਵੇਂ ਸ਼ਬਦ ਜੋੜਾਂ ਅਤੇ ਵਿਭਕਤੀਆਂ ਜਾਂ ਮਾਤ੍ਰਾਵਾਂ ਦੇ ਅੰਤਰ) ਨੂੰ ਛੱਡ ਦਿੱਤਾ ਹੈ ਅਤੇ ਅਜੇਹੇ ਪ੍ਰਸੰਗਾਂ ਵਿਚ ਅਸੀਂ ਕੇਵਲ ਮੂਲਾਧਾਰ ਪੋਥੀ ਦਾ ਪਾਠ ਹੀ ਰਹਿਣ ਦਿੱਤਾ ਹੈ। ਇਸ ਤੋਂ ਇਲਾਵਾ, ਜੇ ਮੂਲ ਪੋਥੀ ਵਿਚ ਪਾਠ 'ਸ੍ਰਬ' ਹੈ ਤਾਂ ਤੁਲਨਾ ਵਾਲੀ ਵਿਚ ਸਰਬ। ਇਸੇ ਤਰ੍ਹਾਂ ਕਿਤੇ 'ਭ੍ਰਮ' ਅਤੇ ਕਿਤੇ 'ਭਰਮ' ਲਿਖਿਆ ਹੈ। ਕਿਤੇ 'ਕਵਣ' ਅਤੇ ਕਿਤੇ 'ਕੌਣ'। ਇਨ੍ਹਾਂ ਅੰਤਰਾਂ ਨੂੰ ਸਾਹਮਣੇ ਰਖਦੇ ਹੋਇਆਂ ਅਸਾਂ ਕੁਝ ਸ਼ਬਦਾਂ (ਜਿਵੇਂ—ਪਰਮਾਤਮਾ, ਪ੍ਰਮੇਸ਼ਵਰ, ਸਰਬ, ਕਰਮ, ਦ੍ਵਾਰ, ਪਰਮਾਤਮਾ, ਕਰਮੀ, ਧਰਮੀ, ਨਿਰਣੈ, ਸਰਣ, ਨਿਰਗੁਣ, ਨਿਰਬਲ, ਨਿਰਮਲ, ਹਿਰਦੈ, ਕਰ, ਪਰਪੰਚ, ਧਰਤੀ ਆਦਿ) ਨੂੰ ਸਰਬਤ੍ਰ ਇਕ-ਸਮਾਨ ਕਰ ਦਿੱਤਾ ਹੈ। ਔਖੇ ਸ਼ਬਦਾਂ ਦੇ ਅਰਥ ਪਦ-ਟਿੱਪਣੀਆਂ ਦੇ ਰੂਪ ਵਿਚ ਦੇ ਦਿੱਤੇ ਹਨ।

ਟੀਕਾ ਕੀਤੀਆਂ ਬਾਣੀਆਂ ਦੇ ਸਾਹਿੱਤਕ ਗੌਰਵ ਦਾ ਆਲੋਚਨਾਤਮਕ ਪਰਿਚਯ ਵੀ ਦੇ ਦਿੱਤਾ ਹੈ ਤਾਂ ਜੋ ਪਾਠਕ ਇਨ੍ਹਾਂ ਬਾਣੀਆਂ ਦੇ ਸਾਹਿੱਤਕ ਪੱਖ ਤੋਂ ਵਾਕਫ਼ ਹੋ ਸਕਣ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਰਤਨ ਸਿੰਘ ਜੱਗੀ

# ਬਾਣੀਆਂ ਦਾ ਆਲੋਚਨਾਤਮਕ ਪਰਿਚਯ

## ਜਪੁਜੀ

ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਬਾਣੀਆਂ ਵਿਚੋਂ 'ਜਪੁਜੀ' ਅਧਿਕ ਪ੍ਰਸਿੱਧ ਹੈ। ਇਸ ਦੀ ਪ੍ਰਸਿੱਧੀ ਦਾ ਮੂਲ ਕਾਰਣ ਇਹ ਹੈ ਕਿ ਸੰਪੂਰਣ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁਖ ਸਿਧਾਂਤ ਜਾਂ ਸਿੱਖ ਦਾਰਸ਼ਨਿਕ ਸਿਧਾਂਤ ਇਸ ਰਚਨਾ ਦੇ ਅੰਤਰਗਤ ਸਮੋਏ ਹੋਏ ਹਨ। ਅਸਲ ਵਿਚ 'ਆਦਿ ਗ੍ਰੰਥ' ਇਸ ਦੀ ਵਿਆਖਿਆ ਮਾਤ੍ਰ ਹੈ। ਸੰਪੂਰਣ ਸਿੱਖ ਧਰਮ ਦਾ ਸਿਧਾਂਤਿਕ ਆਧਾਰ ਇਹੀ ਬਾਣੀ ਹੈ। ਇਸ ਦੀ ਵਿਆਖਿਆ ਨਾਲ ਸਿੱਖਾਂ ਦਾ ਵਿਵਹਾਰਿਕ ਧਰਮ ਸਪੱਸ਼ਟ ਹੁੰਦਾ ਹੈ।

**ਰਚਨਾ-ਕਾਲ** : ਇਸ ਦੀ ਰਚਨਾ ਕਦ ਹੋਈ ਇਸ ਸੰਬੰਧ ਵਿਚ ਅਨੇਕ ਧਾਰਨਾਵਾਂ ਪ੍ਰਚਲਿਤ ਹਨ। ਕੁਝ ਵਿਦਵਾਨ ਇਸ ਦੀ ਰਚਨਾ ਗੁਰੂ ਜੀ ਦੇ ਸੁਲਤਾਨਪੁਰ ਵਿਚ ਨਿਵਾਸ ਕਰਨ ਦੇ ਸਮੇਂ ਮੰਨਦੇ ਹਨ ਅਤੇ ਕੁਝ ਇਸ ਦੀ ਰਚਨਾ 1521 ਈ: ਤੋਂ ਬਾਦ ਗੁਰੂ ਜੀ ਦੇ ਕਰਤਾਰਪੁਰ ਨਿਵਾਸ ਕਰਨ ਵੇਲੇ ਸਿੱਧ ਕਰਦੇ ਹਨ। ਇਸ ਬਾਣੀ ਦੀ ਵਿਚਾਰ-ਗੰਭੀਰਤਾ ਅਤੇ ਸਿੱਧਾਂਤਿਕ ਪਰਪਕਤਾ ਨੂੰ ਵੇਖਦੇ ਹੋਇਆਂ ਇਹ ਸਰਲਤਾ ਪੂਰਵਕ ਕਿਹਾ ਜਾ ਸਕਦਾ ਹੈ ਕਿ ਇਸ ਦੀ ਰਚਨਾ ਗੁਰੂ ਜੀ ਦੀ ਪਿਛਲੀ ਉਮਰ ਵਿਚ ਹੋਈ ਹੋਵੇਗੀ, ਜਦੋਂ ਕਿ ਉਨ੍ਹਾਂ ਨੇ ਆਪਣੇ ਜੀਵਨ ਦੇ ਅਨੁਭਵ ਦੇ ਆਧਾਰ ਤੇ ਕੁਝ ਨਿਸ਼ਕਰਸ਼ ਰੂਪ ਵਿਚ ਕਹਿਣਾ ਉਚਿਤ ਸਮਝਿਆ ਹੋਵੇਗਾ। ਇਸ ਲਈ ਕਰਤਾਰਪੁਰ ਵਿਚ ਇਸ ਦੇ ਰਚੇ ਜਾਣ ਦੀ ਗਲ ਜ਼ਿਆਦਾ ਵਜ਼ਨਦਾਰ ਹੈ।

**ਨਾਮ ਕਰਣ** : 'ਜਪੁਜੀ' ਦੇ ਨਾਮ ਬਾਰੇ ਵੀ ਕਈ ਵਿਚਾਰ ਪ੍ਰਚਲਿਤ ਹਨ। ਮਹਾਂ ਕਵੀ ਸੰਤੋਖ ਸਿੰਘ ਅਨੁਆਰ ਇਸ ਬਾਣੀ ਦਾ 'ਜਪੁ' ਨਾਂ ਗੁਰੂ ਅੰਗਦ ਜੀ ਦੁਆਰਾ ਰਖਿਆ ਗਿਆ ਸੀ, ਜਿਵੇਂ—

ਸੁਨ ਸ੍ਰੀ ਅੰਗਦ ਬਦਨ ਠਾਨੀ।
ਬੀਨ ਬੀਨ ਨੀਕੇ ਗੁਰ ਬਾਨੀ।
ਆਨ ਸੁਨਾਵਨ ਕੀਨ ਸੁਹਾਨੀ।
ਤਬ ਜਪ ਨਾਮ ਧਰਯੋ ਗੁਣ ਖਾਨੀ।95। (ਨਾਨਕ ਪ੍ਰਕਾਸ਼, ਉੱਤਰਾਰਧ/ਅ.52)

'ਜੀ' ਪਦ ਇਸ ਨਾਲ ਸਤਿਕਾਰ ਵਜੋਂ ਜੋੜਿਆ ਜਾਂਦਾ ਹੈ ਪੰਡਿਤ ਤਾਰਾ ਸਿੰਘ ਨਰੋਤਮ ਨੇ 'ਜਪੁ' ਸਿਰਲੇਖ ਦਾ ਅਰਥ ਇਸ ਪ੍ਰਕਾਰ ਕੀਤਾ ਹੈ—"ਜੋ ਪਾਠ ਅਦਬ ਹੇਤੁ ਹੈ। ਯਹੀ ਜਾਪ ਕਾ ਅਰਥ ਹੈ।"[1]

ਇਸ ਬਾਣੀ ਨੂੰ 'ਜਪੁ ਨੀਸਾਣ' ਵੀ ਕਿਹਾ ਜਾਂਦਾ ਹੈ। ਪੰਡਿਤ ਤਾਰਾ ਸਿੰਘ ਨਰੋਤਮ ਅਨੁਸਾਰ ਨਿਸ਼ਾਨੀ (ਨਿਸ਼੍ਰੇਣੀ) ਪਉੜੀ ਜਾਂ ਪਵੜੀ ਛੰਦ ਦਾ ਹੀ ਇਕ ਨਾਮ ਹੈ ਅਤੇ ਇਹ ਰਚਨਾ 38 ਪਉੜੀਆਂ ਵਿਚ ਸਮਾਪਤ ਹੋਈ ਹੈ। 'ਨਿਸ਼ਾਨ' ਫ਼ਾਰਸੀ ਵਿਚ ਪਤਾਕਾ ਨੂੰ ਆਖਦੇ ਹਨ। 'ਜਪੁ ਨੀਸਾਣ' ਦਾ ਅਰਥ ਹੋਇਆ 'ਜਪੁ ਵਿਚ ਸ਼੍ਰੇਸ਼ਟਪਣੀ'। ਪਰ ਇਹ ਵਿਆਖਿਆ ਉਚਿਤ ਪ੍ਰਤੀਤ ਨਹੀਂ ਹੁੰਦੀ। ਅਸਲ ਗਲ ਇਹ ਹੈ ਕਿ ਜਦੋਂ ਗੁਰੂ ਅਰਜਨ ਨੇ 'ਆਦਿ ਗ੍ਰੰਥ' ਦਾ ਪਹਿਲਾ ਸੰਕਲਨ ਤਿਆਰ ਕਰਵਾਇਆ, ਤਾਂ 'ਜਪੁ' ਬਾਣੀ ਦਾ ਉਤਾਰਾ ਉਸ ਹੱਥ ਲਿਖਤ ਪੋਥੀ ਤੋਂ ਕਰਵਾਇਆ ਜਿਸ ਦੇ ਆਰੰਭ ਵਿਚ ਗੁਰੂ ਰਾਮਦਾਸ ਦੇ ਨਿਸ਼ਾਨ ਜਾਂ ਨੀਸਾਣ (ਮੂਲ ਮੰਤ੍ਰ ਦੀ ਲਿਖਾਵਟ) ਮੌਜੂਦ ਸੀ। ਅਤੇ ਨਕਲ ਕਰਨ ਵੇਲੇ ਲਿਖ ਦਿੱਤਾ ਗਿਆ—'ਜਪੁ ਨੀਸਾਣੁ ਗੁਰੂ ਰਾਮਦਾਸ ਜੀ ਦੇ ਦਸਤਖਤ......।' ਇਹ ਉਕਤੀ ਪੁਰਾਤਨ ਬੀੜਾਂ ਦੇ ਤਤਕਰੇ ਵਿਚ ਲਿਖੀ ਆਮ ਮਿਲ ਜਾਂਦੀ ਹੈ। ਛਪੀਆਂ ਹੋਈਆਂ ਬੀੜਾਂ ਵਿਚ ਚਾਹੇ ਇਹ ਪੂਰੀ ਉਕਤੀ ਨਹੀਂ ਦਿੱਤੀ ਹੁੰਦੀ, ਪਰ ਤਤਕਰੇ ਵਿਚ ਇਸ ਬਾਣੀ ਦਾ ਨਾਮ 'ਜਪੁ ਨੀਸਾਣ' ਹੀ ਲਿਖਿਆ ਮਿਲਦਾ ਹੈ। 'ਨੀਸਾਣ' ਸ਼ਬਦ ਉਪਰੋਕਤ ਉਕਤੀ ਲਿਖਣ ਦੀ ਪਰੰਪਰਾ ਵਿਚ ਕੇਵਲ ਤਤਕਰੇ ਵਿਚ ਹੀ ਯਥਾ-ਸਥਾਨ ਲਿਖਿਆ ਹੁੰਦਾ ਹੈ, ਹੋਰਨਾਂ ਪ੍ਰਕਰਣਾਂ ਜਾਂ ਇਸ ਬਾਣੀ ਦੇ ਪਾਠ ਦੇ ਆਰੰਭ ਵਿਚ 'ਜਪੁ' ਨਾਲ 'ਨੀਸਾਣ' ਸ਼ਬਦ ਲਿਖਿਆ ਨਹੀਂ ਮਿਲਦਾ। ਸਾਰਾਂਸ਼ ਇਹ ਕਿ ਇਸ ਬਾਣੀ ਦਾ ਮੂਲ ਨਾਂ 'ਜਪੁ' ਹੀ ਹੈ।

**ਆਧਿਆਤਮਿਕ ਦ੍ਰਿਸ਼ਟੀਕੋਣ** : ਗੁਰੂ ਨਾਨਕ ਦੇ ਆਧਿਆਤਮਿਕ ਦ੍ਰਿਸ਼ਟੀਕੋਣ ਦਾ ਸੂਤ੍ਰ ਰੂਪ ਵਿਚ ਇਸ ਬਾਣੀ ਵਿਚ ਚਿਤ੍ਰਣ ਹੋਇਆ ਹੈ। ਇਸ ਦੀਆਂ ਕੁਲ 38 ਪਉੜੀਆਂ ਹਨ ਅਤੇ ਆਦਿ-ਅੰਤ ਵਿਚ ਇਕ ਇਕ ਸ਼ਲੋਕ ਵੀ ਹੈ। ਇਨ੍ਹਾਂ ਸ਼ਲੋਕਾਂ ਦਾ ਕਰਤ੍ਰਿਤਵ ਕ੍ਰਮਵਾਰ ਗੁਰੂ ਅਰਜਨ ਅਤੇ ਗੁਰੂ ਅੰਗਦ ਨਾਲ ਵੀ ਜੋੜਿਆ ਜਾਂਦਾ ਹੈ ਕਿਉਂਕਿ ਸੁਖਮਨੀ ਅਤੇ ਮਾਝ ਰਾਗ ਦੀ ਵਾਰ ਵਿਚ ਇਹ ਸ਼ਲੋਕ ਉਪਰੋਕਤ ਗੁਰੂਆਂ ਦੇ ਨਾਮ ਅਧੀਨ ਦਰਜ ਹਨ। ਇਨ੍ਹਾਂ ਸ਼ਲੋਕਾਂ ਤੋਂ ਇਲਾਵਾ, ਇਸ ਬਾਣੀ ਦੇ ਆਰੰਭ ਵਿਚ ਇਕ ਮੰਤ੍ਰ ਵੀ ਹੈ ਜਿਸ ਨੂੰ ਆਮ ਕਰ ਕੇ 'ਮੂਲ ਮੰਤ੍ਰ' ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਜੀ ਦਾ ਪਰਮਾਤਮਾ ਸੰਬੰਧੀ ਦ੍ਰਿਸ਼ਟੀਕੋਣ ਮੰਤ੍ਰ ਰੂਪ ਵਿਚ ਲਿਪੀਬੱਧ ਕੀਤਾ ਹੋਇਆ ਹੈ। ਸ੍ਰੀ ਗ੍ਰੀਨਲੀਸ ਅਨੁਸਾਰ—This Plays the same part in sikh prayer as the AHUNAVAIRYA in parsi, the PATER-NOSTER in Christian, the FATHA in Muslim and the GAYATERI in Hindu.[2]

---

1. ਗੁਰਮਤ ਨਿਰਣਯ ਸਾਗਰ, ਪੰਨਾ 514
2. The Gospel of Guru Granth Sahib, P. 8

ਮੂਲ ਮੰਤ੍ਰ ਵਿਚ ਕੁਲ 14 ਸ਼ਬਦ ਹਨ—੧ ਓ ਸਤਿ ਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ।

ਇਨ੍ਹਾਂ ਸ਼ਬਦਾਂ ਦੀ ਵਿਆਖਿਆ ਨਾਲ ਗੁਰੂ ਨਾਨਕ ਦਾ ਪਰਮਾਤਮਾ ਸੰਬੰਧੀ ਸੰਬੋਧ (Concept) ਸਪੱਸ਼ਟ ਹੋ ਜਾਂਦਾ ਹੈ।

**੧ :** ਓਅੰਕਾਰ' ਤੋਂ ਪਹਿਲਾਂ '੧' ਹਿੰਦਸਾ ਵਰਤ ਕੇ ਗੁਰੂ ਜੀ ਨੇ ਇਸ ਦਾ ਸਰੂਪ ਨਿਸਚਿਤ ਕਰ ਦਿੱਤਾ ਹੈ, ਕਿਉਂਕਿ ਉਪਨਿਸ਼ਦਕ ਪਰੰਪਰਾ ਦੇ ਇਸ ਸ਼ਬਦ ਨੂੰ ਬ੍ਰਹਮ ਲਈ ਵਰਤਣ ਨਾਲ ਕਈ ਪ੍ਰਕਾਰ ਦੀਆਂ ਭ੍ਰਾਂਤੀਪੂਰਣ ਧਾਰਣਾਵਾਂ ਦੀ ਉਤਪਤੀ ਹੋ ਸਕਦੀ ਸੀ। 'ਓਁ' ਦੇ ਪਲੁਤ (ਤਿੰਨ ਮਾਤ੍ਰਾਵਾਂ ਵਾਲਾ ਸੁਰ) ਹੋਣ ਕਰ ਕੇ ਕਈ ਵਾਰ '**ओइम्**' ਵੀ ਲਿਖਿਆ ਜਾਂਦਾ ਹੈ ਅਤੇ ਇਸ ਦੀ ਵਿਆਖਿਆ ਕਰਦਿਆਂ ਸੰਸਕ੍ਰਿਤ ਸਾਹਿੱਤ ਦੇ ਪੰਡਿਤ ੳ, ਅ ਅਤੇ ਮ ਨੂੰ ਕ੍ਰਮਵਾਰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦਾ ਪ੍ਰਤੀਕ ਮੰਨ ਕੇ ਇਸ ਨੂੰ ਤ੍ਰਿਦੇਵਾਂ ਦਾ ਰੂਪ ਦਸਦੇ ਹਨ। ਗੁਰੂ ਨਾਨਕ ਨੇ ਇਸ ਸੰਬੋਧਾਤਮਕ ਪੱਖ ਨੂੰ ਸਪੱਸ਼ਟ ਕਰ ਕੇ ਆਪਣੇ ਇਕੇਸ਼ਵਰਵਾਦੀ ਸਿੱਧਾਂਤ ਦੀ ਸਥਾਪਨਾ ਕੀਤੀ ਹੈ। ਕਿਸੇ ਸ਼ਬਦ ਦੇ ਕਈ ਅਰਥ ਹੋ ਸਕਦੇ ਹਨ ਅਤੇ ਕਈ ਵਾਰ ਬੌਧਿਕ ਖਿਲਵਾੜ ਦੁਆਰਾ ਉਨ੍ਹਾਂ ਦੀਆਂ ਕਈ ਪ੍ਰਕਾਰ ਦੀਆਂ ਵਿਆਖਿਆਵਾਂ ਪ੍ਰਸਤੁਤ ਕਰ ਕੇ ਅਨੇਕ ਪ੍ਰਕਾਰ ਦੇ ਸ਼ੰਕੇ ਖੜੇ ਕੀਤੇ ਜਾ ਸਕਦੇ ਹਨ। ਪਰ ਹਿੰਦਸੇ ਆਪਣਾ ਨਿਸਚਿਤ ਅਰਥ ਰਖਦੇ ਹਨ ਅਤੇ ਸ਼ੰਕਿਆਂ ਦੀ ਸੰਭਾਵਨਾ ਨੂੰ ਖ਼ਤਮ ਕਰਦੇ ਹਨ। ਇਸ ਲਈ '੧' ਹਿੰਦਸੇ ਦੀ ਵਰਤੋਂ ਨਾਲ ਓਅੰਕਾਰ ਦਾ ਸਰੂਪ ਨਿਸ਼ਚਿਤ ਅਤੇ ਵਿਸ਼ਿਸ਼ਟ ਹੋ ਗਿਆ ਹੈ।

ਮੂਲ ਮੰਤ੍ਰ ਤੋਂ ਇਲਾਵਾ, ਗੁਰੂ ਨਾਨਕ ਦੀ ਬਾਣੀ ਵਿਚ ਸਰਬਤ੍ਰ ਪਰਮਾਤਮਾ ਦੇ 'ਇਕ' ਹੋਣ ਦੀ ਪੁਸ਼ਟੀ ਮਿਲਦੀ ਹੈ। ਮਲਾਰ ਰਾਗ ਵਿਚ ਗੁਰੂ ਜੀ ਨੇ ਕਿਹਾ ਹੈ ਕਿ ਪਰਮਾਤਮਾ ਆਪ ਹੀ ਪਟੀ ਹੈ, ਆਪ ਹੀ ਕਲਮ ਹੈ ਅਤੇ ਆਪ ਹੀ ਉਪਰ ਲੇਖ ਵੀ ਹੈ। ਉਹ ਇਕ ਹੀ ਹੈ, ਫਿਰ ਦੂਜਾ ਕਹਿਣ ਦੀ ਕੀ ਲੋੜ ਹੈ।[1] ਸੰਸਾਰ ਦੇ ਜਿਤਨੇ ਸ਼ਬਦ ਹਨ, ਉਹ ਸਭ ਬ੍ਰਹਮ ਦੀ ਧੁਨੀ ਹੈ, ਜਿਤਨਾ ਰੂਪ ਹੈ ਉਹ ਸਭ ਉਸ ਦੀ ਹੀ ਕਾਇਆ ਹੈ। ਉਹ ਆਪ ਹੀ ਰਸਨਾ ਅਤੇ ਆਪ ਹੀ ਬਸਨਾ (ਵਾਸਨਾ ਗ੍ਰਹਿਣ ਕਰਨ ਵਾਲੀ ਇੰਦ੍ਰੀ) ਹੈ। ਉਸ ਬਿਨਾ ਹੋਰ ਦੂਜਾ ਕੋਈ ਨਹੀਂ ਹੈ। ਸਾਹਿਬ ਇਕੋ ਹੀ, ਕੇਵਲ ਇਕੋ ਹੀ ਹੈ।[2] ਇਸ ਲਈ ਗੁਰੂ ਨਾਨਕ ਪ੍ਰਾਣੀ ਨੂੰ ਉਪਦੇਸ਼ ਕਰਦਿਆਂ ਕਹਿੰਦੇ ਹਨ :—

(1) ਵੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ।
ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ।

(ਆਸਾ, ਪਟੀ 13)

---

1. ਆਪੇ ਪਟੀ ਕਲਮ ਆਪ ਉਪਰਿ ਲੇਖੁ ਭਿ ਤੂ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ। (ਮਾਲਾਰ, ਵਾਰ ਸਲੋਕ 24)
2. ਆਸਾ, ਪਦੇ 5/1-2

(2) ਦੂਜਾ ਕਉਣੁ ਕਹਾ ਨਾਹੀ ਕੋਈ ।
ਸਭ ਮਹਿ ਏਕੁ ਨਿਰੰਜਨੁ ਸੋਈ ।
(ਗਉੜੀ, ਅਸ਼ਟਪਦੀ 5/ਰਹਾਉ)

(3) ਏਕੋ ਲੇਵੈ ਏਕੋ ਦੇਵੈ ਅਵਰ ਨਾ ਦੂਜਾ ਮੈਂ ਸੁਣਿਆ ।
(ਆਸਾ, ਪਟੀ 11)

ਪਰਮਾਤਮਾ ਇਕ ਹੈ, ਇਹ ਗੱਲ ਵੈਦਿਕ ਸਾਹਿਤ ਵਿਚ ਅਨੇਕ ਥਾਵਾਂ ਉਤੇ ਕਹੀ ਮਿਲਦੀ ਹੈ । ਰਿਗ ਵੇਦ ਦੇ ਨਾਸਦੀਯ ਸੂਕਤ ਵਿਚ ਇਕ ਪੁਰਖ ਦੀ ਕਲਪਨਾ ਕੀਤੀ ਗਈ ਹੈ । ਛਾਂਦੋ-ਗਯ ਉਪਨਿਸ਼ਦ ਅਨੁਸਾਰ ਵੀ ਬ੍ਰਹਮ ਇਕ ਹੈ ((ब्रह्म एकमेवा द्वितीयम् —6/2/1) । ਪਰ ਉਕਤ ਸਾਰੇ ਸਾਹਿਤ ਵਿਚ ਕਿਤੇ ਵੀ ਓਅੰਕਾਰ ਲਈ '੧' ਵਿਸ਼ੇਸ਼ਣ ਵਰਤਿਆ ਨਹੀਂ ਮਿਲਦਾ । ਆਧਿਆਤਮਿਕ ਸਾਹਿਤ ਵਿਚ ਲਿਖਿਤ ਰੂਪ ਵਿਚ 'ਓਮ' ਤੋਂ ਪਹਿਲਾਂ 'ਇਕ' ਵਿਸ਼ੇਸ਼ਣ ਲਿਖਣ ਦੀ ਕਲਪਨਾ ਗੁਰੂ ਨਾਨਕ ਦੀ ਮੌਲਿਕ ਦੇਨ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਬ੍ਰਹਮ ਦੇ ਏਕਤ੍ਵ ਸੰਬੰਧੀ ਸਪੱਸ਼ਟ ਅਤੇ ਅੰਤਿਮ ਗਲ ਕਹਿ ਦਿਤੀ ਹੈ ।

**ਓਅੰਕਾਰ** : ਮੂਲ ਮੰਤ੍ਰ ਦਾ ਇਹ ਸ਼ਬਦ ਬ੍ਰਹਮ ਦਾ ਵਾਚਕ ਹੈ । ਇਸ਼ ਤੱਥ ਦੀ ਪੁਸ਼ਟੀ ਸਾਰੀ ਗੁਰੂ ਨਾਨਕ ਬਾਣੀ ਤੋਂ ਹੋ ਜਾਂਦੀ ਹੈ । ਇਹ ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦੇ ਹੋਰ ਅਰਥਾਂ ਤੋਂ ਇਲਾਵਾ ਇਕ ਅਰਥ 'ਬ੍ਰਹਮ' ਅਥਵਾ 'ਪ੍ਰਣਵ' ਵੀ ਹੈ । 'ਬ੍ਰਹਮ' ਲਈ ਇਸ ਸ਼ਬਦ ਦੀ ਵਰਤੋਂ ਵੈਦਿਕ ਸਾਹਿਤ ਤੋਂ ਲੈ ਕੇ ਸੰਤ ਸਾਹਿਤ ਤਕ ਨਿਰਬਾਧ ਰੂਪ ਵਿਚ ਹੁੰਦੀ ਰਹੀ ਹੈ । ਛਾਂਦੋਗਯ ਉਪਨਿਸ਼ਦ (2/23/3) ਵਿਚ ਓਅੰਕਾਰ ਤੋਂ ਹੀ ਸਾਰੀ ਸ੍ਰਿਸ਼ਟੀ ਦਾ ਵਿਸਤਾਰ ਮੰਨਿਆ ਗਿਆ ਹੈ ਅਤੇ ਉਹੀ ਸਰਬ ਵਿਆਪਤ ਹੈ । ਮਾਂਡੂਕਯ ਉਪਨਿਸ਼ਦ (1) ਅਨੁਸਾਰ ਇਹ ਅਖਰ ਹੀ ਸਭ ਕੁਝ ਹੈ । ਇਸ ਤੋਂ ਸਿਵਾ, ਜੋ ਤ੍ਰੈਕਾਲ ਅਤੀਤ ਹੈ, ਉਹ ਵੀ ਓਅੰਕਾਰ ਹੀ ਹੈ । ਯੋਗ ਸੂਤ੍ਰ ਦੇ ਸਮਾਧਿ ਪਾਦ (27) ਵਿਚ 'तस्य वाचक : प्रणवः' ਕਹਿ ਕੇ ਪ੍ਰਣਵ (ਓਅੰਕਾਰ) ਨੂੰ ਈਸ਼ਵਰ ਦਾ ਵਾਚਕ ਮੰਨਿਆ ਗਿਆ ਹੈ ।

ਗੁਰੂ ਨਾਨਕ ਨੇ 'ਓਅੰਕਾਰ' ਨਾਂ ਦੀ ਬਾਣੀ ਵਿਚ ਪਰਮ ਸੱਤਾ ਦੀਆਂ ਸਾਰੀਆਂ ਸ਼ਕਤੀਆਂ ਦਾ ਆਰੋਪਣ 'ਓਅੰਕਾਰ' ਵਿਚ ਕਰਕੇ ਦੋਹਾਂ ਵਿਚ ਇਕਾਤਮਕਤਾ ਸਥਾਪਿਤ ਕੀਤੀ ਹੈ । ਉਨ੍ਹਾਂ ਅਨੁਸਾਰ ਓਅੰਕਾਰ ਤੋਂ ਬ੍ਰਹਮਾ ਦੀ ਉਤਪੱਤੀ ਹੋਈ ਹੈ, ਓਅੰਕਾਰ ਦਾ ਹੀ ਉਸ ਨੇ ਆਪਣੇ ਮਨ ਵਿਚ ਚਿੰਤਨ ਕੀਤਾ ਹੈ । ਓਅੰਕਾਰ ਤੋਂ ਹੀ ਪਰਬਤਾਂ ਅਤੇ ਵੇਦਾਂ ਦੀ ਰਚਨਾ ਹੋਈ ਹੈ । ਓਅੰਕਾਰ ਸ਼ਬਦ ਦੁਆਰਾ ਹੀ ਉੱਧਾਰ ਹੁੰਦਾ ਹੈ । ਉਨਮ (ਤ ਨ ਮ) ਅਖਰ ਹੀ ਤਿੰਨ ਲੋਕਾਂ ਦਾ ਸਾਰ ਤੱਤ੍ਵ ਹੈ—

ਓਅੰਕਾਰਿ ਬ੍ਰਹਮਾ ਉਤਪਤਿ ।
ਓਅੰਕਾਰੁ ਕੀਆ ਜਿਨਿ ਚਿਤਿ ।
ਓਅੰਕਾਰਿ ਸੈਲ ਜੁਗ ਭਏ ।

ਓਅੰਕਾਰਿ ਬੇਦ ਨਿਰਮਾਏ ।
ਓਅੰਕਾਰਿ ਸਬਦਿ ਉਧਰੇ ।
ਓਅੰਕਾਰਿ ਗੁਰਮੁਖਿ ਤਰੇ ।
ਓਨਮ ਅਖਰ ਸੁਣਹੁ ਬੀਚਾਰ ।
ਓਨਮ ਅਖਰੁ ਤ੍ਰਿਭਵਣ ਸਾਰੁ । (ਰਾਮਕਲੀ ਓਅੰਕਾਰ 1)

ਇਹ ਓਅੰਕਾਰ ਸਭ ਤੋਂ ਨਿਰਾਲਾ ਅਤੇ ਵਿਲਖਣ ਤੱਤ੍ਵ ਹੈ, ਅਮਰ ਅਤੇ ਅਜੋਨੀ ਹੈ । ਨ ਇਸ ਦੀ ਕੋਈ ਜਾਤਿ ਹੈ ਅਤੇ ਨ ਹੀ ਸੰਸਾਰਿਕ ਪ੍ਰਪੰਚ ਦਾ ਜਾਲ ਇਸ ਨੂੰ ਆਪਣੇ ਵਸ ਵਿਚ ਕਰ ਸਕਦਾ ਹੈ । ਇਹ ਅਗਮ ਅਤੇ ਅਗੋਚਰ ਹੈ । ਨ ਇਸ ਦਾ ਕੋਈ ਰੂਪ ਹੈ ਅਤੇ ਨ ਹੀ ਇਸਦੀ ਕੋਈ ਰੇਖਾ ਹੈ । ਖੋਜਣ ਤੇ ਇਹ ਘਟ ਘਟ ਵਿਚ ਵਿਦਿਮਾਨ ਮਿਲਦਾ ਹੈ—

ਏਕਮ ਏਕੰਕਾਰੁ ਨਿਰਾਲਾ । ਅਮਰੁ ਅਜੋਨੀ ਜਾਤ ਨ ਜਾਲਾ ।
ਅਗਮੁ ਅਗੋਚਰੁ ਰੂਪੁ ਨ ਰੇਖਿਆ । ਖੋਜਤ ਖੋਜਤ ਘਟਿ ਘਟਿ ਦੇਖਿਆ ।
(ਬਿਲਾਵਲ, ਥਿਤੀ 1)

**ਸਤਿ ਨਾਮ** : 'ਸਤਿ ਨਾਮ' ਦਾ ਅਰਥ, ਭਾਈ ਕਾਨ੍ਹ ਸਿੰਘ ਅਨੁਸਾਰ, ਤਿੰਨ ਕਾਲ ਵਿਚ ਇਕ ਰਸ ਹੋਣ ਵਾਲਾ ਪ੍ਰਸਿੱਧ ਪਰਬ੍ਰਹਮ ਹੈ ।[1] ਜਪੁ ਮੰਤ੍ਰ ਕੇਵਲ 'ਸਤਿ' ਹੈ, 'ਨਾਮ' ਸ਼ਬਦ ਇੰਦ੍ਰਤਾ ਬੋਧਕ ਹੈ, ਜਿਵੇਂ ਹਰਿ ਨਾਮ, ਰਾਮ ਨਾਮ ਆਦਿਕ ਸ਼ਬਦਾਂ ਵਿਚ ਵਿਖੀਦਾ ਹੈ ।[2] 'ਅਸ੍' ਧਾਤੂ ਤੋਂ ਵਿਉਤਪੰਨ ਹੋਣ ਕਰਕੇ 'ਸਤਿ' ਦਾ ਸ਼ਾਬਦਿਕ ਅਰਥ ਸਦਾ ਵਿਦਿਮਾਨ ਰਹਿਣ ਵਾਲਾ ਹੈ । ਸੰਸਾਰ ਨਸ਼ਵਰ ਹੈ, ਸਦਾ ਨਹੀਂ ਰਹਿੰਦਾ ਇਸ ਲਈ ਉਹ ਅਸਤਿ ਹੈ । ਪਰਮ ਸੱਤਾ ਚੂੰਕਿ ਸਦਾ ਕਾਇਮ ਹੈ, ਇਸ ਲਈ ਉਹ ਸਤਿ ਹੈ । ਇਸ ਤਰ੍ਹਾਂ 'ਸਤਿ' ਸ਼ਬਦ ਪਰਮ ਸੱਤਾ ਦਾ ਵਾਚਕ ਹੋ ਗਿਆ ਹੈ ।

ਵੇਦਾਂਤ ਦੇ ਪ੍ਰਸਿੱਧ ਭਾਸ਼ਕਰ ਸ਼ੰਕਰਾਚਾਰਯ ਨੇ ਪਰਮਾਰਥ ਜਾਂ ਸਤਿ ਉਸ ਪਦਾਰਥ ਨੂੰ ਮੰਨਿਆ ਹੈ ਜੋ ਸਾਰੀਆਂ ਅਵਸਥਾਵਾਂ ਵਿਚ ਆਪਣੇ ਇਕ ਸਰੂਪ ਵਿਚ ਕਾਇਮ ਰਹਿੰਦਾ ਹੈ ।[3] ਸੰਤ ਕਬੀਰ ਨੇ ਵੀ ਸਦਾ ਸਥਿਰ ਰਹਿਣ ਵਾਲੇ ਪਦਾਰਥ ਨੂੰ ਸਤਿ ਕਿਹਾ ਹੈ । ਉਤਪੱਤੀ ਅਤੇ ਨਾਸ਼ ਦੇ ਕ੍ਰਮ ਵਿਚ ਬਦਲਣ ਵਾਲਾ ਪਦਾਰਥ ਉਨ੍ਹਾਂ ਅਨੁਸਾਰ ਅਸਤਿ ਹੈ ।[4] ਸਿੱਧ ਹੈ ਕਿ ਸੰਸਾਰ ਨਾਸ਼ਮਾਨ

1. ਮਹਾਨ ਕੋਸ਼, ਪੰਨਾ 112
2. ਉਹੀ, ਪਰਿਸ਼ਿਸ਼ਟ ਪੰਨਾ 14
3. एकरूपेण हि अवस्थितो योऽर्थः (स परमार्थ)
(ਬ੍ਰਹਮ ਸੂਤ੍ਰ ਸ਼ਾਂਕਰ ਭਾਸ਼ 2/1/11)
4. ਸਾਂਚ ਸੋਇ ਜੋ ਥਿਰਹ ਰਹਾਈ ।
ਉਪਜੇ ਬਿਨਸੇ ਝੂਠ ਹੈਵ ਜਾਈ । (ਕਬੀਰ ਗ੍ਰੰਥਾਵਲੀ, ਪੰਨਾ 223)

ਹੈ ਅਤੇ ਪਰਮ ਮੱਤਾ ਸਦਾ ਸਥਿਰ ਰਹਿਣ ਵਾਲੀ ਸਤਿ ਸਰੂਪਾ ਹੈ ।

ਗੁਰੂ ਨਾਨਕ ਨੇ 'ਸਤਿ' ਦੇ ਉਕਤ ਅਰਥਾਂ ਦਾ ਆਪਣੀ ਬਾਣੀ ਵਿਚ ਕਈ ਥਾਵਾਂ ਉਤੇ ਵਿਸ਼ਲੇਸ਼ਣ ਕੀਤਾ ਹੈ । 'ਜਪੁ' ਬਾਣੀ ਦੇ ਪਹਿਲੇ ਸ਼ਲੋਕ ਵਿਚ ਹੀ ਗੁਰੂ ਜੀ ਦਸਦੇ ਹਨ ਕਿ ਉਹ ਪਰਮਾਤਮਾ ਆਦਿ (ਸ੍ਰਿਸ਼ਟੀ ਰਚਨਾ ਤੋਂ ਪੂਰਵ) ਵਿਚ ਸਤਿ ਰੂਪ ਸੀ, ਜੁਗਾਂ ਦੇ ਆਰੰਭ ਵਿਚ ਸਤਿ ਰੂਪ ਵਿਚ ਸਥਿਤ ਸੀ, ਹੁਣ ਵਰਤਮਾਨ ਵਿਚ ਵੀ ਸਤਿ ਹੈ ਅਤੇ ਭਵਿਸ਼ ਵਿਚ ਵੀ ਸਤਿ ਹੀ ਹੋਵੇਗਾ ।[1] ਇਸ ਰਚਨਾ ਦੀ 27ਵੀਂ ਪਉੜੀ ਵਿਚ ਵੀ ਉਕਤ ਕਥਨ ਦੀ ਪੁਸ਼ਟੀ ਮਿਲ ਜਾਂਦੀ ਹੈ, ਜਦੋਂ ਗੁਰੂ ਜੀ ਕਹਿੰਦੇ ਹਨ ਕਿ ਉਹੀ ਸੱਚਾ ਸਾਹਿਬ ਸਦਾ ਸੱਚਾ ਹੈ ਅਤੇ ਸੱਚੇ ਨਾਮ ਵਾਲਾ ਹੈ । ਉਹੀ ਪਰਮਾਤਮਾ ਵਰਤਮਾਨ ਹੈ, ਉਹੀ ਭੂਤਕਾਲ ਵਿਚ ਸੀ ਅਤੇ ਉਹੀ ਭਵਿਸ਼ ਵਿਚ ਰਹੇਗਾ । ਜਿਸ ਪਰਮਾਤਮਾ ਨੇ ਇਸ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਉਹ ਨ ਜਾ ਸਕਦਾ ਹੈ, ਨ ਹੀ ਜਾਵੇਗਾ, ਅਰਥਾਤ ਨਾਸ਼ ਨੂੰ ਪ੍ਰਾਪਤ ਨਹੀਂ ਹੋਵੇਗਾ ।[2] ਇਹ ਸਤਿ ਚਿਰ-ਨਵੀਨ ਹੈ, ਕਦੇ ਪੁਰਾਣਾ ਨਹੀਂ ਹੁੰਦਾ । ਇਸ ਨਾਲ ਇਕ ਵਾਰ ਜਦੋਂ ਸਾਖਿਆਤਕਾਰ ਹੋ ਜਾਂਦਾ ਹੈ ਤਾਂ ਫਿਰ ਵਿਛੜਨਾ ਨਹੀਂ ਪੈਂਦਾ । ਉਹ ਉਦੋਂ ਤਕ ਹੀ ਦਿਸਦਾ ਹੈ, ਜਦ ਤਕ ਉਸ ਦੇ ਨਾਮ ਨੂੰ ਜਪਦੇ ਰਹੀਏ ।[3]

'ਸਤਿ' ਦੀ ਮਹਿਮਾ ਦਾ ਵਰਣਨ ਵੇਦਾਂ ਤੋਂ ਹੀ ਸ਼ੁਰੂ ਹੋ ਗਿਆ ਸੀ ਤੇ ਇਸੇ ਤੋਂ ਹੀ ਆਕਾਸ਼, ਪ੍ਰਿਥਵੀ, ਵਾਯੂ ਆਦਿ ਪੰਜ ਭੂਤ ਸਥਿਰ ਦਸੇ ਗਏ ਹਨ । ਉਪ-ਨਿਸ਼ਦਾਂ ਵਿਚ ਇਹ ਸ਼ਬਦ ਪਾਰਬ੍ਰਹਮ ਸ਼ਬਦ ਦਾ ਵਾਚਕ ਮੰਨਿਆ ਗਿਆ ਹੈ । ਤੈਤਿਰੀਯ ਉਪਨਿਸ਼ਦ (2/1/1) ਵਿਚ ਬ੍ਰਹਮ ਨੂੰ ਸਤਿ, ਅਨੰਤ ਅਤੇ ਗਿਆਨ ਸਰੂਪ ਕਿਹਾ ਗਿਆ ਹੈ । ਛਾਂਦੋਗਯ ਉਪਨਿਸ਼ਦ (6/2/1) ਅਨੁਸਾਰ ਆਰੰਭ ਵਿਚ ਇਕ ਮਾਤ੍ਰ ਅਦੁੱਤੀ ਸਤਿ ਹੀ ਸੀ ।

ਗੁਰੂ ਨਾਨਕ ਦੀ ਬਾਣੀ ਵਿਚ ਵੀ ਸਰਬਤ੍ਰ 'ਸਤਿ' ਸ਼ਬਦ ਅਥਵਾ 'ਸਚ' ਪਰਮਾਤਮਾ ਦੇ ਵਾਚਕ ਰੂਪ ਵਿਚ ਵਰਤਿਆ ਗਿਆ ਹੈ । ਉਨ੍ਹਾਂ ਅਨੁਸਾਰ ਉਹੀ ਸਤਿ ਸਰੂਪ ਪਰਮਾਤਮਾ ਸੱਚਾ ਹੈ, ਉਸ ਤੋਂ ਭਿੰਨ ਹੋਰ ਕੋਈ ਦੂਜਾ ਨਹੀਂ ਹੈ । ਉਸ ਨੇ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ ਅਤੇ ਉਹੀ ਇਸ ਦਾ ਵਿਕਾਸ ਕਰਦਾ ਹੈ ।[4] ਉਸ ਤੋਂ ਬਿਨਾ ਸਤ ਅਤੇ ਸੰਤੋਖ ਦੀ ਪ੍ਰਾਪਤੀ ਨਹੀਂ ਹੁੰਦੀ ਹੈ,[5]

---

1. ਆਦਿ ਸਚੁ ਜੁਗਾਦਿ ਸਚੁ ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ । (ਜਪੁ ਸ਼ਲੋਕ 1)
2. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।
3. ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ।
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ । (ਰਾਮਕਲੀ, ਸ਼ਲੋਕ 15)
4. ਸਾਚਾ ਸਚੁ ਸੋਈ ਅਵਰੁ ਨ ਕੋਈ ।
ਜਿਨਿ ਸਿਰਜੀ ਤਿਨ ਹੀ ਫੁਨਿ ਗੋਈ । (ਮਾਰੂ, ਸੋਲਹੇ 1/1)
5. ਸਚੁ ਬਿਨੁ ਸਤੁ ਸੰਤੋਖੁ ਨ ਪਾਵੈ । (ਮਾਰੂ, ਸੋਲਹੇ 20/5)

ਅਤ ਨ ਹੀ ਉਸ ਤੋਂ ਬਿਨਾਂ ਭਵ-ਸਾਗਰ ਤਾਰਿਆ ਜਾ ਸਕਦਾ ਹੈ ।[1]

ਹੋਰਨਾਂ ਗੁਰੂਆਂ ਦੁਆਰਾ ਵੀ ਪਰਮਾਤਮਾ ਦੇ ਵਾਚਕ ਸ਼ਬਦਾਂ ਵਿਚੋਂ ਕੇਵਲ 'ਸਤਿ ਨਾਮ' ਨੂੰ ਹੀ ਅਧਿਕ ਮਹੱਤ੍ਵ-ਪੂਰਣ ਅਤੇ ਅਤਿਅੰਤ ਪੁਰਾਤਨ ਮੰਨਿਆ ਗਿਆ ਹੈ । ਜੀਭ ਦੁਆਰਾ ਕਥਨ ਕੀਤੇ ਜਾਣ ਵਾਲੇ ਬਾਕੀ ਸਾਰੇ ਨਾਂ ਕਿਰਤਮ ਹਨ, ਬਨਾਵਟੀ ਹਨ—"ਕਿਰਤਮ ਨਾਮ ਕਥੇ ਤੇਰੇ ਜਿਹਬਾ । ਸਤਿ ਨਾਮ ਤੇਰਾ ਪਰਾ ਪੂਰਬਲਾ ।" (ਮਾਰੂ ਮ: 5) । ਅਸਲ ਵਿਚ, ਪਰਮੇਸ਼ਵਰ ਦਾ ਜੇ ਕੋਈ ਵਾਸਤਵਿਕ ਨਾਮ ਹੈ, ਤਾਂ ਉਹ 'ਸਚੁ' ਹੈ—ਤੇਰਾ ਸਚੁ ਨਾਮ ਪਰਮੇਸਰਾ (ਬਸੰਤ, ਪਦੇ 2/3) ।

**ਕਰਤਾ ਪੁਰਖ** : ਇਹ ਸ਼ਬਦ ਵੀ ਮੂਲ ਮੰਤ੍ਰ ਵਿਚ ਪਰਮ ਸੱਤਾ ਦੇ ਵਾਚਕ ਸ਼ਬਦਾਂ ਵਜੋਂ ਗੁਰੂ ਨਾਨਕ ਨੇ ਵਰਤਿਆ ਹੈ । ਗੁਰੂ ਜੀ ਅਨੁਸਾਰ ਬ੍ਰਹਮ ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲਾ ਪੁਰਖ ਰੂਪ ਹੈ । ਇਸ ਨੂੰ 'ਆਦਿ ਪੁਰਖ' ਵੀ ਕਿਹਾ ਗਿਆ ਹੈ । ਜੋ ਸੱਚਾ ਸਾਹਿਬ ਅਤੇ ਅਪਰੰਪਾਰ ਹੈ ।[2] ਪਰਮ ਤੱਤ੍ਵ ਦੀ ਪੁਰਸ਼ ਰੂਪ ਵਿਚ ਸਭ ਤੋਂ ਪਹਿਲੀ ਕਲਪਨਾ ਰਿਗ ਵੇਦ (1/60) ਦੇ ਪੁਰਸ਼ ਸੂਕਤ ਵਿਚ ਹੋਈ ਹੈ, ਜਿਥੇ ਸੰਪੂਰਣ ਜਗਤ ਨੂੰ ਇਕ ਪੁਰਸ਼ ਦੇ ਰੂਪਕ ਦੁਆਰਾ ਰੂਪਮਾਨ ਕੀਤਾ ਗਿਆ ਹੈ । ਉਥੇ ਕਿਹਾ ਗਿਆ ਹੈ ਕਿ ਪੁਰਸ਼ ਦੇ ਹਜ਼ਾਰ ਮਸਤਕ ਹਨ, ਨੇਤਰ ਹਨ, ਹਜ਼ਾਰ ਪੈਰ ਹਨ । ਉਹ ਸਾਰੀ ਪ੍ਰਿਥਵੀ ਵਿਚ ਵਿਆਪਤ ਹੈ ਅਤੇ ਉਸ ਤੋਂ 10 ਅੰਗੁਲ ਪਰੇ ਵੀ ਹੈ । ਜੋ ਕੁਝ ਹੈ ਅਤੇ ਜੋ ਕੁਝ ਹੋਵੇਗਾ, ਉਹ ਸਭ ਉਹੀ ਪੁਰਸ਼ ਹੈ । ਉਹ ਅਮਰਤਾ ਦਾ ਸੁਆਮੀ ਹੈ । ਜਿਤਨੇ ਅਨ ਨਾਲ ਪਲਣ ਵਾਲੇ ਜੀਅ ਹਨ, ਉਨ੍ਹਾਂ ਸਾਰਿਆਂ ਵਿਚ ਉਹੀ ਵਿਆਪਤ ਹੈ । ਉਸ ਦੀ ਮਹਿਮਾ ਤੋਂ ਵੱਡਾ ਉਹੀ ਪੁਰਸ਼ ਸੀ । ਸਾਰਾ ਵਿਸ਼ਵ ਉਸ ਦਾ ਕੇਵਲ ਚੌਥਾ ਅੰਸ਼ ਹੈ, ਉਸ ਦੇ ਤਿਨ ਪਾਦ ਬਾਹਿਰ ਅੰਤਰਰਿਕਸ਼ ਵਿਚ ਹਨ । ਉਸ ਦੇ ਇਕ ਪਾਦ ਨਾਲ ਸਰਬ-ਭੂਤ ਵਿਆਪਤ ਹੈ ਅਤੇ ਤਿੰਨ ਪਾਦ ਅਮ੍ਰਿਤ ਹਨ ਜੋ ਸੁਅਰਗ ਵਿਚ ਹਨ । ਉਹੀ ਚੌਹਾਂ ਪਾਸੇ ਅਤੇ ਚਰ-ਅਚਰ ਵਿਸ਼ਵ ਵਿਚ ਵਿਆਪਤ ਹੈ ।

ਤਾਤਪਰਜ ਇਹ ਕਿ ਸਾਰੇ ਜੜ-ਚੇਤਨ ਪਦਾਰਥ, ਦੇਵੀ ਅਤੇ ਦੇਵਤਾ ਸੰਪੂਰਣ ਵਿਸ਼ਵ ਵਿਚ ਵਿਆਪਤ ਇਕ ਪੁਰਸ਼ ਦਾ ਹੀ ਅੰਗ ਹਨ । ਉਪਨਿਸ਼ਦਾਂ ਵਿਚ ਵੀ ਪੁਰਖ ਦੇ ਸਿੱਧਾਂਤ ਦੀ ਸਥਾਪਨਾ ਹੋਈ ਹੈ । ਕਠ ਉਪਨਿਸ਼ਦ (1/3/11) ਵਿਚ ਪੁਰਸ਼ ਨੂੰ ਸਭ ਤੋਂ ਪਰੇ ਮੰਨਿਆ ਗਿਆ ਹੈ ਅਤੇ ਮੁੰਡਕ ਉਪਨਿਸ਼ਦ (3/1/3) ਵਿਚ ਪੁਰਸ਼ ਨੂੰ ਕਰਤਾ ਵੀ ਕਿਹਾ ਗਿਆ ਹੈ । ਗੀਤਾ (15/17) ਵਿਚ ਕਠ ਉਪਨਿਸ਼ਦ ਵਾਂਗ ਪੁਰਸ਼ ਨੂੰ ਸਭ ਤੋਂ ਪਰੇ ਮੰਨਿਆ ਗਿਆ ਹੈ । ਪਰ ਗੀਤਾ ਦੇ ਤਿੰਨ ਪੁਰਸ਼ਾਂ—ਖਰ, ਅਖਰ ਅਤੇ ਪੁਰਸ਼ੋਤਮ—ਵਿਚੋਂ ਕੇਵਲ ਪੁਰਸ਼ੋਤਮ ਹੀ ਪਰਮ ਸੱਤਾ ਦੀ ਵਾਚਕ ਹੈ । ਸਾਂਖਵਾਦੀਆਂ ਨੇ ਵੀ ਪੁਰਸ਼ ਅਤੇ ਪ੍ਰਕ੍ਰਿਤੀ ਦੀ ਕਲਪਨਾ ਕੀਤੀ ਹੈ ਪਰ, ਅਸਲ

1. ਸਚੁ ਬਿਨੁ ਭਵਜਲੁ ਜਾਇ ਨ ਤਰਿਆ । (ਮਾਰੂ, ਸੋਲਹੇ 20/6)
2. ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ।
   ਸਚੁ ਸਾਹਿਬੁ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ । (ਆਸਾ, ਛੰਤ 3/1)

ਵਿਚ, ਪੁਰਸ਼ ਅਤੇ ਪ੍ਰਕ੍ਰਿਤੀ ਦੇ ਸਾਂਖਵਾਦੀ ਸਿੱਧਾਂਤਾਂ ਦਾ ਗੁਰੂ ਨਾਨਕ ਬਾਣੀ ਵਿਚ ਇਕ ਪ੍ਰਕਾਰ ਦਾ ਖੰਡਨ ਮਿਲਦਾ ਹੈ। ਗੁਰੂ ਜੀ ਅਨੁਸਾਰ ਪ੍ਰਕ੍ਰਿਤੀ ਦਾ ਕਈ ਸੁਤੰਤਰ ਸਹੱਤ੍ਵ ਨਹੀਂ ਹੈ। ਉਸ ਦਾ ਕਰਤਾ ਅਥਵਾ ਨਿਰਮਾਤਾ ਪੁਰਖ ਹੈ ਅਤੇ ਉਹ ਪੁਰਖ ਅਧੀਨ ਹੈ। ਮਾਝ ਦੀ ਵਾਰ ਵਿਚ ਗੁਰੂ ਨਾਨਕ ਕਹਿੰਦੇ ਹਨ—

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ।
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ।
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਭੀ। (ਪਉੜੀ 1)

ਇਸ ਗਲ ਦੀ ਪੁਸ਼ਟੀ ਮਾਰੂ ਰਾਗ ਵਿਚ ਵੀ ਹੋਈ ਹੈ।

ਆਪੇ ਕਰਤਾ ਪੁਰਖੁ ਬਿਧਾਤਾ।
ਜਿਨਿ ਆਪੇ ਆਪਿ ਉਪਾਇ ਪਛਾਤਾ।
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੈ।
(ਮਾਰੂ, ਸੋਲਹੇ 6/1)

ਪਰਮਾਤਮਾ ਕੇਵਲ ਸ੍ਰਿਸ਼ਟੀ ਦਾ ਕਰਤਾ ਹੀ ਨਹੀਂ, ਸੰਘਾਰਕ ਵੀ ਹੈ। ਉਹ ਜਿਥੇ ਸ੍ਰਿਸ਼ਟੀ ਦੀ ਸਿਰਜਨਾ ਕਰਦਾ ਹੈ ਉਥੇ ਉਸ ਨੂੰ ਨਸ਼ਟ ਕਰਕੇ ਆਪਣੇ ਵਿਚ ਮਿਲਾਂਦਾ ਅਤੇ ਫਿਰ ਰਚਦਾ ਵੀ ਹੈ। ਉਸ ਤੋਂ ਬਿਨਾ ਇਸ ਸੰਸਾਰ ਵਿਚ ਕੋਈ ਦੂਜੀ ਸ਼ਕਤੀ ਨਹੀਂ ਹੈ।[1] ਉਹੀ ਕਰਤਾ ਹੀ ਅਸਥਿਰ ਹੈ, ਬਾਕੀ ਸਭ ਕੁਝ ਆਵਾਗਣ ਦੇ ਵਸ਼ੀਭੂਤ ਹੈ[2]।

ਸਾਂਖਵਾਦੀ ਪੁਰਖ ਨੂੰ ਇਕ ਨਹੀਂ, ਅਨੇਕ ਮੰਨਦੇ ਹਨ,[3] ਪਰ ਗੁਰੂਬਾਣੀ ਵਿਚ ਪੁਰਖ ਮਾਤ੍ਰ ਇਕ ਹੈ, ਬਾਕੀ ਸਭ ਉਸ ਦੇ ਅਧੀਨ ਹਨ, ਸਗੋਂ ਉਸ ਦੀਆਂ ਇਸਤ੍ਰੀਆਂ ਹਨ—

(1) ਠਾਕੁਰੁ ਏਕੁ ਸਬਾਈ ਨਾਰਿ। (ਰਾਮਕਲੀ, ਓਅੰਕਾਰ 29)

(2) ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ।
ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ। (ਸੂਹੀ, ਸਲੋਕ 13)

ਪਰ ਗੁਰੂ ਜੀ ਨੇ ਮਨੁੱਖ ਰੂਪੀ ਨਾਰੀਆਂ ਦੀ ਕੋਈ ਸੁਤੰਤਰ ਹੋਂਦ ਨਹੀਂ ਮੰਨੀ ਅਤੇ ਨ ਹੀ ਉਨ੍ਹਾਂ ਨੂੰ ਕਿਸੇ ਭਿੰਨ ਸ੍ਰੋਤ ਤੋਂ ਉਤਪੰਨ ਦਸਿਆ ਹੈ। ਇਹ ਸਭ ਉਸ ਪੁਰਖ ਦਾ ਰੂਪ ਮਾਤ੍ਰ ਹਨ—

ਆਪੇ ਪੁਰਖ ਆਪੇ ਹੀ ਨਾਰੀ। ਆਪੇ ਪਾਸਾ ਆਪੇ ਸਾਰੀ।
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ।
(ਮਾਰੂ, ਸੋਲਹੇ 1/5)

---

1. ਜਿਨੀ ਸਿਰੀ ਸਾਜੀ ਤਿਨਿ ਫੁਨਿ ਗੋਈ।
ਤਿਸ ਬਿਨੁ ਦੂਜਾ ਅਵਰੁ ਨ ਕੋਈ। (ਆਸਾ, ਪਦ 21/3)
2. ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ। (ਸਿਰੀ, ਅਸ਼ਟਪਦੀ 3/4)
3. ਗੀਤਾ ਰਹਸਯ, ਬਾਲਗੰਗਾ ਧਰ ਤਿਲਕ, ਪੰਨਾ 197

ਇਹ ਗੁਰੂ ਨਾਨਕ ਦੀ ਕੇਵਲ ਭਾਵਨਾਤਮਕ ਅਭਿਵਿਅਕਤੀ ਹੀ ਸਮਝਣੀ ਚਾਹੀਦੀ ਹੈ। ਕਿਉਂਕਿ ਗੁਰੂ ਜੀ ਨੇ ਸਪੱਸ਼ਟ ਕਹਿ ਦਿੱਤਾ ਹੈ ਕਿ ਸਚੇ ਪਾਤਿਸ਼ਾਹ ਦਾ ਕੋਈ ਲਿੰਗ ਨਹੀਂ ਹੈ, ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਨੇ ਕਿਹਾ ਹੈ ਕਿ ਸੁੰਨ ਮੰਡਲ (ਨਿਰਵਿਕਲਪ ਅਵਸਥਾ) ਵਿਚ ਇਕ ਯੋਗੀ ਵਿਰਾਜਮਾਨ ਹੈ। ਨ ਉਹ ਇਸਤ੍ਰੀ ਹੈ, ਨ ਹੀ ਪੁਰਸ਼। ਉਸ ਦੇ ਸੰਬੰਧ ਵਿਚ ਕੋਈ ਕੁਝ ਨਹੀਂ ਕਹਿ ਸਕਦਾ ਹੈ। ਤਿੰਨੇ ਲੋਕ ਉਸ ਦੀ ਜੋਤਿ ਵਿਚ ਧਿਆਨ ਲਗਾਈ ਰਖਦੇ ਹਨ। ਕੀ ਦੇਵਤਾ, ਕੀ ਮੁਨਸ਼ ਅਤੇ ਨਾਥ, ਸਾਰੇ ਉਸ ਦੀ ਸ਼ਰਣ ਵਿਚ ਪਏ ਹਨ।[1] ਅਸਲ ਵਿਚ, ਗੁਰੂ ਨਾਨਕ ਨੂੰ ਪਰਮਾਤਮਾ ਦਾ ਅਵਿਅਕਤ ਨਿਰਗੁਣ ਰੂਪ ਹੀ ਅਧਿਕ ਪਸੰਦ ਸੀ। ਪਤੀ-ਪੁਰਖ ਵਾਲੀ ਕਲਪਨਾ ਤਾਂ ਕੇਵਲ ਉਨ੍ਹਾਂ ਦੀ ਰਹੱਸਾਨੁਭੂਤੀ ਦਾ ਪ੍ਰਤੀਕਾਤਮਕ ਪ੍ਰਗਟਾਵਾ ਹੈ। ਉਂਜ ਪਰਮਾਤਮਾ ਆਪ ਨ ਕਿਸੇ ਦਾ ਪੁਰਖ ਹੈ ਅਤੇ ਨ ਹੀ ਕਿਸੇ ਦੀ ਨਾਰੀ ਹੈ।[2]

ਕਰਤਾ ਪੁਰਖ ਦਾ ਅਵਿਅਕਤ ਨਿਰਗੁਣ ਸਰੂਪ ਸਪੱਸ਼ਟ ਕਰਦਿਆਂ ਗੁਰੂ ਨਾਨਕ ਨੇ ਆਸਾ ਰਾਗੁ ਵਿਚ ਕਿਹਾ ਹੈ—

ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ।
ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ।
ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ।
ਆਦਿ ਜੁਗਾਦਿ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ। (ਆਸਾ, ਛੰਤ 3/1)

ਪੁਰਖ ਨੂੰ ਗੁਰੂ ਨਾਨਕ ਨੇ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਵੀ ਮੰਨਿਆ ਹੈ[3]। ਪੁਰਸ਼ ਸ਼ਬਦ ਦੀ ਵਿਉਤਪੱਤੀ ਜੇ ਪ੍ਰਿ (ਧ੍ਰ) ਧਾਤੂ ਤੋਂ, ਜਿਸ ਦਾ ਅਰਥ 'ਭਰਨਾ ਹੈ' ਮੰਨੀ ਜਾਵੇ ਤਾਂ ਵੀ ਪੁਰਸ਼ ਉਸ ਨੂੰ ਕਿਹਾ ਜਾਵੇਗਾ ਜੋ ਸਾਰੀ ਸ੍ਰਿਸ਼ਟੀ ਵਿਚ ਭਰਿਆ ਪੂਰਿਆ ਹੈ। ਜੇ ਪੁਰਸ਼ ਦੀ ਵਿਉਤਪੱਤੀ ਪੁਰੁ ਅਤੇ ਸ਼ੀ ਧਾਤੂਆਂ ਦੇ ਸੰਯੋਗ ਤੋਂ ਕੀਤੀ ਜਾਵੇ ਤਾਂ ਵੀ ਪੁਰਸ਼ ਨੂੰ ਹਰ ਇਕ ਵਸਤੂ ਵਿਚ ਰਹਿਣ ਵਾਲਾ ਮੰਨਣਾ ਪਵੇਗਾ। ਇਸ ਦ੍ਰਿਸ਼ਟੀ ਤੋਂ ਵੀ ਬ੍ਰਹਮ ਨੂੰ ਪੁਰਸ਼ ਨਾਂ ਦੇਣਾ ਯੁਕਤੀ ਯੁਕਤ ਹੈ।

ਗੁਰੂ ਨਾਨਕ ਦਾ ਪੁਰਖ ਸ੍ਰਿਸ਼ਟੀ ਦਾ ਕੇਵਲ ਕਰਤਾ ਹੀ ਨਹੀਂ, ਸੰਚਾਲਕ ਵੀ ਹੈ। ਪਰਮਾਤਮਾ ਨੇ ਆਪਣੇ ਮਨੋਰੰਜਨ ਲਈ ਜਦ ਸ੍ਰਿਸ਼ਟੀ ਦੀ ਰਚਨਾ ਕੀਤੀ ਤਾਂ ਉਸ ਦੇ ਵਾਸਤਵਿਕ

---

1. ਸੁੰਨ ਮੰਡਲ ਇਕੁ ਜੋਗੀ ਬੈਸੇ।
ਨਾਰਿ ਨ ਪੁਰਖੁ ਕਹਹੁ ਕੋਊ ਕੈਸੇ।
ਤ੍ਰਿਭਵਣ ਜੋਤਿ ਰਹੇ ਲਿਵ ਲਾਈ।
ਸੁਰਿ ਨਰ ਨਾਥ ਸਚੇ ਸਰਣਾਈ। (ਧਨਾਸਰੀ, ਅਸ਼ਟਪਦੀ 1/4)

2. ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ।
(ਆਸਾ, ਪਦੇ 7/2)

3. ਤੂ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ।
ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ। (ਮਲਾਰ, ਵਾਰ ਪਉੜੀ 28)

ਭੇਦ ਦੀ ਪਹਿਚਾਨ ਅਤੇ ਉਸ ਦਾ ਸੰਚਾਲਨ ਆਪਣੇ ਹਥ ਵਿਚ ਰਖਿਆ । ਧਰਤੀ ਅਤੇ ਆਕਾਸ਼ ਨੂੰ ਅਡ ਅਡ ਕਰਕੇ ਬਿਨਾ ਥੰਮਾਂ ਦੇ ਹੀ ਗਗਨ ਨੂੰ ਸਥਿਤ ਕੀਤਾ ।[1] ਸ੍ਰਿਸ਼ਟੀ ਦੀ ਉਤਪੱਤੀ ਕਰਕੇ ਫਿਰ ਇਸ ਨੂੰ ਆਪਣੇ ਆਪਣੇ ਧੰਧੇ ਵੀ ਲਗਾ ਦਿੱਤਾ—

(1) ਆਪਿ ਉਪਾਇਆ ਜਗਤੁ ਸਬਾਇਆ ।
ਜਿਨਿ ਸਿਰਿਆ ਤਿਨਿ ਧੰਧੈ ਲਾਇਆ ।
ਸਚੈ ਉਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ।
(ਮਾਰੂ, ਸੋਲਹੇ 3/8)

(2) ਆਪਿ ਉਪਾਏ ਆਪਿ ਖਪਾਏ ।
ਆਪੇ ਸਿਰਿ ਸਿਰਿ ਧੰਧੈ ਲਾਏ ।
ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ।
(ਮਾਰੂ, ਸੋਲਹੇ 1/2)

ਪਰਮਾਤਮਾ ਸ੍ਰਿਸ਼ਟੀ ਦਾ ਕਰਤਾ ਅਤੇ ਸੰਚਾਲਕ ਹੀ ਨਹੀਂ, ਅਦਭੁਤ ਕਰਮਾ ਵੀ ਹੈ । ਉਹ ਅਸੰਭਵ ਨੂੰ ਸੰਭਵ ਬਣਾ ਸਕਦਾ ਹੈ । ਜੇ ਚਾਹੇ ਤਾਂ ਸ਼ੇਰਾਂ, ਬਾਜ਼ਾਂ, ਸ਼ਿਕਰਿਆਂ ਅਤੇ ਕੁਹੀਆਂ ਵਰਗੇ ਮਾਸਾਹਾਰੀ ਪਸ਼ੂ-ਪੰਛੀਆਂ ਨੂੰ ਘਾਹ ਖਵਾ ਸਕਦਾ ਹੈ । ਘਾਹ ਖਾਣ ਵਾਲਿਆਂ ਨੂੰ ਮਾਸਾਹਾਰੀ ਬਣਾ ਸਕਦਾ ਹੈ । ਨਦੀਆਂ ਵਿਚ ਟਿੱਬੇ ਵਿਖਾ ਸਕਦਾ ਹੈ ਅਤੇ ਥੱਲਾਂ ਨੂੰ ਅਥਾਹ ਸਾਗਰਾਂ ਵਿਚ ਪਰਿਵਰਤਿਤ ਕਰ ਸਕਦਾ ਹੈ । ਕੀੜਿਆਂ ਨੂੰ ਬਾਦਸ਼ਾਹੀ ਦੇ ਸਕਦਾ ਹੈ ਅਤੇ ਲਸ਼ਕਰਾ ਨੂੰ ਮਿੱਟੀ ਵਿਚ ਮਿਲਾ ਸਕਦਾ ਹੈ । ਸੁਆਸ ਲੈਣ ਵਾਲਿਆਂ ਨੂੰ ਬਿਨਾ ਸੁਆਸਾਂ ਦੇ ਜੀਵਿਤ ਰਖ ਸਕਦਾ ਹੈ । ਜਿਵੇਂ ਉਸ ਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ ਹੀ ਉਹ ਰੋਜ਼ੀ ਦਿੰਦਾ ਹੈ ।[2] ਅਸਲ ਵਿਚ, ਉਹ ਹਰ ਤਰ੍ਹਾਂ ਦੀ ਸ਼ਕਤੀ ਦਾ ਮਾਲਕ ਹੈ ।

**ਨਿਰਭਉ** : ਇਸ ਤੋਂ ਭਾਵ ਹੈ—ਭੈ ਤੋਂ ਰਹਿਤ । ਭੈ ਤੋਂ ਉਹੀ ਰਹਿਤ ਹੋ ਸਕਦਾ ਹੈ

---

1. ਆਪੀਨ੍ਹੈ ਆਪਿ ਸਾਜਿ ਆਪੁ ਪਛਾਣਿਆ ।
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ।
ਵਿਣੁ ਥੰਮ੍ਹਾਂ ਗਗਨੁ ਰਹਾਇ ਸਬਦੁ ਨੀਸਾਣਿਆ ।......
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ । (ਮਲਾਰ, ਵਾਰ ਪਉੜੀ 1)

2. ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ।
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ।
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ।
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ।
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ।
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥1॥
(ਮਾਝ, ਵਾਰ ਸ਼ਲੋਕ 31)

ਜੋ ਸਰਬ ਸ਼ਕਤੀਮਾਨ ਹੋਵੇ, ਜਿਸ ਨੂੰ ਕਿਸੇ ਦਾ ਡਰ ਨ ਹੋਵੇ। ਜਿਸ ਨੂੰ ਕਿਸੇ ਦਾ ਭੈ ਹੋਵੇ, ਜਾਂ ਜਿਸ ਦੀ ਸ਼ਕਤੀ ਦੇ ਉਪਰ ਕਿਸੇ ਦੀ ਸ਼ਕਤੀ ਹੋਵੇ, ਉਹ ਭੈ-ਯੁਕਤ ਹੁੰਦਾ ਹੈ, ਭੈ-ਮੁਕਤ ਜਾਂ ਭੈ ਰਹਿਤ ਨਹੀਂ। ਪਰਮਾਤਮਾ ਦਾ ਭੈ, ਸਭ ਤੋਂ ਉਪਰ ਹੈ। 'ਆਸਾ ਦੀ ਵਾਰ' ਅਨੁਸਾਰ ਉਸ ਦੇ ਭੈ ਵਿਚ ਸੈਂਕੜੇ ਧੁਨੀਆਂ ਉਤਪੰਨ ਕਰਨ ਵਾਲੀ ਪਵਣ ਚਲਦੀ ਰਹਿੰਦੀ ਹੈ, ਲੱਖਾਂ ਨਦੀਆਂ ਵਹਿੰਦੀਆਂ ਰਹਿੰਦੀਆਂ ਹਨ, ਅਗਨੀ ਵਿਗਾਰ ਕਢਦੀ ਹੈ, ਧਰਤੀ ਭਾਰ ਨਾਲ ਦਬੀ ਰਹਿਦੀ ਹੈ, ਇੰਦਰ ਆਪਣੇ ਸਿਰ ਉਤੇ ਵਰਖਾ ਦਾ ਭਾਰ ਢੋਂਦਾ ਹੈ, ਧਰਮ ਰਾਜ ਆਪਣਾ ਕਾਰਜ ਨਿਭਾਂਦਾ ਹੈ, ਸੂਰਜ ਅਤੇ ਚੰਦ੍ਰਮਾ ਕ੍ਰੋੜਾਂ ਕੋਹ ਚਲਦੇ ਰਹਿੰਦੇ ਹਨ ਪਰ ਉਨ੍ਹਾਂ ਦੇ ਪੈਂਡੇ ਮੁਕਦੇ ਨਹੀਂ, ਉਸ ਦੇ ਭੈ ਵਿਚ ਬੁੱਧ, ਸਰ, ਨਾਥ ਆਦਿ ਆਪਣੇ ਆਪਣੇ ਕੰਮਾਂ ਵਿਚ ਰੁਝੇ ਹਨ। ਉਸ ਦੇ ਭੈ ਵਿਚ ਹੀ ਆਕਾਸ਼ ਅਤੇ ਤਾਰਾ-ਮੰਡਲ ਸਥਿਤ ਹਨ। ਉਸ ਦੇ ਭੈ ਵਿਚ ਹੀ ਮਹਾ ਸ਼ਕਤੀਸ਼ਾਲੀ, ਸੂਰਵੀਰ ਅਤੇ ਬਲਵਾਨ ਲੋਕ ਵਿਚਰਦੇ ਹਨ। ਉਸ ਦੇ ਭੈ ਵਿਚ ਹੀ ਸੰਸਾਰ ਵਿਚ ਅਨੇਕ ਸਮੂਹ ਜਨਮ ਲੈਂਦੇ ਅਤੇ ਨਸ਼ਟ ਹੁੰਦੇ ਹਨ।[1] ਪਰਮਾਤਮਾ ਦੇ ਭੈ ਦਾ ਅਜੇਹਾ ਸ਼ਕਤੀਵਰ ਚਿਤ੍ਰਣ 'ਕਠ ਉਪਨਿਸ਼ਦ ਅਤੇ ਕੁਰਾਨ ਵਿਚ ਵੀ ਹੋਇਆ ਹੈ। ਪਰ ਗੁਰੂ ਨਾਨਕ ਦਾ ਪਰਮਾਤਮਾ ਕੇਵਲ ਭੈ ਦਾ ਭਗਵਾਨ ਨਹੀਂ, ਪ੍ਰੇਮ ਕਰਨ ਵਾਲਾ ਪ੍ਰੀਤਮ ਵੀ ਹੈ। ਅਜੇਹੀ ਮਹਾਨ ਅਤੇ ਸਰਬੋਤਮ ਸ਼ਕਤੀ ਵਾਲੇ ਪਰਮਾਤਮਾ ਲਈ ਗੁਰੂ ਨਾਨਕ ਨੇ 'ਨਿਰਭਉ' ਸ਼ਬਦ ਵਰਤਿਆ ਹੈ—

ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ। (ਆਸਾ, ਵਾਰ ਸ਼ਲੋਕ 7)

ਰਾਮ ਆਦਿ ਅਨੇਕ ਅਵਤਾਰਾਂ ਅਤੇ ਦੇਵੀ ਦੇਵਤਿਆਂ ਨੂੰ 'ਰਵਾਲ' ਧੂੜ ਮਾਤ੍ਰ ਦਸਦਿਆਂ ਹੋਇਆਂ 'ਆਸਾ ਦੀ ਵਾਰ' ਵਿਚ ਇਕ ਹੋਰ ਥਾਂ ਵੀ ਉਪਰੋਕਤ ਕਥਨ ਦੀ ਸਥਾਪਨਾ ਕੀਤੀ ਹੈ—

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ।

(ਆਸਾ, ਵਾਰ ਸ਼ਲੋਕ 8)

'ਨਿਰਭਉ' ਸ਼ਬਦ ਦੀ ਵਰਤੋਂ ਪਰਮਾਤਮਾ ਲਈ ਹੋਰ ਵੀ ਕਈ ਪ੍ਰਕਰਣਾਂ ਵਿਚ ਹੋਈ ਹੈ, ਜਿਵੇਂ—

(1) ਤੁਮ ਗਾਵਹੁ ਮੇਰ ਨਿਰਭਉ ਕਾ ਸੋਹੇਲਾ।

(ਗਉੜੀ, ਪਦੇ 20/1)

(2) ਜੈਸਾ ਘਰਿ ਬਾਹਰਿ ਸੋ ਤੈਸਾ।
ਬੈਸਿ ਗੁਫਾ ਮਹਿ ਆਖਉ ਕੈਸਾ।
ਸਾਗਰਿ ਡੂਗਰਿ ਨਿਰਭਉ ਐਸਾ।

(ਗਉੜੀ, ਅਸ਼ਟਪਦੀ 2/4)

ਗੁਰੂ ਜੀ ਨੇ ਨਿਰਭਉ ਪ੍ਰਭੂ ਦੇ ਲੱਛਣ ਵੀ ਕਈ ਥਾਵਾਂ ਉਤੇ ਦਸੇ ਹਨ, ਜਿਵੇਂ—

---

1. ਆਸਾ, ਵਾਰ ਸ਼ਲੋਕ 7

(1) ਨਿਰਭਉ ਸੋ ਸਿਰਿ ਨਾਹੀ ਲੇਖਾ ।
ਆਪਿ ਅਲੇਖੁ ਕੁਦਰਤਿ ਹੈ ਦੇਖਾ ।
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ।
(ਮਾਰੂ, ਸੋਲਹੇ 21/12)

(2) ਨਿਰਭਉ ਸੋ ਅਭਅੰਤਰਿ ਵਸਿਆ ।
ਅਹਿਨਿਸਿ ਨਾਮਿ ਨਿਰੰਜਨ ਰਸਿਆ ।
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜਿ ਸਹਿਜ ਮਿਲਾਇਆ ।
(ਮਾਰੂ, ਸੋਲਹੇ 21/14)

ਤਿਲੰਗ ਰਾਗ ਦੇ 'ਰਾਇਸਾ' ਪ੍ਰਕਰਣ ਵਿਚ 'ਨਿਰਭਉ' ਦਾ ਸਮਾਨਾਰਥਕ 'ਅਨਭਉ' ਸ਼ਬਦ ਵੀ ਵਰਤਿਆ ਗਿਆ ਹੈ ।[1]

ਵੇਦਾਂ ਅਤੇ ਉਪਨਿਸ਼ਦਾਂ ਵਿਚ ਵੀ ਪਰਮਾਤਮਾ ਨੂੰ 'ਅਭਯੰ' ਸ਼ਬਦ ਨਾਲ ਵਿਸ਼ਿਸ਼ਟ ਕੀਤਾ ਗਿਆ ਹੈ । 'ਅਭਯ' ਸ਼ਬਦ ਨਿਰਭਉ ਦਾ ਹੀ ਪ੍ਰਯਾਯ ਮਾਤ੍ਰ ਹੈ ।

**ਨਿਰਵੈਰ** : ਜਿਸ ਵਿਚ ਕਿਸੇ ਪ੍ਰਤਿ ਵੈਰ ਭਾਵ ਨ ਹੋਵੇ, ਅਥਵਾ ਜੋ ਵੈਰ-ਅਤੀਤ ਹੋਵੇ, ਉਸ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ । ਗੁਰੂ ਨਾਨਕ ਨੇ ਮੂਲ ਮੰਤ੍ਰ ਵਿਚ ਪਰਮਾਤਮਾ ਲਈ ਇਸ ਸ਼ਬਦ ਦੀ ਵੀ ਵਰਤੋਂ ਕੀਤੀ ਹੈ । ਅਸਲ ਵਿਚ, ਜੋ ਪਰਮਾਤਮਾ ਭੈ ਤੋਂ ਰਹਿਤ ਹੈ ਅਤੇ ਜਿਸ ਨੂੰ ਕਿਸੇ ਦਾ ਡਰ ਨਹੀਂ, ਜੋ ਸਭ ਉਪਰ ਇਕ ਮਾਤ੍ਰ ਛਾਇਆ ਹੋਇਆ ਹੈ, ਅਤੇ ਜਿਸ ਦਾ ਕਿਸੇ ਨਾਲ ਵੀ ਕੋਈ ਦੁਅੰਦ ਨਹੀਂ ਹੈ । ਉਸ ਦਾ ਕਿਸੇ ਨਾਲ ਵੈਰ ਹੋ ਵੀ ਕਿਵੇਂ ਸਕਦਾ ਹੈ ? ਵੈਰ ਦੇ ਮੂਲ ਵਿਚ ਬਰਾਬਰੀ ਜਾਂ ਸ਼ਰੀਕੇ ਦੀ ਭਾਵਨਾ ਕੰਮ ਕਰਦੀ ਹੈ । ਜਦੋਂ ਪਰਮਾਤਮਾ ਸ਼ਰੀਕੇ ਤੋਂ ਉਪਰ ਹੈ ਤਾਂ ਉਸ ਦਾ ਵੈਰ ਕਿਸੇ ਨਾਲ ਹੋਣਾ ਸੰਭਵ ਨਹੀਂ ਹੈ । ਉਸ ਵਾਸਤੇ ਵਰਤਿਆ ਸ਼ਬਦ 'ਨਿਰਵੈਰ' ਬਿਲਕੁਲ ਠੀਕ ਹੈ । ਗੁਰੂ ਨਾਨਕ ਦੇ ਇਸ ਕਥਨ ਦੀ ਪੁਸ਼ਟੀ ਉਨ੍ਹਾਂ ਦੀ ਬਾਣੀ ਦੇ ਹੋਰਨਾਂ ਪ੍ਰਸੰਗਾਂ ਤੋਂ ਵੀ ਹੋ ਜਾਂਦੀ ਹੈ, ਜਿਵੇਂ—

ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ । (ਸੋਰਠ ਪਦੇ 3/4) ।

ਪਰਮਾਤਮਾ ਦੇ ਨਿਰਵੈਰ ਹੋਣ ਸੰਬੰਧੀ ਕਥਨ ਸ੍ਰੀ ਮਦ ਭਗਵਤਗੀਤਾ (9/29) ਵਿਚ ਵੀ ਮਿਲ ਜਾਂਦੇ ਹਨ, ਜਿਥੇ ਭਗਵਾਨ ਕ੍ਰਿਸ਼ਨ ਵਲੋਂ ਨ ਮੇਰਾ ਕੋਈ ਪ੍ਰਿਯ ਅਤੇ ਨ ਹੀ ਮੇਰਾ ਕੋਈ ਅਪ੍ਰਿਯ ਕਿਹਾ ਗਿਆ ਹੈ (न मे द्वेष्योऽस्ति) । ਗੁਰੂ ਨਾਨਕ ਨੇ ਮਿਹਰ, ਦਇਆ ਅਤੇ ਪ੍ਰਤਿਸ਼ਠਾ ਪ੍ਰਦਾਨ ਕਰਨ ਵਾਲੇ ਪਰਮਾਤਮਾ ਨੂੰ ਕਿਸੇ ਦਾ ਵੀ ਵੈਰੀ ਨਹੀਂ ਦਸਿਆ—

ਆਪੇ ਮਿਹਰ ਦਇਆ ਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ ।
(ਮਾਰੂ, ਸੋਲਹੇ 2/11)

---

1. ਗੁਰਪਰਸਾਦੀ ਜਾਣੀਐ ਤਉ ਅਨਭਉ ਪਾਵੈ । (ਤਿਲੰਗ, ਅਸਟਪਦੀ 1/8)

**ਅਕਾਲ ਮੂਰਤ :** ਇਹ ਸ਼ਬਦ ਵੀ ਗੁਰੂ ਨਾਨਕ ਦੁਆਰਾ ਮੂਲ ਮੰਤ੍ਰ ਵਿਚ ਵਰਤਿਆ ਪਰਮਾਤਮਾ ਦਾ ਵਾਚਕ ਹੈ। ਇਸ ਤੋਂ ਭਾਵ ਹੈ ਉਹ ਸੱਤਾ ਜਿਸ ਦਾ ਸਰੂਪ (ਮੂਰਤ) ਕਾਲ ਤੋਂ ਰਹਿਤ ਹੈ, ਜੋ ਤ੍ਰਿਕਾਲ ਬਾਧਿਤ ਨਹੀਂ ਹੈ। ਇਸ ਗੱਲ ਦੀ ਪੁਸ਼ਟੀ 'ਜਪੁਜੀ' ਦੇ ਪਹਿਲੇ ਸ਼ਲੋਕ ਵਿਚ ਹੀ ਕਰ ਦਿੱਤੀ ਗਈ ਹੈ—"ਆਦਿ ਸਚੁ ਜੁਗਾਦਿ ਸਚੁ । ਹੈ ਭੀ ਸਚੁ ਨਾਨਕ ਹੋਸੀ ਭੀ ਸਚੁ"। ਸਪੱਸ਼ਟ ਹੈ ਕਿ ਗੁਰੂ ਨਾਨਕ ਦੁਆਰਾ ਪ੍ਰਤਿਪਾਦਿਤ ਪਰਮਾਤਮਾ ਦਾ ਸਰੂਪ ਕਾਲ ਦੇ ਪ੍ਰਭਾਵ ਤੋਂ ਹਰ ਤਰ੍ਹਾਂ ਮੁਕਤ ਹੈ। ਸੋਰਠ ਰਾਗ ਵਿਚ ਇਸ ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਗੁਰੂ ਜੀ ਨੇ ਕਿਹਾ ਹੈ—

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ।

(ਸੋਰਠ, ਪਦੇ 6/1)

ਗੁਰੂ ਨਾਨਕ ਦਾ 'ਅਕਾਲ ਮੂਰਤ' ਸਤਿ ਨਾਮ ਵੀ ਹੈ। 'ਸਤਿ ਨਾਮ' ਦਾ ਵਿਸ਼ਲੇਸ਼ਣ ਕਰਦਿਆਂ ਦਸਿਆ ਹੈ ਕਿ 'ਸਤਿ' ਤੋਂ ਭਾਵ ਸਦਾ ਵਿਦਿਮਾਨ ਰਹਿਣ ਵਾਲਾ ਤਤ੍ਵ ਹੈ। ਉਹ ਸਦਾ, ਸਾਰੀਆਂ ਥਾਵਾਂ ਅਤੇ ਸਮੱਸਤ ਪਰਿਸਥਿਤੀਆਂ ਵਿਚ ਸਤਿ ਹੀ ਰਹਿੰਦਾ ਹੈ। ਉਸ ਉਤੇ ਸਮੇਂ ਦੇ ਫੇਰ ਦਾ ਕੋਈ ਪ੍ਰਭਾਵ ਨਹੀਂ ਪੈਂਦਾ ਪਰ ਸੰਸਾਰ ਦੀ ਹਰ ਇਕ ਵਸਤੂ ਸਮੇਂ ਦੇ ਪਰਿਵਰਤਨ ਨਾਲ ਪਰਿਵਰਤਿਤ ਹੋ ਜਾਂਦੀ ਹੈ, ਵਿਕਾਸ ਕਰਦੀ ਅਥਵਾ ਨਸ਼ਟ ਹੁੰਦੀ ਹੈ। ਇਸ ਲਈ ਉਹ ਅਸਤਿ ਹੈ, ਨਸ਼ਵਰ ਹੈ, ਕਾਲ-ਵਸ਼ ਹੈ, ਕਿਉਂਕਿ ਉਸ ਦੀ ਸਿਰਜਨਾ ਹੋਈ ਹੈ। ਫਲਸਰੂਪ, ਸ੍ਰਿਸ਼ਟੀ ਉਪਰ ਕਾਲ ਦਾ ਸਾਸਨ ਹੈ। ਪਰ ਗੁਰੂ ਨਾਨਕ ਦਾ ਸ੍ਰਸ਼ਟਾ ਅਜੂਨੀ ਅਤੇ ਸੈਭੰ ਹੈ। ਉਸ ਦੀ ਸਿਰਜਨਾ ਨਹੀਂ ਹੁੰਦੀ ਉਹ ਸਦਾ ਸਤਿ ਹੈ, ਅਪਰਿਵਰਤਨਸ਼ੀਲ ਹੈ, ਅਖਰ ਹੈ, ਅਨਸ਼ਵਰ ਹੈ, ਇਸ ਲਈ ਉਹ ਕਾਲ ਦੇ ਪ੍ਰਭਾਵ ਦੀ ਸੀਮਾ ਤੋਂ ਬਾਹਰ ਹੈ। ਤਦੇ ਹੀ ਉਸ ਨੂੰ ਗੁਰੂ ਜੀ ਨੇ ਨਿਰਗੁਣਤਾ ਵਾਚਕ 'ਅਕਾਲ' ਨਾਂ ਨਾਲ ਯਾਦ ਕੀਤਾ ਹੈ। ਮਾਰੂ ਰਾਗ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਪਰਮਾਤਮਾ ਅਕਾਲ ਪੁਰਸ਼ ਹੈ। ਉਸ ਦੇ ਸਿਰ ਉਪਰ ਕਾਲ ਦਾ ਸ਼ਾਸਨ ਨਹੀਂ ਹੈ, ਉਹ ਅਲਖ, ਅਗਮ ਅਤੇ ਨਿਰਲੇਖ ਹੈ।[1] ਕਾਲ ਅਤੇ ਵਿਕਾਲ ਨੂੰ ਉਸ ਨੇ ਇਕ ਗ੍ਰਾਸ ਵਿਚ ਗ੍ਰਸ ਲਿਆ ਹੈ।[2] ਸਪੱਸ਼ਟ ਹੈ ਕਿ ਪਰਮਾਤਮਾ ਕਾਲ ਦੇ ਅਧੀਨ ਨਹੀਂ, ਸਗੋਂ ਕਾਲ ਪਰਮਾਤਮਾ ਦੇ ਅਧੀਨ ਹੈ, ਉਸ ਦੁਆਰਾ ਸ਼ਾਸਿਤ ਹੈ। ਪਰਮਾਤਮਾ ਕਾਲ ਦੇ ਵਿਨਾਸ਼ ਦੀ ਸ਼ਕਤੀ ਰਖਦਾ ਹੈ। ਗੁਰੂ ਜੀ ਨੇ ਦਸਿਆ ਹੈ ਕਿ ਕਾਲ ਦੇ ਪਰਿਵਰਤਨ ਨਾਲ ਅਨੇਕ ਪ੍ਰਕਾਰ ਦੀਆਂ ਰੁਤਾਂ ਬਣਦੀਆਂ ਹਨ, ਘੜੀਆਂ, ਪਹਿਰ, ਵਾਰ ਅਤੇ ਮਹੀਨੇ ਹੋਂਦ ਵਿਚ ਆਉਂਦੇ ਅਤੇ ਮਿਟਦੇ ਹਨ, ਪਰ ਉਨ੍ਹਾਂ ਦਾ ਕਾਰਣ ਰੂਪ ਸੂਰਜ ਸਦਾ ਇਕ ਸਮਾਨ ਰਹਿੰਦਾ ਹੈ। ਇਸੇ ਤਰ੍ਹਾਂ ਕਰਤਾ ਪੁਰਖ ਦੇ ਵੀ ਅਨੇਕ ਵੇਸ਼ ਅਤੇ ਰੂਪ ਹਨ, ਪਰ ਉਹ ਆਪ ਸੂਰਜ ਵਾਂਗ ਸਦਾ ਇਕ ਅਪਰਿਵਰਤਨਸ਼ੀਲ ਅਤੇ ਕਾਲ ਦੇ

---

1. ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ।
ਤੂ ਪੁਰਖੁ ਅਲੇਖ ਅਗੰਮ ਨਿਰਾਲਾ । (ਮਾਰੂ ਨ੍ਹ ਸੋਲਹੇ 18/3)
2. ਕਾਲ ਬਿਕਾਲ ਕੀਏ ਇਕ ਗ੍ਰਾਸਾ । (ਮਾਰੂ, ਸੋਲਹੇ 18/4)

ਪ੍ਰਭਾਵ ਤੋਂ ਮੁਕਤ ਹੈ ।[1]

**ਅਜੂਨੀ** : ਨਿਰਭਉ, ਨਿਰਵੈਰ, ਅਕਾਲ ਮੂਰਤ ਵਾਂਗ ਇਹ ਸ਼ਬਦ ਵੀ ਮੂਲ ਮੰਤ੍ਰ ਵਿਚ ਬ੍ਰਹਮ ਦਾ ਸੂਚਕ ਹੈ । ਇਹ, ਅਸਲ ਵਿਚ, ਅਯੋਨਿ (ਅਯੋਨਿ) ਦਾ ਤਦਭਵ ਰੂਪ ਹੈ । ਇਸ ਦਾ ਅਰਥ ਹੈ ਜੋ ਯੋਨਿ ਵਿਚ ਨਹੀਂ ਆਉਂਦਾ, ਅਰਥਾਤ ਜੋ ਅਜਨਮਾ ਹੈ, ਜੋ ਜਨਮ ਧਾਰਣ ਨਹੀਂ ਕਰਦਾ । ਜੋ ਜਨਮ ਧਰਦਾ ਹੈ, ਉਹ ਮਰਦਾ ਹੈ, ਨਸ਼ਟ ਹੁੰਦਾ ਹੈ, ਅਤੇ ਮਰਨ ਵਾਲਾ ਪਹਿਲਾਂ ਜਨਮ ਜ਼ਰੂਰ ਧਾਰਦਾ ਹੈ । ਪਰਮਾਤਮਾ ਚੂੰਕਿ 'ਅਕਾਲ' ਹੈ ਇਸ ਲਈ ਉਹ ਜਨਮ ਨਹੀਂ ਧਾਰਦਾ, ਭਾਵ ਅਯੋਨਿਜ ਹੈ । ਇਸ ਕਥਨ ਦੀ ਪੁਸ਼ਟੀ ਗੁਰੂ ਨਾਨਕ ਦੀ ਬਾਣੀ ਵਿਚ ਅਨੇਕ ਥਾਵਾਂ ਤੇ ਹੋਈ ਹੈ—

(1) ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ ।
(ਮਲਾਰ, ਪਦੇ 3/4)

(2) ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ, ਘਟ ਭੀਤਰਿ ਦੇਖੁ ਮੁਰਾਰੀ ਜੀਉ ।
(ਸੋਰਠ, ਪਦੇ 8/2)

(3) ਸੁਰਿ ਨਰ ਨਾਥ ਬੇਅੰਤ ਅਜੋਨੀ, ਸਾਚੈ ਮਹਲਿ ਅਪਾਰਾ ।
(ਗੂਜਰੀ, ਪਦੇ 2/4)

ਸੋਰਠਿ ਰਾਗ ਵਿਚ ਪਰਮਾਤਮਾ ਨੂੰ ਅਜੂਨੀ ਮੰਨ ਕੇ ਉਸ ਦੀ ਵਿਆਖਿਆ ਕਰਦਿਆਂ ਗੁਰੂ ਜੀ ਨੇ ਕਿਹਾ ਹੈ ਕਿ ਉਹ ਪ੍ਰਭੂ ਅਲਖ, ਅਪਾਰ, ਅਗਮ ਅਤੇ ਅਗੋਚਰ ਹੈ । ਉਹ ਕਾਲ ਅਤੇ ਕਰਮ ਤੋਂ ਮੁਕਤ ਹੈ । ਉਹ ਜਾਤੀ ਤੋਂ ਪਰੇ, ਅਜੂਨੀ ਅਤੇ ਸ੍ਵਯੰਭੂ ਹੈ । ਉਸ ਵਿਚ ਕੋਈ ਭਾਵ ਜਾਂ ਭ੍ਰਮ ਨਹੀਂ ਹੈ । ਉਸ ਦਾ ਨ ਰੂਪ ਹੈ, ਨ ਰੰਗ ਅਤੇ ਨ ਹੀ ਕੋਈ ਚਿੰਨ੍ਹ । ਉਹ ਸੱਚੇ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ । ਉਸ ਦੀ ਨ ਮਾਤਾ ਹੈ, ਨ ਪਿਤਾ, ਨ ਪੁੱਤਰ ਹੈ, ਨ ਭਰਾ । ਉਸ ਨੂੰ ਨ ਕਾਮ ਦੀ ਇੱਛਾ ਹੈ ਅਤੇ ਨ ਹੀ ਉਸ ਦੀ ਕੋਈ ਇਸਤਰੀ ਹੈ । ਉਹ ਕੁਲ ਰਹਿਤ, ਮਾਇਆ ਰਹਿਤ ਅਤੇ ਅਪਰੰਪਾਰ ਹੈ । ਉਸ ਦੀ ਜੋਤਿ ਸਰਬਤ੍ਰ ਵਿਦਿਮਾਨ ਹੈ—

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ।
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨਾ ਭਰਮਾ । 1...
ਨਾ ਤਿਸੁ ਰੂਪ ਵਰਨੁ ਨਹੀਂ ਰੇਖਿਆ ਸਾਚੈ ਸਬਦਿ ਨੀਸਾਣੁ । ਰਹਾਉ ।
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ।
ਅਕੁਲ ਨਿਰੰਜਨ ਅਪਰਪਰੰਪਰੁ ਸਗਲੀ ਜੋਤਿ ਤੁਮਾਰੀ । 2 ।
(ਸੋਰਠ, ਪਦੇ 6)

---

1. ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ।
ਸੂਰਜੁ ਏਕੋ ਰੁਤਿ ਅਨੇਕ । ਨਾਨਕ ਕਰਤੇ ਕੇ ਕੇਤੇ ਵੇਸ । (ਆਸਾ, ਪਦੇ 30/2)

**ਸੈਭੰ :** ਇਹ ਸ਼ਬਦ ਵੀ ਪਰਮ ਸੱਤਾ ਦਾ ਵਾਚਕ ਹੈ। ਇਹ ਸੁਯੰਭਵ ਜਾਂ ਸੁਯੰਭੂ (स्वयंभव अथवा स्वयंभू) ਦਾ ਤਦਭਵ ਰੂਪ ਹੈ। ਇਸ ਦਾ ਭਾਵ ਹੈ ਆਪਣੇ ਆਪ ਹੋਣ ਵਾਲਾ। ਜੋ ਆਪਣੇ ਅਸਤਿਤ੍ਵ ਨੂੰ ਆਪ ਹੀ ਧਾਰਨ ਕਰੇ, ਜਿਸ ਨੂੰ ਕਿਸੇ ਨਿਰਮਾਣ ਕਰਤਾ ਦੀ ਲੋੜ ਅਨੁਭਵ ਨ ਹੋਵੇ। ਗੁਰੂ ਨਾਨਕ ਨੇ ਥਾਂ ਥਾਂ ਤੇ ਇਸ ਬ੍ਰਹਮ ਵਾਚਕ ਸ਼ਬਦ ਦੀ ਪੁਸ਼ਟੀ ਕੀਤੀ ਹੈ, ਜਿਵੇਂ—

(1) ਥਾਪਿਆ ਨ ਜਾਇ ਕੀਤਾ ਨ ਹੋਇ।
ਆਪੇ ਆਪਿ ਨਿਰੰਜਨੁ ਸੋਇ। (ਜਪੁਜੀ, ਪਉੜੀ 5)

(2) ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਓ।
(ਆਸਾ, ਵਾਰ ਪਉੜੀ 1)

(3) ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ।
(ਵਡਹੰਸ, ਅਲਾਹਣੀਆਂ 3/1)

ਇਸ ਸ਼ਬਦ ਨੂੰ ਕਈ ਥਾਵਾਂ ਤੇ 'ਸੰਭਉ' ਕਰ ਕੇ ਵੀ ਲਿਖਿਆ ਹੈ—

(1) ਆਪਿ ਅਤੀਤੁ ਅਜੋਨੀ **ਸੰਭਉ** ਨਾਨਕ ਗੁਰਮਤਿ ਸੋ ਪਾਇਆ।
(ਮਾਰੂ, ਸੋਲਹੇ 21/12)

(2) ਜਾਤਿ ਅਜਾਤਿ ਅਜੋਨੀ **ਸੰਭਉ**। (ਸੋਰਠ, ਪਦੇ 6/1)

ਗੁਰੂ ਨਾਨਕ ਦਾ ਮਤ ਹੈ ਪਰਮਾਤਮਾ ਨੇ ਖ਼ੁਦ ਹੀ ਆਪਣੇ ਆਪ ਦੀ ਸਿਰਜਨਾ ਕੀਤੀ ਹੈ ਅਤੇ ਨਾਮਰੂਪਾਤਮਕ ਜਗਤ ਉਸ ਦਾ ਖੇਲ ਮਾਤ੍ਰ ਹੈ।[1] ਪਰਮਾਤਮਾ ਨੇ ਆਪਣੇ ਆਪ ਨੂੰ ਉਤਪੰਨ ਕਰ ਕੇ ਉਸ ਰਹੱਸ ਨੂੰ ਪਛਾਣਨ ਦੀ ਸ਼ਕਤੀ ਵੀ ਆਪਣੇ ਪਾਸ ਹੀ ਰਖੀ ਹੈ—

ਜਿਨਿ ਆਪੇ ਆਪਿ ਉਪਾਇ ਪਛਾਤਾ।
(ਮਾਰੂ, ਸੋਲਹੇ 6/1)

**ਗੁਰ ਪ੍ਰਸਾਦਿ :** ਗੁਰੂ ਨਾਨਕ ਨੇ ਉਪਰੋਕਤ ਵਿਸ਼ੇਸ਼ਣਾਂ ਵਾਲੇ ਪਰਮਾਤਮਾ ਦੀ ਪ੍ਰਾਪਤੀ 'ਗੁਰ ਪ੍ਰਸਾਦਿ' ਦੁਆਰਾ ਦਸੀ ਹੈ। 'ਗੁਰ ਪ੍ਰਸਾਦਿ' ਦਾ ਅਰਥ ਹੈ—ਗੁਰੂ ਦੀ ਕ੍ਰਿਪਾ ਦੁਆਰਾ। 'ਪ੍ਰਸਾਦਿ' ਦੀ ਭਾਵਨਾ ਨੂੰ ਪ੍ਰਗਟ ਕਰਨ ਲਈ ਨਦਰ, ਕ੍ਰਿਪਾ, ਕਰਮ ਆਦਿ ਅਨੇਕ ਪ੍ਰਯਾਯ ਵੀ ਵਰਤੇ ਗਏ ਹਨ। 'ਗੁਰ ਪ੍ਰਸਾਦਿ' ਦੇ ਸਿੱਧਾਂਤ ਦੀ ਸਥਾਪਨਾ ਗੁਰੂ ਨਾਨਕ ਬਾਣੀ ਵਿਚ ਥਾਂ ਪੁਰ ਥਾਂ ਹੋਈ ਹੈ—

(1) ਗੁਰਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ।
(ਰਾਮਕਲੀ, ਓਅੰਕਾਰ 47)

---

1. ਤੁਧੁ ਆਪੇ ਆਪੁ ਉਪਾਇਆ।
ਦੂਜਾ ਖੇਲੁ ਕਰਿ ਦਿਖਲਾਇਆ। (ਸਿਰੀ, ਜੋਗੀ ਅੰਦਰਿ ਜੋਗੀਆ/20)

(2) ਗੁਰਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ।
(ਆਸਾ, ਪਦੇ 16/ਰਹਾਉ)

ਪਰਮਾਤਮਾ ਨਾਲ ਮਿਲਾ ਦੇਣ ਵਾਲੇ ਜਾਂ ਪਰਮਾਤਮਾ ਦੀ ਪ੍ਰਾਪਤੀ ਕਰਾ ਦੇਣ ਵਾਲੇ ਗੁਰੂ ਦੇ ਸਰੂਪ ਦਾ ਚਿਤ੍ਰਣ ਵੀ ਗੁਰੂ ਨਾਨਕ ਦੀ ਬਾਣੀ ਵਿਚ ਅਨੇਕ ਥਾਵਾਂ ਤੇ ਹੋਇਆ ਹੈ । ਇਹ ਗੁਰੂ ਉਹ ਆਧਿਆਤਮਿਕ ਸੱਤਾ ਹੈ ਜਿਸ ਵਿਚ ਬ੍ਰਹਮ ਨੇ ਆਪਣੇ ਆਪ ਨੂੰ ਸਥਿਤ ਕੀਤਾ ਹੈ—

(1) ਸਤਿਗੁਰ ਵਿਚ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ।
(ਆਸਾ, ਵਾਰ ਪਉੜੀ 6)

(2) ਗੁਰ ਮਹਿ ਆਪੁ ਰਖਿਆ ਕਰਤਾਰੇ ।
(ਮਾਰੂ, ਸੋਲਹੇ 4/15)

ਅਜੇਹੇ ਗੁਰੂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਇਸ ਸਮਸਿਆ ਦਾ ਸਮਾਧਾਨ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਦਸਿਆ ਗਿਆ ਹੈ—

ਨਦਰਿ ਕਰਹਿ ਜੇ ਆਪਣੀ ਤਾਂ ਨਦਰੀ ਸਤਿਗੁਰੁ ਪਾਇਆ ।
(ਆਸਾ, ਵਾਰ ਪਉੜੀ 4)

ਇਸ ਵਿਸ਼ਲੇਸ਼ਣ ਦੁਆਰਾ ਭਲੀ ਭਾਂਤ ਸਪੱਸ਼ਟ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੁੰਦੀ ਹੈ ਅਤੇ ਗੁਰੂ ਦੀ ਪ੍ਰਾਪਤੀ ਪਰਮਾਤਮਾ ਦੀ ਮਿਹਰ ਨਾਲ ਹੁੰਦੀ ਹੈ । ਇਸ ਤਰ੍ਹਾਂ ਗੁਰੂ ਅਤੇ ਪਰਮਾਤਮਾ ਪਰਸਪਰ ਸੰਬੰਧਿਤ ਅਤੇ ਇਕੋ ਸੱਤਾ ਦੇ ਭਿੰਨ ਭਿੰਨ ਅਥਵਾ ਸੂਖਮ ਅਤੇ ਸਥੂਲ ਰੂਪ ਹਨ ।

ਮੂਲ ਮੰਤ੍ਰ ਵਾਲੇ ਪ੍ਰਤੀਕਾਂ ਤੋਂ ਇਲਾਵਾ ਵੀ ਗੁਰੂ ਨਾਨਕ ਨੇ ਪਰਮਾਤਮਾ ਦੀ ਨਿਰਗੁਣਤਾ ਸੂਚਕ ਹੋਰ ਕਈ ਵਿਸ਼ੇਸ਼ਣ ਵਰਤੇ ਹਨ । ਉਹ ਪਰਮਾਤਮਾ ਬੁੱਧੀ ਅਤੇ ਸਿਆਣਪ ਤੋਂ ਬਹੁਤ ਦੂਰ ਹੈ, ਉਸ ਦਾ ਸਰੂਪ ਬਹੁਤ ਵਿਰਾਟ ਹੈ । ਉਹ ਇਤਨਾ ਵਿਰਾਟ ਹੈ ਕਿ ਉਸ ਨੂੰ ਉਹ ਆਪ ਜਾਂ ਉਸ ਇਤਨੀ ਉਚੀ ਸੱਤਾ ਹੀ ਜਾਣ ਸਕਦੀ ਹੈ—"ਜੇ ਵਡ ਆਪਿ ਜਾਣੈ ਆਪਿ ਆਪਿ ।" ਉਸ ਵਰਗੇ ਗੁਣਾਂ ਵਾਲਾ ਕੋਈ ਸੁਝਦਾ ਹੀ ਨਹੀਂ ਜਿਸ ਨੂੰ ਉਸ ਦੇ ਸਮਰੂਪ ਰਖਿਆ ਜਾਵੇ—"ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ।" ਇਸ ਤੋਂ ਛੁਟ, ਉਹ ਪਰਮਾਤਮਾ ਅਪਾਰ, ਬੇਅੰਤ, ਬੇਸ਼ੁਮਾਰ, ਅਤੁਲ ਅਤੇ ਅਮੁਲ ਵੀ ਹੈ ।

**ਸ੍ਰਿਸ਼ਟੀ :** ਗੁਰੂ ਨਾਨਕ ਨੇ ਸ੍ਰਿਸ਼ਟੀ ਬਾਰੇ ਆਪਣਾ ਮਤ ਪੇਸ਼ ਕਰਦਿਆਂ ਦਸਿਆ ਹੈ ਕਿ ਇਸ ਸਾਰੇ ਸੰਸਾਰ ਦੀ ਉਤਪੱਤੀ, ਸਥਿਤੀ ਅਤੇ ਵਿਕਾਸ ਸਭ ਕੁਝ ਪਰਮਾਤਮਾ ਦੇ ਹੁਕਮ ਨਾਲ ਹੀ ਹੋਇਆ ਹੈ । ਇਹ ਸੈਮਟਿਕ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਪਿਛੇ ਪਾਤਸ਼ਾਹ ਦੇ ਹੁਕਮ ਦੀ ਸਾਰੀ ਗਤਿਵਿਧੀ ਅਤੇ ਸੰਸਕਾਰ ਮੌਜੂਦ ਹਨ । ਉਸ ਦੇ ਹੁਕਮ ਤੋਂ ਬਾਹਰ ਤਾਂ ਗੁਰੂ ਜੀ ਕੁਝ ਵੀ ਨਹੀਂ ਮੰਨਦੇ—

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ । (ਪਉੜੀ 2)

ਇਹ ਸ੍ਰਿਸ਼ਟੀ ਰਚਨਾ ਕਦ ਹੋਈ, ਇਸ ਬਾਰੇ ਅਜੇ ਕੋਈ ਠੀਕ ਤਰ੍ਹਾਂ ਜਾਣ ਨਹੀਂ ਸਕਿਆ ਕਿਉਂਕਿ ਮਨੁੱਖ ਵਿਚ ਕੋਈ ਅਜੇਹੀ ਸ਼ਕਤੀ ਜਾਂ ਸੂਝ ਨਹੀਂ, ਜੋ ਇਸ ਬਾਰੇ ਠੀਕ ਅਨੁਮਾਨ ਲਗਾਵੇ। ਇਸ ਗਲ ਬਾਰੇ ਦਸਣਾ ਮਨੁੱਖ ਦੀ ਜਾਣਕਾਰੀ ਤੋਂ ਪਰੇ ਦੀ ਵਸਤੂ ਹੈ। ਗੁਰੂ ਜੀ ਨੇ ਕਿਹਾ ਹੈ ਕਿ—

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ।
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ।
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ।
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ।
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।

ਗੁਰੂ ਜੀ ਨੇ ਇਹ ਅੰਤਿਮ ਨਿਰਣਾ ਅਵੱਸ਼ ਦੇ ਦਿੱਤਾ ਹੈ ਕਿ ਜਿਸ ਪਰਮਾਤਮਾ ਨੇ ਸੰਸਾਰ ਦੀ ਉਤਪੱਤੀ ਕੀਤੀ ਹੈ ਉਹੀ ਇਸ ਨੂੰ ਜਾਣ ਸਕਦਾ ਹੈ, ਹੋਰ ਕਿਸੇ ਦੀ ਸਮਰਥਾ ਨਹੀਂ। ਇਕ ਥਾਂ ਗੁਰੂ ਜੀ ਨੇ ਸਪੱਸ਼ਟ ਸੰਕੇਤ ਕੀਤਾ ਹੈ ਕਿ ਇਸ ਰਚਨਾ ਦਾ ਵਿਸਤਾਰ ਜਾਂ ਹੋਂਦ ਕੇਵਲ ਇਕ ਵਾਕ ਨਾਲ ਹੋਈ ਹੈ—'ਕੀਤਾ ਪਸਾਉ ਏਕੋ ਕਵਾਉ'।

ਇਹ ਸ੍ਰਿਸ਼ਟੀ ਕਿਤਨੀ ਕੁ ਹੈ, ਇਸ ਬਾਰੇ ਗੁਰੂ ਜੀ ਨੇ ਪੁਰਾਣੇ ਪ੍ਰਚਲਿਤ ਵਿਚਾਰਾਂ ਦਾ ਵਿਰੋਧ ਕਰਦੇ ਹੋਇਆਂ ਕਿਹਾ ਹੈ ਕਿ "ਧਰਤੀ ਹੋਰੁ ਪਰੈ ਹੋਰੁ ਹੋਰੁ।"—ਇਸ ਦਾ ਕੋਈ ਅੰਤ ਨਹੀਂ।—"ਅੰਤੁ ਨ ਜਾਪੈ ਕੀਤਾ ਆਕਾਰੁ। ਅੰਤੁ ਨ ਜਾਪੈ ਪਾਰਾਵਾਰੁ।" ਪਾਤਾਲ ਅਤੇ ਆਕਾਸ਼ ਲੋਕ ਬਾਰੇ ਵੇਰਵਾ ਦਿੰਦੇ ਹੋਇਆਂ ਗੁਰੂ ਜੀ ਨੇ ਲੱਖਾਂ ਪਾਤਾਲਾਂ ਅਤੇ ਲੱਖਾਂ ਆਕਾਸ਼ਾਂ ਦੀ ਹੋਂਦ ਨੂੰ ਮੰਨਿਆ ਹੈ—

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ।

**ਮਾਯਾ**: ਗੁਰੂ ਨਾਨਕ ਨੇ ਮਾਯਾ ਨੂੰ ਕੁਦਰਤ ਕਿਹਾ ਹੈ। ਉਨ੍ਹਾਂ ਨੇ ਮਾਯਾ ਦੀ ਅਨੰਤਤਾ ਸਵੀਕਾਰ ਕੀਤੀ ਹੈ। ਜਪੁਜੀ ਵਿਚ ਉਨ੍ਹਾਂ ਨੇ 'ਕੁਦਰਤਿ ਕਵਣ ਕਹਾ ਵੀਚਾਰੁ। ਵਾਰਿਆ ਨ ਜਾਵਾਂ ਏਕ ਵਾਰ।' ਕਹਿ ਕੇ ਮਾਯਾ ਦੀ ਅਨੰਤਤਾ ਦਾ ਚਿਤ੍ਰਣ ਕੀਤਾ ਹੈ। ਆਸਾ ਦੀ ਵਾਰ ਵਿਚ 'ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ' ਵਾਲਾ ਸ਼ਬਦ ਲਿਖ ਕੇ ਕੁਦਰਤ ਸੰਬੰਧੀ ਬੜੀ ਪ੍ਰਭਾਵਸ਼ਾਲੀ ਅਭਿਵਿਅਕਤੀ ਕੀਤੀ ਹੈ। ਸਿਰੀ ਰਾਗ ਵਿਚ ਤਾਂ ਗੁਰੂ ਜੀ ਨੇ ਇਥੋਂ ਤਕ ਕਿਹਾ ਹੈ ਕਿ ਕੁਦਰਤ ਨੂੰ ਰਚਣ ਵਾਲਾ ਹੀ ਉਸ ਬਾਰੇ ਜਾਣ ਸਕਦਾ ਹੈ—

ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ।
(ਸਿਰੀ, ਅਸਟਪਦੀ 1/4)

**ਜੀਵ**: ਇਹ ਸ੍ਰਿਸ਼ਟੀ ਦੀ ਸਭ ਤੋਂ ਅਧਿਕ ਚੇਤਨਾਸ਼ੀਲ ਸ਼ਕਤੀ ਹੈ। ਗੁਰੂ ਜੀ ਨੇ ਜਪੁਜੀ

ਵਿਚ 'ਹੁਕਮ' ਦੁਆਰਾ ਇਸ ਦੀ ਉਤਪੱਤੀ ਮੰਨੀ ਹੈ ਅਤੇ 'ਹੁਕਮ' ਦੁਆਰਾ ਹੀ ਸੰਸਾਰ ਵਿਚ ਇਹ ਵਡਿਆਈ ਪ੍ਰਾਪਤ ਕਰਦੇ ਹਨ—

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ।

ਜੀਵ, ਉਨ੍ਹਾਂ ਦੀਆਂ ਅਨੇਕ ਜਾਤੀਆਂ ਅਤੇ ਅਨੇਕ ਰੰਗ ਤੇ ਨਾਮ ਆਦਿ ਪਰਮਾਤਮਾ ਦੇ ਹੁਕਮ ਅਧੀਨ ਹੀ ਹਨ—

ਜੀਅ ਜਾਤਿ ਰੰਗਾ ਕੇ ਨਾਵ ।
ਸਭਨਾ ਲਿਖਿਆ ਵੁੜੀ ਕਲਾਮ ।

ਇਹ ਜੀਵ ਅਨੇਕ ਭਾਂਤ ਦੇ ਅਤੇ ਅਨੇਕ ਨਾਵਾਂ ਵਾਲੇ ਹਨ—

ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ।
ਤਿਨ ਕੇ ਨਾਮ ਅਨੇਕ ਅਨੰਤ । (ਪਉੜੀ 34)

ਜੀਵ (ਮਨੁੱਖ) ਨੂੰ ਆਪਣੇ (ਮਾੜੇ ਜਾਂ ਚੰਗੇ) ਕਰਮ ਦਾ ਫਲ ਅਵੱਸ਼ ਭੋਗਣਾ ਹੁੰਦਾ ਹੈ--'ਆਪੇ ਬੀਜਿ ਆਪੇ ਹੀ ਖਾਹੁ ।' ਫਲ ਦਾ ਲੇਖਾ ਪਰਮਾਤਮਾ ਪਾਸ ਹੁੰਦਾ ਹੈ । ਉਸ ਦੇ ਹਕਮ ਨਾਲ ਹੀ ਕੋਈ ਚੰਗਾ ਮਾੜਾ ਬਣਦਾ ਹੈ ਅਤੇ ਸੁਖ ਦੁਖ ਪਾਂਦਾ ਹੈ—

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ।
(ਪਉੜੀ 2)

**ਭਗਤੀ ਭਾਵਨਾ :** ਭਗਤੀ ਦੇ ਅਨੇਕ ਪ੍ਰਕਾਰ ਦੇ ਕਰਮਾਂ ਵਿਚੋਂ ਗੁਰੂ ਨਾਨਕ ਨੇ ਪ੍ਰਭੂ ਦੇ ਨਾਮ ਨੂੰ ਗਾਵਣ ਤੇ ਬਹੁਤ ਬਲ ਦਿੱਤਾ ਹੈ, ਕਿਉਂਕਿ ਇਸ ਦੁਆਰਾ ਦੁੱਖਾਂ ਨੂੰ ਤਿਆਗ ਕੇ ਸੁਖ ਪ੍ਰਾਪਤ ਹੁੰਦੇ ਹਨ—

ਗਾਵੀਐ ਸੁਣੀਐ ਮਨਿ ਰਖੀਐ ਭਾਉ ।
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ । (ਪਉੜੀ 5)

ਪਰਮਾਤਮਾ ਨੂੰ ਗਾਵਣ ਵਾਲਿਆਂ ਦਾ ਕੋਈ ਅੰਤ ਨਹੀਂ, ਸਭ ਚਰ ਅਚਰ ਉਸ ਨੂੰ ਗਾ ਰਹੇ ਹਨ—

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ।
ਗਾਵਹਿ ਚਿਤ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ।
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ।
ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰ ਨਾਲੇ ।
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।
(ਪਉੜੀ 27)

ਪਰਮਾਤਮਾ ਨੂੰ ਉਹੀ ਗਾਉਂਦੇ ਹਨ ਜੋ ਉਸ ਨੂੰ ਚੰਗੇ ਲਗਦੇ ਹਨ, ਜੋ ਉਸ ਦੇ ਨਾਮ ਵਿਚ ਰਤੇ ਹੋਏ ਹਨ—

ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।
(ਪਉੜੀ 27)

ਜਪੁਜੀ ਵਿਚ ਸ਼ਰਧਾ ਦਾ ਸਭ ਤੋਂ ਉਪਰ ਮਹੱਤ੍ਵ ਹੈ । ਇਹ ਸ਼ਰਧਾ ਗੁਰੂ ਅਤੇ ਪਰਮਾਤਮਾ ਪ੍ਰਤੀ ਹੈ । ਕਰਮ ਅਤੇ ਯੋਗ ਦੀਆਂ ਸਾਰੀਆਂ ਸਿੱਧੀਆਂ ਪਰਮਾਤਮਾ ਅਤੇ ਗੁਰੂ ਦੀ ਕ੍ਰਿਪਾ ਤੇ ਨਿਰਭਰ ਹਨ । ਗੁਰੂ ਪ੍ਰਤਿ ਸ਼ਰਧਾ ਪ੍ਰਗਟ ਕਰਦਿਆਂ ਗੁਰੂ ਜੀ ਨੇ ਕਿਹਾ ਹੈ—

ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ । (ਪਉੜੀ 5)

ਸ਼ਰਧਾ ਦਾ ਮਹੱਤ੍ਵ ਸਾਰੇ 'ਆਦਿ ਗ੍ਰੰਥ' ਵਿਚ ਪ੍ਰਤਿਪਾਦਿਤ ਹੋਇਆ ਹੈ, ਕਿਉਂਕਿ ਭਗਤੀ ਭਾਵਨਾ ਦਾ ਸਾਰਾ ਮੰਦਿਰ ਹੀ ਸ਼ਰਧਾ ਤੇ ਉਸਰਦਾ ਹੈ । ਗੁਰੂ ਨਾਨਕ ਨੇ ਭਗਤੀ ਵਿਚ ਸ਼੍ਰਵਣ-ਕਰਮ ਨੂੰ ਵੀ ਅਤਿ ਆਵੱਸ਼ਕ ਮੰਨਿਆ ਹੈ । ਪਰਮਾਤਮਾ ਦੀ ਗਿਆਨ ਪ੍ਰਾਪਤੀ ਲਈ ਉਸ ਬਾਰੇ ਸੁਣਨਾ ਜ਼ਰੂਰੀ ਹੈ । ਜਪੁਜੀ ਵਿਚ ਸ਼੍ਰਵਣ ਦਾ ਮਾਹਾਤਮ ਵਿਸਤਾਰ ਸਹਿਤ ਦਸਿਆ ਗਿਆ ਹੈ । ਗੁਰੂ ਜੀ ਨੇ ਮੰਨਿਆ ਹੈ ਕਿ ਪਰਮਾਤਮਾ ਦੇ ਨਾਮ ਨੂੰ ਸ਼੍ਰਵਣ ਕਰਨ ਨਾਲ ਮਨੁੱਖ ਸਿੱਧਾਂ, ਪੀਰਾਂ, ਦੇਵਤਿਆਂ ਅਤੇ ਨਾਥਾਂ ਆਦਿ ਦੀਆਂ ਪਦਵੀਆਂ ਨੂੰ ਪ੍ਰਾਪਤ ਕਰ ਸਕਦਾ ਹੈ—

ਸੁਣਿਐ ਸਿਧ ਪੀਰ ਸੁਰਿ ਨਾਥ ।
ਸੁਣਿਐ ਧਰਤਿ ਧਵਲ ਆਕਾਸ ।
ਸੁਣਿਐ ਦੀਪ ਲੋਅ ਪਾਤਾਲ ।
ਸੁਣਿਐ ਪੋਹਿ ਨ ਸਕੈ ਕਾਲੁ ।
ਨਾਨਕ ਭਗਤਾ ਸਦਾ ਵਿਗਾਸੁ ।
ਸੁਣਿਐ ਦੂਖ ਪਾਪ ਕਾ ਨਾਸੁ ।8।

ਸ਼੍ਰਵਣ ਤੋਂ ਬਾਦ ਗੁਰੂ ਜੀ ਨੇ ਮਨਨ ਦਾ ਮਹੱਤ੍ਵ ਪ੍ਰਤਿਪਾਦਿਤ ਕੀਤਾ ਹੈ । ਪ੍ਰਕਾਰਾਂਤਰ ਨਾਲ ਇਹੀ ਨਿਧੀ-ਆਸਨ ਹੈ । ਗੁਰੂ ਜੀ ਨੇ ਦਸਿਆ ਹੈ ਕਿ ਜੋ ਮਨੁੱਖ ਪਰਮਾਤਮਾ ਦਾ ਮਨਨ ਕਰਦਾ ਹੈ ਉਸ ਦੀ ਅਵਸਥਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਜੇ ਕੋਈ ਇਸ ਪ੍ਰਕਾਰ ਦੇ ਮਨਨ-ਸ਼ੀਲ ਮਨੁੱਖ ਦਾ ਵਰਣਨ ਕਰਨ ਦਾ ਹੌਸਲਾ ਕਰਦਾ ਹੈ ਤਾਂ ਉਹ ਪਿਛੋਂ ਪਸਚਾਤਾਪ ਕਰਦਾ ਹੈ । ਅਜੇਹੀ ਨ ਕੋਈ ਕਲਮ ਹੈ, ਨ ਕੋਈ ਕਾਗਜ਼ ਜਿਸ ਤੇ ਮਨਨ ਦਾ ਮਹੱਤ੍ਵ ਅੰਕਿਤ ਕੀਤਾ ਜਾ ਸਕੇ ਅਤੇ ਨ ਹੀ ਇਸ ਨੂੰ ਲਿਖਣ ਵਿਚ ਸਮਰਥ ਕੋਈ ਲਿਖਾਰੀ ਵੀ ਹੈ । ਉਹ ਨਾਮ ਅਜੇਹਾ ਹੈ ਜੋ ਉਸ ਨੂੰ ਮੰਨਦਾ ਹੈ ਉਹੀ ਉਸ ਦਾ ਆਨੰਦ ਮਾਣ ਸਕਦਾ ਹੈ । ਇਸ ਤੋਂ ਅੱਗੇ ਗੁਰੂ ਜੀ ਲਿਖਦੇ ਹਨ—

ਮੰਨੈ ਸੁਰਤਿ ਹੋਵੈ ਮਨਿ ਬੁਧਿ ।
ਮੰਨੈ ਸਗਲ ਭਵਣ ਕੀ ਸੁਧਿ ।
ਮੰਨੈ ਮੁਹਿ ਚੋਟਾ ਨਾ ਖਾਇ ।
ਮੰਨੈ ਜਮ ਕੈ ਸਾਥਿ ਨ ਜਾਇ ।

ਐਸਾ ਨਾਮੁ ਨਿਰੰਜਨੁ ਹੋਇ ।
ਜੇ ਕੋ ਮੰਨਿ ਜਾਣੈ ਮਨਿ ਕੋਇ ।13।

ਭਗਤੀ ਕਾਵਿ ਧਾਰਾ ਦੇ ਸਾਰੇ ਸੰਤ ਅਤੇ ਭਗਤ ਕਵੀਆਂ ਨੇ ਨਾਮ ਦੇ ਮਹੱਤ੍ਵ ਨੂੰ ਬਹੁਤ ਉਜਾਗਰ ਕੀਤਾ ਹੈ, ਉਨ੍ਹਾਂ ਦੀ ਬਾਣੀ ਵਿਚ ਨਾਮ ਦੀ ਮਹਿਮਾ ਦਾ ਹੀ ਵਧੇਰੇ ਵਰਣਨ ਹੈ । ਸਿੱਖ ਗੁਰੂਆਂ ਨੇ ਵੀ ਨਾਮ ਦੀ ਅਪਾਰ ਮਹਿਮਾ ਗਾਈ ਹੈ । ਨਾਮ ਅਤੇ ਨਾਮੀ ਵਿਚ ਕੋਈ ਅੰਤਰ ਨਹੀਂ ਹੈ । ਨਾਮ ਹੀ ਨਾਮੀ ਅਰਥਾਤ ਪ੍ਰਭੂ ਦਾ ਪ੍ਰਤੀਕ ਹੈ । ਜਪੁਜੀ ਵਿਚ ਸਤਿਨਾਮ ਹੀ ਕਰਤਾ ਪੁਰਖ, ਇਕ ਅਤੇ ਓਅੰਕਾਰ ਹੈ । ਗੁਰੂ ਨਾਨਕ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਜੋ ਕੁਝ ਵੀ ਅਸਤਿਤ੍ਵ ਵਿਚ ਆਇਆ ਹੈ ਉਹ ਸਭ ਨਾਮ ਹੀ ਹੈ, ਨਾਮ ਤੋਂ ਬਿਨਾ ਕੋਈ ਸਥਾਨ ਨਹੀਂ ਹੈ—

ਜੇਤਾ ਕੀਤਾ ਤੇਤਾ ਨਾਉ ।
ਵਿਣੁ ਨਾਵੈ ਨਾਹੀ ਕੋ ਥਾਉ ।

ਸੰਸਾਰ ਦੇ ਪ੍ਰਾਣੀ ਦੀ ਮੁਕਤੀ ਕੇਵਲ ਨਾਮ ਕਰ ਕੇ ਸੰਭਵ ਹੈ । ਪਾਪਾਂ ਦਾ ਨਾਸ਼ਕ ਕੇਵਲ ਨਾਮ ਹੀ ਹੈ—

ਭਰੀਐ ਮਤਿ ਪਾਪਾ ਕੈ ਸੰਗਿ ।
ਓਹੁ ਧੋਪੈ ਨਾਵੈ ਕੈ ਰੰਗਿ ।

ਜਪੁਜੀ ਦੇ ਅੰਤ ਵਿਚ ਤਾਂ ਗੁਰੂ ਜੀ ਨੇ ਸਪੱਸ਼ਟ ਰੂਪ ਵਿਚ ਕਿਹਾ ਹੈ ਕਿ ਜੋ ਪ੍ਰਾਣੀ ਨਾਮ ਦੀ ਆਰਾਧਨਾ ਕਰਦੇ ਹਨ ਉਨ੍ਹਾਂ ਦੀ ਘਾਲ ਥਾਏਂ ਪੈਂਦੀ ਹੈ । ਉਨ੍ਹਾਂ ਦੇ ਮੁਖ ਪਰਮਾਤਮਾ ਦੀ ਦਰਗਾਹ ਵਿਚ ਉਜਲੇ ਹੁੰਦੇ ਹਨ ਅਤੇ ਉਨ੍ਹਾਂ ਨਾਲ ਹੋਰ ਵੀ ਅਨੇਕਾਂ ਮੁਕਤ ਹੋ ਜਾਂਦੇ ਹਨ—

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ।

ਜਪੁਜੀ ਦੇ ਅੰਤ ਵਿਚ ਖੰਡਾਂ ਬਾਰੇ ਵੀ ਚਰਚਾ ਹੋਈ ਹੈ, ਜਿਸ ਦਾ ਵਿਵਰਣ ਅਗੇ ਪ੍ਰਕਰਣ ਅਨੁਸਾਰ ਦਿੱਤਾ ਹੈ । ਸਾਰਾਂਸ਼ ਇਹ ਕਿ ਗੁਰੂ ਨਾਨਕ ਨੇ ਪੁਰਾਣੀਆਂ ਚਿੰਤਨ ਧਾਰਾਵਾਂ ਵਿਚੋਂ ਉਸਾਰੂ ਅਤੇ ਸਾਮਿਅਕ ਸਥਿਤੀਆਂ ਦੇ ਅਨੁਕੂਲ ਤੱਥ ਲਏ ਹਨ ਅਤੇ ਉਨ੍ਹਾਂ ਦੀ ਨਵੀਨ ਢੰਗ ਨਾਲ ਅਭਿਵਿਅਕਤੀ ਕੀਤੀ ਹੈ ਅਤੇ ਨਾਲ ਨਾਲ ਆਪਣੇ ਮੌਲਿਕ ਸਿੱਧਾਂਤ ਵੀ ਪੇਸ਼ ਕੀਤੇ ਹਨ ।

**ਬੁੱਧੀ ਅਤੇ ਭਾਵ ਦਾ ਸਮਨਵੈ :** ਜਪੁਜੀ ਵਿਚ ਜਿਥੇ ਗਿਆਨ ਅਤੇ ਬੁੱਧੀ ਦੀ ਪ੍ਰਧਾਨਤਾ ਹੈ ਉਥੇ ਨਾਮ ਅਤੇ ਸਿਮਰਨ ਦੀ ਲੋੜ ਵੀ ਦਸੀ ਗਈ ਹੈ । ਦਾਰਸ਼ਨਿਕ ਕਾਵਿ ਵਿਚ ਸਿੱਧਾਂਤਿਕ ਵਿਚਾਰਾਂ ਨੂੰ ਥਾਂ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਤਰਕ ਵਿਤਰਕ ਦੁਆਰਾ ਸਪੱਸ਼ਟ ਕੀਤਾ ਜਾਂਦਾ ਹੈ । ਇਹ ਬੁੱਧੀ ਜਾਂ ਦਿਮਾਗ਼ ਦਾ ਵਿਸ਼ਾ ਹੈ । ਜਿਸ ਕਾਵਿ ਵਿਚ ਅਜੇਹੇ ਤੱਥਾਂ ਦੀ ਪ੍ਰਧਾਨਤਾ ਹੋਵੇ, ਉਸ ਨੂੰ ਆਮ ਕਰਕੇ ਬੌਧਿਕ ਕਾਵਿ ਆਖਿਆ ਜਾਂਦਾ ਹੈ । ਰਹੱਸਵਾਦੀ ਜਾਂ ਭਾਵ ਪ੍ਰਧਾਨ ਕਾਵਿ ਵਿਚ ਦਿਲ ਦੀ ਹੂਕ ਨੂੰ ਜਾਂ ਅਵਿਅਕਤ ਪਰਮਾਤਮਾ ਦੇ ਰਹੱਸਪੂਰਣ ਅਨੁਭਵ ਦੇ ਅਵਿਅਕਤ ਭਾਵਾਂ ਨੂੰ ਪ੍ਰਗਟ ਕੀਤਾ ਜਾਂਦਾ ਹੈ । ਇਹੀ ਭਗਤੀ ਪ੍ਰਧਾਨ ਕਾਵਿ ਜਾਂ ਆਧਿਆਤਮਿਕ ਕਾਵਿ ਹੈ ।

ਜਪੁਜੀ ਦੇ ਆਰੰਭ ਵਿਚ ਪਰਮਾਤਮਾ ਦੇ ਗੁਣਾਂ ਦੀ ਜੋ ਚਰਚਾ ਹੋਈ ਹੈ ਉਹ ਸਿੱਖ ਧਰਮ ਦੀ ਦਾਰਸ਼ਨਿਕਤਾ ਦਾ ਸਾਰ-ਤੱਤੁ ਹੈ ਅਤੇ ਉਸ ਪਰਮਾਤਮਾ ਦੀ ਪ੍ਰਾਪਤੀ ਨੂੰ 'ਗੁਰ ਪ੍ਰਸਾਦਿ' ਦੁਆਰਾ ਦਸ ਕੇ ਦਾਰਸ਼ਨਿਕ ਤੱਥਾਂ ਦੀ ਸਮਾਈ ਭਾਵਾਤਮਕਤਾ ਵਿਚ ਕਰ ਦਿੱਤੀ ਗਈ ਹੈ ਅਤੇ ਨਾਲ ਹੀ ਭਾਣੇ ਵਿਚ ਰਹਿਣ ਅਤੇ ਹੁਕਮ ਨੂੰ ਮੰਨਣ ਦੀ ਤਾਕੀਦ ਕੀਤੀ ਗਈ ਹੈ। ਮੂਲ ਦਾਰਸ਼ਨਿਕ ਪ੍ਰਸ਼ਨ—"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ" ਦਾ ਉੱਤਰ—"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਦੁਆਰਾ ਦੇ ਕੇ ਆਧਿਆਤਮਿਕਤਾ ਅਤੇ ਭਾਵਾਤਮਕਤਾ ਅਥਵਾ ਬੁੱਧੀ ਅਤੇ ਭਾਵ ਨੂੰ ਸਮਨਵਿਤ ਕਰ ਦਿੱਤਾ ਗਿਆ ਹੈ।

ਪੰਜਵੀਂ ਪਉੜੀ ਵਿਚ ਸਾਰੇ ਪ੍ਰਚਲਿਤ ਦਾਰਸ਼ਨਿਕ ਸਿੱਧਾਤਾਂ ਉਤੇ ਪ੍ਰਕਾਸ਼ ਪਾ ਕੇ ਉਨ੍ਹਾਂ ਦਾ ਉਤਰ ਆਪਣੇ ਅਨੁਭਵ ਰਾਹੀਂ ਸਪੱਸ਼ਟ ਰੂਪ ਵਿਚ ਦਿੱਤਾ ਗਿਆ ਹੈ, ਜਿਵੇਂ—ਕੀ ਪਰਮਾਤਮਾ ਦੀ ਮੰਦਿਰਾਂ ਵਿਚ ਬੁਤਾਂ ਵਜੋਂ ਸਥਾਪਨਾ ਹੋ ਸਕਦੀ ਹੈ ? ਕੀ ਉਸ ਦਾ ਆਕਾਰ ਬਣਾਇਆ ਜਾਂ ਕੀਤਾ ਜਾ ਸਕਦਾ ਹੈ ? ਉੱਤਰ ਹੈ ਕਿ "ਆਪੇ ਆਪਿ ਨਿਰੰਜਨੁ ਸੋਇ"। ਉਹ ਆਪ ਹੀ ਕਾਰਣ ਅਤੇ ਆਪ ਹੀ ਕਾਰਜ ਹੈ। ਉਹ ਸਥਾਪਨਾ, ਰੂਪ, ਆਕਾਰ ਪ੍ਰਕਾਰ ਤੋਂ ਮੁਕਤ ਹੈ। ਉਸ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਉੱਤਰ ਮਿਲਦਾ ਹੈ "ਜਿਨਿ ਸੇਵਿਆ ਤਿਨਿ ਪਾਇਆ ਮਾਨੁ"। ਇਸ ਪ੍ਰਕਾਰ ਪ੍ਰਭੂ ਦੀ ਭਗਤੀ ਤੇ ਜ਼ੋਰ ਦਿੱਤਾ ਹੈ ਜੋ ਦੁਖ-ਨਾਸ਼ਕ ਅਤੇ ਸੁਖ-ਦਾਇਕ ਹੈ। ਇਥੇ ਇਕ ਪਾਸੇ ਬੌਧਿਕ ਚਰਚਾ ਚਲਦੀ ਹੈ ਅਤੇ ਦੂਜੇ ਪਾਸੇ ਤੁਰੰਤ ਭਗਤੀ ਦੇ ਮਹੱਤੁ ਨੂੰ ਦਸ ਕੇ ਬੌਧਿਕਤਾ ਦੀ ਘੁੰਡੀ ਆਤਮ-ਅਨੁਭੂਤੀ ਨਾਲ ਖੋਲ੍ਹ ਦਿੱਤੀ ਜਾਂਦੀ ਹੈ।

ਫਿਰ ਵੇਦ ਅਤੇ ਨਾਦ ਬਾਰੇ ਚਰਚਾ ਹੈ। ਵੇਦ ਅਤੇ ਨਾਦ ਦਾ ਮਹੱਤੁ ਨ ਮੰਨਦੇ ਹੋਇਆਂ ਗੁਰਮੁਖ (ਪਰਮਾਤਮਾ) ਦੀ ਮਹਾਨਤਾ ਦਸੀ ਹੈ ਕਿਉਂਕਿ ਉਸ ਵਿਚ ਹੀ ਸਭ ਕੁਝ ਸਮਾਇਆ ਹੋਇਆ ਹੈ, ਫਿਰ ਬਾਹਰਲੇ ਸਾਧਨਾਂ ਵਿਚ ਨ ਭਟਕ ਕੇ ਸਿਧਾ ਪਰਮਾਤਮਾ ਨਾਲ ਸੰਬੰਧ ਸਥਾਪਿਤ ਕੀਤਾ ਗਿਆ ਹੈ। ਦੇਵੀ ਦੇਵਤਿਆਂ ਦੀ ਉਪਾਸਨਾ ਨੂੰ ਵੀ ਤੁਛ ਦਸ ਕੇ ਗੁਰੂ ਦੇ ਮਹੱਤੁ ਨੂੰ ਉਜਾਗਰ ਕੀਤਾ ਗਿਆ ਹੈ ਕਿਉਂਕਿ ਇਹ ਸਾਰੀਆਂ ਸ਼ਕਤੀਆਂ ਉਸ ਵਿਚ ਹੀ ਸਮਾਈਆਂ ਹੋਈਆਂ ਹਨ—

ਗੁਰ ਈਸਰੁ ਗੁਰ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ।

ਇਸ ਦੇ ਨਾਲ ਹੀ ਭਗਤੀ ਦੇ ਮਹੱਤੁ ਦੀ ਸਥਾਪਨਾ ਕੀਤੀ ਗਈ ਹੈ ਕਿ "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।" ਇਥੇ ਆ ਕੇ ਦਾਰਸ਼ਨਿਕ ਤਰਕ ਵਿਤਰਕ ਦਾ ਅੰਤ ਭਗਤੀ ਵਿਚ ਕੀਤਾ ਗਿਆ ਹੈ। ਅਸਲ ਵਿਚ, ਗੁਰੂ ਨਾਨਕ ਪ੍ਰਤਿਪਾਦਿਤ ਵਿਸ਼ੇ ਦਾ ਆਰੰਭ ਦਰਸ਼ਨ ਦੀ ਭੂਮੀ ਤੋਂ ਕਰਕੇ ਉਸ ਦਾ ਅੰਤ ਰਹੱਸਮਈ ਜਾਂ ਭਾਵਨਾਮਈ ਭਗਤੀ ਵਿਚ ਕਰਦੇ ਹਨ।

ਗੁਰੂ ਜੀ ਤੀਰਥਾਂ ਦਾ ਨਾਹਵਣਾ, ਉਮਰਾਂ ਦਾ ਵਧਾਵਣਾ ਆਦਿ ਅਨੇਕ ਕਰਮ-ਕਾਂਡਾਂ ਵਲ ਸੰਕੇਤ ਕਰਕੇ ਮਨੁੱਖ ਨੂੰ ਆਧਿਆਤਮਿਕ ਉਨਤੀ ਵਲ ਲੈ ਜਾਂਦੇ ਹਨ। ਫਿਰ ਭਗਤੀ ਦੇ ਸੁਣਨ ਅਤੇ ਮਨਨ, ਚਿੰਤਨ ਅਤੇ ਧਿਆਨ ਦੇ ਪੱਖਾਂ ਨੂੰ ਦਸਦੇ ਹਨ ਅਤੇ ਮਨੁੱਖ ਦੁਆਰਾ ਇਸ ਕਮਾਈ ਦੇ ਕਰਨ ਉਪਰੰਤ 'ਪੰਚ' ਦੀ ਅਵਥਸਾ ਦੀ ਪ੍ਰਾਪਤੀ ਦਸੀ ਹੈ। ਸਤਾਰ੍ਹਾਂ ਵੀ ਪਉੜੀ ਵਿਚ

'ਅਸੰਖ' ਦੇ ਵਿਚਾਰ ਦੁਆਰਾ ਸ੍ਰਿਸ਼ਟੀ ਦੇ ਅਨੇਕ ਤੱਥਾਂ ਤੇ ਪ੍ਰਕਾਸ਼ ਪਾਇਆ ਗਿਆ ਹੈ। ਇਸ ਪਉੜੀ ਤਕ ਦਾਰਸ਼ਨਿਕ ਪਖ ਦਸਿਆ ਗਿਆ ਹੈ ਤੇ ਸਰਬਤ੍ਰ ਭਗਤੀ ਦੇ ਮਹੱਤ੍ਵ ਤੇ ਪ੍ਰਕਾਸ਼ ਪਾਇਆ ਗਿਆ ਹੈ ਪਰ 17ਵੀਂ ਅਤੇ 18ਵੀਂ ਪਉੜੀਆਂ ਵਿਚ ਫਿਰ ਦਾਰਸ਼ਨਿਕ ਤੱਥਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ ਕਿ ਅਸੰਖ ਚੋਰ, ਠਗ, ਮੂਰਖ, ਹਤਿਆਰੇ ਪਾਪੀ ਹਨ, ਕਿਤਨੇ ਹੀ ਕੁੜਿਆਰ ਮਲੇਛ, ਨਿੰਦਕ ਹਨ। ਇਹ ਸਾਰੀ ਬੌਧਿਕ ਚੇਤਨਾਤਾ ਹੈ ਪਰ ਅੰਤਿਮ ਪੰਕਤੀ ਵਿਚ "ਜੋ ਤੁਧੁ ਭਾਵੈ ਸਾਈ ਭਲੀ ਕਾਰ" ਦੁਆਰਾ ਇਸ ਸਾਰੇ ਚਿੰਤਨ ਦੀ ਸਮਾਈ ਦਾਸ ਭਾਵਨਾ ਦੁਆਰਾ ਪ੍ਰਭੂ ਚਰਣਾਂ ਵਿਚ ਕਰ ਦਿੱਤੀ ਗਈ ਹੈ। ਉਨ੍ਹੀਵੀਂ ਪਉੜੀ ਵਿਚ ਨਾਮ ਦੇ ਮਹੱਤ੍ਵ ਨੂੰ ਦਸਦਿਆਂ ਹੋਇਆਂ ਇਸ ਤੱਥ ਤੇ ਪ੍ਰਕਾਸ਼ ਪਾਇਆ ਗਿਆ ਹੈ ਕਿ—

ਭਰੀਐ ਮਤਿ ਪਾਪਾ ਕੈ ਸੰਗਿ।
ਓਹੁ ਧੋਪੈ ਨਾਵੈ ਕੈ ਰੰਗਿ।

ਸਤਾਈਵੀਂ ਪਉੜੀ ਤਕ ਭਾਵਨਾ ਅਤੇ ਬੁੱਧੀ ਸੰਬੰਧੀ ਤੱਥਾਂ ਦੇ ਸੁਮੇਲ ਨਾਲ ਵਿਸ਼ੇ ਦਾ ਸਾਵਾਂ ਵਿਸ਼ਲੇਸ਼ਣ ਹੁੰਦਾ ਗਿਆ ਹੈ ਪਰ ਅਠਾਈਵੀਂ ਪਉੜੀ ਤੋਂ ਫਿਰ ਤੱਥ-ਅਨੁਵਸ਼ੀ ਦ੍ਰਿਸ਼ਟੀ ਪ੍ਰਬਲ ਹੋ ਗਈ ਹੈ। ਜੋਗੀਆਂ, ਸ਼ੈਵਾਂ, ਵੈਸ਼ਣਵਾਂ ਦੇ ਮਤ ਦੀ ਪੜਚੋਲ ਕਰਕੇ ਉਨ੍ਹਾਂ ਦੇ ਭੇਖਾਂ ਦਾ ਅੰਗਛੇਦ ਕੀਤਾ ਗਿਆ ਹੈ। ਅਠਾਈਵੀਂ ਪਉੜੀ ਵਿਚ ਜੋਗ ਧਰਮ ਦੇ ਸਾਧਨ ਅਤੇ ਸਾਰੇ ਬਾਹਰਲੇ ਚਿੰਨ੍ਹ ਪ੍ਰਗਟ ਕਰਕੇ ਉਨ੍ਹਾਂ ਦੇ ਮੁਕਾਬਲੇ ਤੇ ਗੁਰਮਤ ਵਿਚ ਲੀਨ ਭਗਤ ਦੇ ਰਹੱਸਪੂਰਣ ਅਨੁਭੂਤੀ ਜਨਿਤ ਚਿਨ੍ਹਾਂ ਨੂੰ ਰੂਪਮਾਨ ਕੀਤਾ ਗਿਆ ਹੈ। ਤਰਕ ਦਾ ਤਕਾਜ਼ਾ ਹੈ ਕਿ ਜੇ ਕਿਸੇ ਤੱਥ ਨੂੰ ਤੁਛ ਦਸਣਾ ਹੋਵੇ ਤਾਂ ਉਸ ਦੇ ਮੁਕਾਬਲੇ ਤੇ ਸਮਾਨਾਂਤਰ ਉਚੇਰੇ ਤੱਥ ਨੂੰ ਸਥਾਪਿਤ ਕਰ ਦਿਓ। ਪਹਿਲਾ ਤੱਥ ਆਪਣੇ ਆਪ ਹੀ ਨੀਵਾਂ ਦਿਸੇਗਾ। ਇਸ ਦਾਰਸ਼ਨਿਕ ਯੁਕਤੀ ਦੀ ਵਰਤੋਂ ਇਸ ਪਉੜੀ ਵਿਚ ਹੋਈ ਹੈ। ਗੁਰਮਤ ਦੇ ਮੁਕਾਬਲੇ ਤੇ ਨਾਥ ਸਾਧਕ ਦੀਆਂ ਧਾਰਨਾਵਾਂ ਤੁਛ ਪ੍ਰਤੀਤ ਹੋਣ ਲਗ ਜਾਂਦੀਆਂ ਹਨ। ਨਾਥ ਸਾਧਕ ਗੋਰਖ ਨਾਥ ਨੂੰ ਪ੍ਰਣਮ ਕਰਦਾ ਹੈ, ਉਸ ਦੇ ਮੁਕਾਬਲੇ ਤੇ ਗੁਰ ਨਾਨਕ ਨੇ "ਜੁਗ ਜੁਗ ਏਕੋ ਵੇਸ" ਵਿਚ ਰਹਿਣ ਵਾਲੇ ਅਗੇ ਨਮਸਕਾਰ ਕੀਤੀ ਹੈ। ਇਸੇ ਤਰ੍ਹਾਂ ਹੋਰ ਤੱਥ ਵਿਸ਼ਲੇਸ਼ਣ ਕਰਦਿਆਂ ਇਸ ਰਚਨਾ ਦੇ ਮੂਲ ਪ੍ਰਸ਼ਨ "ਕਿਵ ਸਚਿਆਰਾ..." ਦਾ ਹਲ "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ" ਵਿਚ ਦਸਿਆ ਗਿਆ ਹੈ। ਅਤੇ ਅੰਤ ਵਿਚ ਇਸ ਸਾਰੇ ਤਰਕ ਵਿਤਰਕ ਨੂੰ ਸਮਾਪਤ ਕਰਕੇ ਭਗਤ ਦੀ ਵਿਜੈ ਕਰਾਈ ਗਈ ਹੈ ਅਤੇ ਭਗਤੀ ਵਿਚ ਸਭ ਤੋਂ ਮਹੱਤ੍ਵ 'ਨਾਮ' ਦੀ ਆਰਾਧਨਾ ਨੂੰ ਦਿੱਤਾ ਗਿਆ ਹੈ—

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।

ਇਸ ਤਰ੍ਹਾਂ ਗੁਰੂ ਨਾਨਕ ਨੇ ਉਸ ਵਕਤ ਤਕ ਪ੍ਰਚਲਿਤ ਪ੍ਰਭੂ, ਜੀਵ, ਜਗਤ, ਸ੍ਰਿਸ਼ਟੀ ਸੰਬੰਧੀ ਸਾਰੀਆਂ ਪਰੰਪਰਾਵਾਂ ਦਾ ਭੇਦ ਖੋਲ੍ਹਦਿਆਂ ਪ੍ਰਭੂ ਦੇ ਵਾਸਤਵਿਕ ਸਰੂਪ ਅਤੇ ਉਸ ਦੀ ਪ੍ਰਾਪਤੀ ਦੇ ਸਾਧਨ ਨੂੰ ਉਜਾਗਰ ਕੀਤਾ ਹੈ। ਨਾਲੇ, ਉਸ ਦੀ ਪ੍ਰਾਪਤੀ ਬੁੱਧੀ ਰਾਹੀਂ ਨ ਮੰਨ ਕੇ ਭਗਤੀ ਅਤੇ 'ਨਾਮ' ਦੀ ਆਰਾਧਨਾ ਦੁਆਰਾ ਦਸੀ ਹੈ। ਇਸ ਕਲਾਤਮਕ ਰਚਨਾ ਦੁਆਰਾ ਦਰਸ਼ਨ ਅਤੇ ਬੁੱਧੀ ਦੋਹਾਂ ਨੂੰ ਭਗਤੀ ਅਤੇ ਭਾਵਨਾ ਨਾਲ ਇੰਜ ਜੋੜਿਆ ਹੈ ਕਿ ਬੁੱਧੀ ਦੀ ਸਾਰੀ ਕਾਰਵਾਈ ਨਿਸਫਲ ਪ੍ਰਤੀਤ ਹੋਣ ਲਗ ਜਾਂਦੀ ਹੈ ਅਤੇ ਅੰਤਿਮ ਜਿਤ ਭਗਤੀ ਜਾਂ ਭਾਵਨਾ ਦੀ

ਹੀ ਹੈ । ਇਸ ਕਵਿਤਾ ਵਿਚ ਜਜ਼ਬੇ ਅਤੇ ਫਲਸਫੇ ਦਾ ਸੁੰਦਰ ਮੇਲ ਹੋਇਆ ਹੈ । ਇਸ ਪਖੋਂ ਜਪੁਜੀ ਗੁਰੂ ਨਾਨਕ ਦੀ ਸਰਬੋਤਮ ਰਚਨਾ ਹੈ ।

**ਜਪੁਜੀ ਦੀ ਪ੍ਰਬੰਧਾਤਮਕਤਾ** : ਕੁਝ ਵਿਦਵਾਨ ਜਪੁਜੀ ਨੂੰ ਪ੍ਰਬੰਧ ਕਾਵਿ ਮੰਨਦੇ ਹਨ । ਇਸ ਵਿਚਾਰ ਨਾਲ ਸਹਿਮਤ ਹੋਣਾ ਸਿੱਧਾਂਤਿਕ ਭੁਲ ਹੈ, ਕਿਉਂਕਿ ਵਿਦਵਾਨ ਅਚਾਰੀਆਂ ਨੇ ਆਪਣੇ ਸਿੱਧਾਂਤ ਸ਼ਾਸਤ੍ਰਾਂ ਅਨੁਸਾਰ ਪ੍ਰਬੰਧ ਕਾਵਿ ਦੀਆਂ ਕੁਝ ਵਿਸ਼ੇਸ਼ ਸੀਮਾਵਾਂ ਨਿਸਚਿਤ ਕੀਤੀਆਂ ਹਨ ਅਤੇ ਉਨ੍ਹਾਂ ਸੀਮਾਵਾਂ ਦਾ ਵਧ ਤੋਂ ਵਧ ਪਾਲਣ ਹੋਣਾ ਪ੍ਰਬੰਧ ਕਾਵਿ ਲਈ ਆਵੱਸ਼ਕ ਹੈ । ਇਸ ਦੀ ਅਣਹੋਂਦ ਵਿਚ ਪ੍ਰਬੰਧ ਕ੍ਰਿਤੀ ਪ੍ਰਬੰਧਾਤਮਕ ਨ ਹੋ ਕੇ ਅਨਰਗਲ (ਉਬੜ-ਖਾਬੜ) ਅਤੇ ਅਨਾਯੋਜਿਤ ਜੇਹੀ ਹੋ ਜਾਂਦੀ ਹੈ । ਹੁਣ ਵੇਖਣਾ ਇਹ ਹੈ ਕੀ 'ਜਪੁਜੀ' ਰਚਨਾ ਪ੍ਰਬੰਧ ਕਾਵਿ ਦੀਆਂ ਅਵੱਸ਼ਕਤਾਵਾਂ ਨੂੰ ਪੂਰਾ ਕਰਦੀ ਹੈ ਜਾਂ ਨਹੀਂ ? ਜੇ ਜਪੁਜੀ ਇਨ੍ਹਾਂ ਨਿਸਚਿਤ, ਪਾਰੰਪਰਿਕ ਅਤੇ ਸਿੱਧਾਂਤਿਕ ਨਿਯਮਾਂ ਤੇ ਪੂਰੀ ਉਤਰੇ ਤਾਂ ਇਸ ਨੂੰ ਪ੍ਰਬੰਧ ਕਾਵਿ ਦਾ ਨਾਂ ਦੇਣਾ ਉਚਿਤ ਹੈ ਅਤੇ ਜੇ ਨਹੀਂ ਤਾਂ ਇਸ ਨੂੰ ਪ੍ਰਬੰਧ ਕਾਵਿ ਕਹਿਣਾ ਅਨੁਚਿਤ ਧਾਰਣਾ ਹੈ ।

ਇਸ ਦਾ ਮੰਗਲਾਚਰਣ ਪ੍ਰਬੰਧ ਕਾਵਿ ਦੀ ਰੀਤੀ ਅਨੁਸਾਰ ਭਾਂਵੇ ਹੈ ਪਰ ਨ ਤਾਂ ਇਸ ਵਿਚ ਨਮਸਕਾਰਾਤਮਕਤਾ ਹੈ ਅਤੇ ਨ ਹੀ ਬੰਦਨਾ, ਇਸ ਲਈ ਇਸ ਦੇ ਮੰਗਲ ਦਾ ਸਰੂਪ ਪ੍ਰਬੰਧ ਕਾਵਿ ਦੇ ਮੰਗਲ ਵਾਲਾ ਨਹੀਂ, ਸਗੋਂ ਕਿਸੇ ਸੰਤ ਕਵੀ ਦੀ ਮੁਕਤ ਭਾਵਨਾ ਹੀ ਹੈ । ਇਹ ਇਕ ਸੂਤ੍ਰ ਹੈ ਅਤੇ ਪ੍ਰਭੂ ਦੇ ਕੇਵਲ ਗੁਣਾਂ ਵਲ ਸੰਕੇਤ ਹੈ ।

ਇਹ ਰਚਨਾ ਛੰਦ-ਬੱਧ ਤਾਂ ਹੈ, ਪਰ ਸਰਗ-ਬੱਧ ਨਹੀਂ । ਇਸ ਵਿਚ ਬ੍ਰਿਤਾਂਤ ਜਾਂ ਕਥਾਨਕ ਨਹੀਂ ਸਗੋਂ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ"—ਇਸ ਆਧਿਆਤਮਿਕ ਸਚ ਦੀ ਪ੍ਰਾਪਤੀ ਲਈ ਸਾਧਨਾ-ਮਾਰਗ ਪੇਸ਼ ਕੀਤਾ ਗਿਆ ਹੈ । ਇਸ ਵਿਚ ਕਿਸੇ ਨਾਇਕ ਦੀ ਕਲਪਨਾ ਵੀ ਨਹੀਂ ਕੀਤੀ ਗਈ । ਪ੍ਰਬੰਧ ਕਾਵਿ ਦਾ ਇਕ ਵਿਸ਼ੇਸ਼ ਮੰਤਵ ਹੁੰਦਾ ਹੈ—ਕਿਸੇ ਆਦਰਸ਼ ਜੀਵਨ ਦੀ ਪ੍ਰੇਰਨਾ ਜਾਂ ਜਾਤੀ-ਪ੍ਰੇਮ । ਜਪੁਜੀ ਉਦੇਸ਼-ਸਹਿਤ ਰਚਨਾ ਅਵੱਸ਼ ਹੈ ਪਰ ਪ੍ਰਬੰਧ ਕਾਵਿ ਪਰੰਪਰਾ ਵਾਲਾ ਇਹ ਉਦੇਸ਼ ਨਹੀਂ । ਇਸ ਵਿਚ ਤਾਂ ਮਨੁੱਖ ਦੀ ਮੁਕਤੀ ਲਈ ਵਿਚਾਰ ਪ੍ਰਗਟਾਏ ਗਏ ਹਨ । ਇਸ ਵਿਚ ਨ ਸ਼ਾਸਤ੍ਰੀ ਛੰਦ-ਵਿਧਾਨ ਹੈ, ਨ ਹੀ ਅਲੰਕਾਰ-ਯੋਜਨਾ । ਆਤਮਿਕ ਆਨੰਦ ਪ੍ਰਾਪਤੀ ਲਈ ਸਰਲ ਸਾਧਨਾ ਨੂੰ ਵਰਤਿਆ ਗਿਆ ਹੈ ।

ਇਸ ਵਿਚ ਨ ਤਾਂ ਨਾਟਕੀ ਸੰਧੀਆਂ ਹਨ, ਨ ਹੀ ਅਰਥ ਪ੍ਰਕ੍ਰਿਤੀਆ । ਹਾਂ, ਪ੍ਰਸ਼ਨੋਤਰੀ ਵਿਧੀ ਵਰਤ ਕੇ ਉਤਸੁਕਤਾ ਦਾ ਵਾਯੂਮੰਡਲ ਜ਼ਰੂਰ ਪੈਦਾ ਕੀਤਾ ਗਿਆ ਹੈ । ਪਲਾਟ ਦਾ ਵੀ ਇਸ ਵਿਚ ਅਭਾਵ ਹੈ । ਅਸਲ ਵਿਚ, ਇਹ ਵਿਚਾਰ ਪ੍ਰਧਾਨ ਸੰਤ ਕਾਵਿ ਹੈ । ਇਸ ਉਤੇ ਪ੍ਰਬੰਧ ਕਾਵਿ ਦੇ ਲੱਛਣਾਂ ਦਾ ਘਟਾਉ ਇਕ ਦਮ ਨਹੀਂ ਹੁੰਦਾ । ਫਲਸਰੂਪ, ਇਸ ਨੂੰ ਪ੍ਰਬੰਧ ਕਾਵਿ ਕਹਿਣਾ ਭੁਲ ਹੈ ।

ਹਾਂ, ਇਸ ਦੀ ਆਪਣੀ ਇਕ ਨਿਸਚਿਤ ਵਿਚਾਰ ਲੜੀ ਹੈ ਅਤੇ ਇਸ ਵਿਚ ਪ੍ਰਗਟ ਕੀਤੇ ਵਿਚਾਰਾਂ ਦਾ ਉਤਰੋਤਰ ਵਿਕਾਸ ਵੀ ਪ੍ਰਬੰਧ ਪੂਰਣ ਹੈ । ਪਰਮਾਤਮਾ ਨਾਲ ਅਭੇਦ ਹੋਣਾ, ਅਥਵਾ ਮਹਾ ਆਨੰਦ ਦੀ ਪ੍ਰਾਪਤੀ ਕਰਨਾ ਹੀ ਇਸ ਕਾਵਿ ਦਾ ਮੁੱਖ ਉਦੇਸ਼ ਹੈ ਅਤੇ ਪਰਮ ਬ੍ਰਹਮ ਦੀ ਪ੍ਰਾਪਤੀ ਲਈ ਜੋ ਸੀੜ੍ਹੀਆਂ ਅਰਥਾਤ ਪਉੜੀਆਂ ਦਸੀਆਂ ਗਈਆਂ ਹਨ, ਉਹ ਸਿਲਸਿਲੇਵਾਰ ਇਕ ਦੂਜੀ ਤੋਂ ਬਾਦ ਆਉਂਦੀਆਂ ਹਨ ਅਤੇ ਜਿਗਿਆਸੂ ਨੂੰ ਆਪਣੀ ਇਛਿਤ ਮੰਜ਼ਿਲ ਵਲ ਅਗੇ ਵਧਾਈ ਜਾਂਦੀਆਂ ਹਨ ।

ਇਸ ਦੇ ਮੁਢ ਵਿਚ ਮੂਲ ਮੰਤ੍ਰ ਦੇ ਕੇ ਪਰਮਾਤਮਾ ਦਾ ਸਰੂਪ ਸਪੱਸ਼ਟ ਕੀਤਾ ਗਿਆ ਹੈ। ਫਿਰ ਉਸ ਦੇ 'ਸੱਚ' ਸਰੂਪ ਦੀ ਹਰ ਸਥਿਤੀ ਵਿਚ ਅਜਰਤਾ ਅਮਰਤਾ ਦਸ ਕੇ ਸਾਧਕ ਦੇ ਮਨ ਵਿਚ ਉਸ ਦੀ ਪ੍ਰਾਪਤੀ ਲਈ ਉਤਸੁਕਤਾ ਪੈਦਾ ਕੀਤੀ ਗਈ ਹੈ। ਅਜੇਹੇ ਉਤਸੁਕ ਸਾਧਕ ਨੂੰ 'ਕੂੜ ਦੀ ਪਾਲਿ ਤੋੜਨਾ' ਉਸ ਦੇ ਜੀਵਨ ਦਾ ਉਦੇਸ਼ ਦਸਿਆ ਗਿਆ ਹੈ। ਇਸ ਨਾਲ ਜਪੁਜੀ ਦੇ ਵਿਸ਼ੇ ਦਾ ਬੋਧ ਹੁੰਦਾ ਹੈ ਅਤੇ ਨਾਲ ਹੀ ਸੰਕੇਤਿਕ ਜਵਾਬ ਦਿੱਤਾ ਗਿਆ ਹੈ ਕਿ ਹੁਕਮ ਅਨੁਸਾਰ ਹੀ ਸਭ ਕੁਝ ਕਰਨਾ ਹੈ। ਇਥੇ ਹੁਕਮ ਦਾ ਸਰੂਪ ਵੀ ਚੰਗੀ ਤਰ੍ਹਾਂ ਨਾਲ ਉਜਾਗਰ ਕੀਤਾ ਗਿਆ ਹੈ।

ਇਸ ਸੰਪੂਰਣ ਸਚ ਦੀ ਪ੍ਰਾਪਤੀ ਦਾ ਵਿਸ਼ਲੇਸ਼ਣ ਅੰਤ ਵਿਚ ਦਿੱਤਾ ਹੈ—

"ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।"

ਤੀਜੀ ਪਉੜੀ ਵਿਚ ਉਸੇ ਮਹਾਨ ਪ੍ਰਭੂ ਦਾ ਗੁਣ ਗਾਇਨ ਕਰਨ ਵਾਲਿਆਂ ਦਾ ਮਾਹਾਤਮ ਦਸਿਆ ਹੈ। ਪਹਿਲੀਆਂ ਤਿੰਨ ਪਉੜੀਆਂ ਅਤੇ ਸ਼ਲੋਕ ਦੁਆਰਾ ਵਿਸ਼ੇ ਦੀ ਭੂਮਿਕਾ ਤਿਆਰ ਕਰਕੇ ਸੰਪੂਰਣ ਵਿਸ਼ੇ ਦਾ ਦਿਗਦਰਸ਼ਨ ਕਰਵਾ ਦਿੱਤਾ ਗਿਆ ਹੈ ਅਤੇ ਹੁਕਮ ਦਾ ਸਰੂਪ ਨਿਰਣਿਤ ਕੀਤਾ ਗਿਆ ਹੈ।

ਇਸੇ ਤਰ੍ਹਾਂ ਅਗੇ ਵੀ ਸਾਰੇ ਵਿਸ਼ੇ ਦੀ ਉਸਾਰੀ ਚਾਰ ਚਾਰ ਪਉੜੀਆਂ ਦੇ ਗੁਟਾਂ ਵਿਚ ਕੀਤੀ ਗਈ ਹੈ। ਇਸ ਤਰ੍ਹਾਂ ਜਪੁਜੀ ਦੇ ਵਿਚਾਰ-ਭਵਨ ਦੀ ਉਸਾਰੀ ਹੋਈ ਹੈ। ਕੁਲ 38 ਪਉੜੀਆਂ ਹਨ। ਪਹਿਲਾ ਸ਼ਲੋਕ ਅਤੇ ਤਿੰਨ ਪਉੜੀਆਂ, ਅਗਲੀਆਂ 32 ਪਉੜੀਆਂ ਦੀਆਂ ਅੱਠ ਚੌਕੜੀਆਂ ਅਤੇ ਅੰਤਿਮ ਤਿੰਨ ਪਉੜੀਆਂ ਅਤੇ ਇਕ ਸ਼ਲੋਕ (ਅੰਤਿਮ ਚੌਕੜੀ)—ਇਹ ਕੁਲ ਦਸ ਚੌਕੜੀਆਂ ਇਸ ਵਿਚਾਰ-ਭਵਨ ਦੀ ਉਸਾਰੀ ਵਿਚ ਉਪਸਥਿਤ ਹੋਈਆਂ ਹਨ।

ਚੌਥੀ ਪਉੜੀ ਵਿਚ ਗੁਰਮਤ ਸਿੱਧਾਂਤ ਦਾ ਪਰਮ ਸਤਿ ਦੀ ਪ੍ਰਾਪਤੀ ਸੰਬੰਧੀ ਸੂਤਰ ਦਿੱਤਾ ਮਿਲਦਾ ਹੈ—"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰ।" ਅਗਲੀਆਂ ਤਿੰਨ ਪਉੜੀਆਂ ਵਿਚ ਮੰਦਿਰਾਂ ਦੀ ਮੂਰਤੀ ਪੂਜਾ, ਤੀਰਥ ਇਸਨਾਨ, ਕਰਮ ਕਾਂਡ ਅਤੇ ਯੋਗ ਮਤ ਦੁਆਰਾ ਵਧਾਈ ਉਮਰ ਦੀ ਨਿਰਾਧਾਰਤਾ ਦਸਦੇ ਹੋਇਆਂ 'ਗੁਣੀ ਨਿਧਾਨੁ ਨੂੰ ਗਾਵਣ ਦਾ ਉਪਦੇਸ਼ ਦਿੱਤਾ ਗਿਆ ਹੈ ਕਿਉਂਕਿ "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨਾ ਜਾਈ।"

ਤੀਜੀ ਚੌਕੜੀ (8-11) ਵਿਚ ਸ੍ਰਵਣ (श्रवण) ਸਿੱਧਾਂਤ ਨੂੰ ਅਪਨਾਉਣ ਲਈ ਬਲ ਦਿੱਤਾ ਹੈ ਅਤੇ ਚੌਥੀ ਮੰਜ਼ਿਲ (12-15) ਤੇ ਪੁਜ ਕੇ ਮਨਨ ਚਿੰਤਨ ਕਰਨ ਦੇ ਮਹੱਤ੍ਵ ਤੇ ਪ੍ਰਕਾਸ਼ ਪਾਇਆ ਗਿਆ ਹੈ। ਇਨ੍ਹਾਂ ਦੋਹਾਂ ਸਾਧਨਾਵਾਂ ਦੁਆਰਾ ਪਰਮ ਗਿਆਨ ਪ੍ਰਾਪਤ ਹੁੰਦਾ ਹੈ।

ਸ੍ਰਵਣ ਅਤੇ ਮਨਨ ਉਪਰੰਤ ਮਨੁੱਖ 'ਪੰਚ' ਦੀ ਪ੍ਰਧਾਨ ਅਵਸਥਾ ਨੂੰ ਪ੍ਰਾਪਤ ਕਰਦਾ ਹੈ, ਪਰ ਪ੍ਰਭੂ ਦੀ ਮਾਇਆ ਬੇਅੰਤ ਹੈ, 'ਪੰਚ' ਵੀ ਉਸ ਦੇ ਵਾਸਤਵਿਕ ਸਰੂਪ ਨਹੀਂ ਪਾ ਸਕਦਾ। ਉਹ ਤਾਂ "ਜੋ ਤੁਧੁ ਭਾਵੈ ਸਾਈ ਭਲੀ ਕਾਰ" ਕਰਨ ਲਈ ਆਪਾ ਸਮਰਪਣ ਕਰਦਾ ਹੈ। ਅਸੰਖਾਂ ਜਪੀਆਂ ਤਪੀਆਂ, ਪਾਪੀਆਂ ਪਾਖੰਡੀਆਂ ਦਾ ਉਲੇਖ ਕਰਕੇ ਪ੍ਰਭੂ ਦੀ ਵਾਰ ਵਾਰ ਬੇਅੰਤਤਾ ਦਸੀ ਗਈ ਹੈ। ਇਹ ਸਾਰੀ ਬੇਅੰਤਤਾ, ਅਸਲ ਵਿਚ, ਨਾਮ ਹੀ ਹੈ ਕਿਉਂਕਿ "ਵਿਣੁ ਨਾਵੈ ਨਾਹੀ ਕੋ ਥਾਉ।" "ਤੂ ਸਦਾ ਸਲਾਮਤਿ ਨਿਰੰਕਾਰ" ਦੀ ਪੰਕਤੀ ਦਾ ਵਾਰ ਵਾਰ ਦੁਹਰਾਉ ਕਰਕੇ ਪੰਜਵੀਂ ਮੰਜ਼ਿਲ ਅਤੇ ਸੰਪੂਰਣ ਰਚਨਾ ਦੇ ਅੱਧ ਦੀ ਸਮਾਪਤੀ ਹੋਈ ਹੈ।

ਛੇਵੀਂ ਮੰਜ਼ਿਲ ਤੇ ਪਾਪਾਂ ਦਾ ਨਾਸ਼ਕ ਨਾਮ ਦਸਿਆ ਹੈ—'ਭਰੀਐ ਮਤਿ ਪਾਪਾਂ ਕੈ ਸੰਗ। ਓਹੁ ਧੋਪੈ ਨਾਵੈ ਕੈ ਰੰਗਿ।' ਅਤੇ ਇਸ ਸੰਸਾਰ ਦਾ ਸਰੂਪ ਦਸਦੇ ਹੋਇਆਂ ਇਕ ਪਾਸੇ ਪਰੰਪਰਾਗਤ ਵਿਚਾਰ ਪ੍ਰਣਾਲੀਆਂ ਦੀ ਤੁਛਤਾ ਦਸੀ ਗਈ ਹੈ ਅਤੇ ਦੂਜੇ ਪਾਸੇ ਉਸ ਅਨੰਤਤਾ ਦਾ ਗਿਆਨ ਜਾਣਨ ਦੀ ਸ਼ਕਤੀ ਕੇਵਲ ਪ੍ਰਭੂ ਵਿਚ ਹੀ ਕੇਂਦ੍ਰੀਭੂਤ ਮੰਨੀ ਗਈ ਹੈ। ਉਸ ਮਹਾਨ ਸੱਤਾ ਦਾ ਕੋਈ ਵੀ ਅੰਤ ਨਹੀਂ ਪਾ ਸਕਿਆ। ਜਿਸ ਦੇ ਮਨ ਵਿਚੋਂ ਉਹ ਸੱਤਾ ਨਹੀਂ ਭੁਲਦੀ, ਉਸ ਤੁਲ ਸੰਸਾਰ ਦਾ ਕੋਈ ਵਿਅਕਤੀ ਜਾਂ ਸੰਪਤੀ ਨਹੀਂ ਹੈ।

ਸਤਵੀਂ ਸਥਿਤੀ ਵਿਚ ਪ੍ਰਭੂ ਦੀ ਮਹਾਨਤਾ, ਉਸ ਦੇ ਹੁਕਮ ਤੇ ਰਜ਼ਾ ਨੂੰ ਪ੍ਰਕਾਸ਼ਿਆ ਗਿਆ ਹੈ। ਚੌਵੀਂਵੀ, ਪਚੀਵੀਂ ਅਤੇ ਛਬੀਵੀਂ ਪਉੜੀਆਂ ਵਿਚ ਪ੍ਰਭੂ ਦੀਆਂ ਅਨੰਤ ਸੰਸਾਰਿਕ ਦਾਤਾਂ ਵਲ ਵਿਸਤਾਰ ਸਹਿਤ ਸੰਕੇਤ ਕੀਤਾ ਗਿਆ ਹੈ। ਇਨ੍ਹਾਂ ਤਿੰਨਾਂ ਪਉੜੀਆਂ ਵਿਚ ਕ੍ਰਮਵਾਰ 'ਅੰਤ ਨਾ' 'ਕੇਤੇ ਕੇਤੇ' ਅਤੇ 'ਅਮੁਲ' ਆਦਿ ਅਨੰਤਤਾ ਸੂਚਕ ਪਦ ਅਥਵਾ ਵਿਸ਼ੇਸ਼ਣ ਵਰਤ ਕੇ ਮਨੁੱਖੀ ਮਨ ਨੂੰ ਉਸ ਮਹਾਨ ਸੱਤਾ ਵਿਚ ਕੇਂਦ੍ਰਿਤ ਕੀਤਾ ਗਿਆ ਹੈ। ਅੰਤਿਮ ਪਉੜੀ ਵਿਚ ਪ੍ਰਭ ਦੇ ਦਰ-ਦਰਬਾਰ ਦੇ ਠਾਠ ਤੇ ਮਹਾਨਤਾ ਦੇ ਵੇਰਵੇ ਵਾਰ ਵਿਵਰਣ ਦੇ ਕੇ ਉਸ ਦੇ ਸੰਪੂਰਣ ਸਰੂਪ ਨੂੰ ਪ੍ਰਸਤੁਤ ਕੀਤਾ ਗਿਆ ਹੈ ਅਤੇ ਅੰਤਿਮ ਤੁਕ ਦੁਆਰਾ ਉਸ ਦੇ ਹੁਕਮ ਦੀ ਅਟਲਤਾ ਅਤੇ ਉਸ ਦੀ ਰਜ਼ਾ ਵਿਚ ਰਹਿਣ ਲਈ ਨਿਸਚਾ ਪ੍ਰਗਟ ਕੀਤਾ ਹੈ—

ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।
ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ।

ਅਠਵੇਂ ਪੜਾ ਤੇ ਸੰਸਾਰ ਦੇ ਸਾਰੇ ਧਰਮਾਂ ਦੇ ਬਾਹਰਲੇ ਕਰਮ-ਕਾਂਡੀ ਕਰਮਾਂ ਨੂੰ ਚੰਗੀ ਤਰ੍ਹਾਂ ਵੇਖ ਕੇ ਉਨ੍ਹਾਂ ਦੇ ਬਾਹਰਲੇ ਸਾਧਨਾਂ ਦੀ ਨਿਖੇਧੀ ਕਰਦੇ ਹੋਇਆਂ ਸਤਿ ਦੀ ਪ੍ਰਾਪਤੀ ਲਈ ਸੰਤੋਖ, ਸ਼ਰਮ, ਧਿਆਨ, ਕਾਲ, ਕੁਆਰੀ ਕਾਇਆ, ਪਰਤੀਤਿ, ਸੰਪੂਰਣ ਸਮਾਜ ਅਤੇ ਮਨ ਨੂੰ ਜਿਤਣਾ—ਇਹ ਮਾਰਗ ਦਸੇ ਗਏ ਹਨ। ਇਸੇ ਤਰ੍ਹਾਂ ਵੈਸ਼ਣਵਾਂ, ਸ਼ੈਵਾਂ ਦੀਆਂ ਨਿਖਿਧ ਰੀਤੀਆਂ ਦੇ ਸਮਤੁਲ ਆਤਮਿਕ ਸ਼ੁੱਧੀ-ਪਰਕ ਪੱਖਾਂ ਤੇ ਬਲ ਦਿੱਤਾ ਗਿਆ ਹੈ ਉਸ ਪ੍ਰਭੂ ਦੇ 'ਜਿਵ ਤਿਸ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣ' ਅਤੇ 'ਸਚੇ ਕੀ ਸਾਚੀ ਕਾਰ' ਗੁਣਾਂ ਨੂੰ ਹੋਰ ਸਪਸ਼ਟ ਕੀਤਾ ਮਿਲਦਾ ਹੈ। ਨਾਲ ਹੀ, ਉਸ ਪ੍ਰਭੂ ਨੂੰ ਯੁਗ ਯੁਗ ਵਿਚ ਇਕੋ ਵੇਸ ਧਾਰੀ ਮੰਨਿਆ ਗਿਆ ਹੈ।

ਨੌਵੇਂ ਪੜਾ (੩੨-੩੫) ਤੇ ਪੁਜ ਕੇ ਮੋੜ ਸਿਖਰ ਵਲ ਹੋ ਗਿਆ ਹੈ ਅਤੇ ਟੋਰ ਵੀ ਤੀਬਰ ਹੋ ਗਈ ਹੈ। ਬਾਹਰਲੇ ਵਿਸਤਾਰ ਨੂੰ ਛਡਕੇ ਬੰਦੇ ਨੂੰ ਮੰਜ਼ਿਲਾਂ ਪਾਰ ਕਰਵਾ ਕੇ ਪਰਮਾਤਮਾ ਦੇ ਧਿਆਨ ਵਿਚ ਕੇਂਦ੍ਰਿਤ ਕਰ ਦਿੱਤਾ ਗਿਆ ਹੈ। ਇਸ ਤਰ੍ਹਾਂ ਪਰਮਾਤਮਾ ਪ੍ਰਾਪਤੀ ਦੇ ਰਾਹ ਦੀਆਂ ਪਉੜੀਆਂ ਪਾਰ ਕਰਕੇ ਇਕੀਸ (ਇਕ ਈਸ਼) ਵਿਚ ਸਮਾਉਣ ਦੀ ਸਥਿਤੀ ਉਤਪੰਨ ਹੋ ਜਾਂਦੀ ਹੈ ਅਤੇ ਪੂਰਬ ਕਥਿਤ 'ਆਕਾਸ਼ ਲੋਕ' ਅਰਥਾਤ 'ਬ੍ਰਹਮ ਲੋਕ' ਦੀਆਂ ਗੱਲਾਂ ਸੁਣ ਕੇ ਕੀੜਿਆਂ ਤੁਲ ਸੰਸਾਰਿਕ ਪ੍ਰਾਣੀਆਂ ਵਿਚ ਪ੍ਰਭੂ ਤਕ ਪਹੁੰਚਣ ਦੀ ਇੱਛਾ ਪੈਦਾ ਹੋ ਜਾਂਦੀ ਹੈ ਜਿਨ੍ਹਾਂ ਤੇ ਪ੍ਰਭੂ ਦੀ ਨਜ਼ਰ ਸਵਲੀ ਹੋ ਜਾਂਦੀ ਹੈ ਉਹ ਉਸ ਵਿਚ ਹੀ ਲੀਨ ਹੋ ਜਾਂਦੇ ਹਨ ਅਤੇ ਕੂੜੇ ਭਾਂਡੇ ਫੁਟ ਜਾਂਦੇ ਹਨ। ਪਰ ਇਹ ਸਾਰੀ ਸ਼ਕਤੀ ਪ੍ਰਭੂ-ਵਸ਼ ਹੈ। ਜੀਵ ਸੰਸਾਰਿਕ ਬੰਧਨਾਂ ਨੂੰ

ਛਡ ਕੇ ਜਦ ਪ੍ਰਭੂ ਲੋਕ ਵਿਚ ਪੁਜਦਾ ਹੈ ਤਾਂ ਉਸ ਦੇ ਵਾਸਤਵਿਕ ਸਰੂਪ ਜਾਂ (ਕੱਚੇ ਪੱਕੇ) ਦਾ ਨਿਰਣਾ ਹੁੰਦਾ ਹੈ। ਪਰਮਾਤਮਾ ਤਕ ਪ੍ਰਾਪਤੀ ਦੇ ਕਈ ਖੰਡ ਜਾਂ ਅਵਸਥਾਵਾਂ ਹਨ। ਸੰਸਾਰਿਕ ਅਵਸਥਾਵਾਂ ਦਾ ਸੰਬੰਧ ਪ੍ਰਸਤੁਤ ਮੰਜ਼ਿਲ ਜਾਂ ਪੜਾ ਨਾਲ ਹੈ। ਜਦ ਮਨੁੱਖ ਵਿਚ ਪਹਿਲਾਂ ਧਾਰਮਿਕ ਭਾਵਨਾ ਜਾਗਦੀ ਹੈ ਤਾਂ ਉਸ ਦੀ ਨਜ਼ਰ ਕੁਦਰਤ ਦੇ ਬਾਹਰਲੇ ਕੰਮਾਂ ਉਤੇ ਪੈਂਦੀ ਹੈ, ਜੋ ਕਿਸੇ ਬਝਵੇਂ ਨੇਮ ਅਧੀਨ ਚਲ ਰਹੇ ਹਨ। ਇਨ੍ਹਾਂ ਨੂੰ ਵੇਖ ਕੇ ਮਨੁੱਖ ਆਪਣੀ ਅਗਵਾਈ ਲਈ ਜੋ ਨੇਮ ਬਣਾਂਦਾ ਹੈ, ਉਹ ਨਿਰੋਲ ਸਭਿਆਚਾਰਕ ਹੁੰਦੇ ਹਨ, ਜਿਵੇਂ ਚੰਗੇ ਕੰਮਾਂ ਦਾ ਫਲ ਚੰਗਾ ਤੇ ਮੰਦੇ ਕੰਮਾਂ ਦਾ ਫਲ ਮੰਦਾ ਹੁੰਦਾ ਹੈ। ਇਹ ਦਰਜਾ ਫਰਜ਼ ਜਾਂ ਕਾਨੂੰਨ ਦਾ ਹੈ। ਇਸ ਤੋਂ ਅਗਲਾ ਖੰਡ ਜਾਂ ਦਰਜਾ ਗਿਆਨ ਅਰਥਾਤ ਵਿਚਾਰ ਦਾ ਹੈ। ਇਸ ਵਿਚ ਸਾਧਕ ਨੂੰ ਦੇਸ਼ ਕਾਲ ਦਾ ਦਾਇਰਾ ਹੋਰ ਵੀ ਖੁਲ੍ਹਾ ਹੋ ਜਾਣ ਕਰਕੇ ਆਧਿਆਤਮਿਕ ਜਿਗਿਆਸਾ ਦੀ ਰੁਚੀ ਪੈਦਾ ਹੋ ਜਾਂਦੀ ਹੈ, ਜਿਸ ਨਾਲ ਉਹ ਵੇਖਦਾ ਹੈ ਕਿ ਧਰਮ ਕਮਾਉਣ ਦਾ ਯਤਨ ਕੇਵਲ ਉਹ ਹੀ ਨਹੀਂ ਕਰ ਰਿਹਾ, ਸਗੋਂ ਧਰੂ ਅਤੇ ਬੁਧ ਜੇਹੇ ਸੁਰਤੀ ਸੇਵਕ ਇਸੇ ਕੰਮ ਵਿਚ ਲਗੇ ਹੋਏ ਹਨ। ਸਭ ਚੇਤਨ ਰੂਪ ਵਿਚ ਉਸ ਵਿਚਾਰ ਵਿਚ ਲੀਨ ਹਨ। ਇਥੇ ਦਿਮਾਗੀ ਕਾਰਵਾਈ ਸਮਾਪਤ ਹੋ ਜਾਂਦੀ ਹੈ ਤੇ ਸਾਧਕ ਉਪਰਲੀ ਸਿਖਰ ਤੇ ਪਹੁੰਚਣ ਦੀ ਤੀਬਰ ਇੱਛਾ ਰਖ ਕੇ ਅਗੇ ਕਦਮ ਪੁਟਦਾ ਹੈ।

ਦਸਵੇਂ ਪੜਾ (੩੬—੩੮+੧ ਸ਼ਲੋਕ) ਤੋਂ ਉਦਮ ਦਾ ਦਰਜਾ ਸ਼ੁਰੂ ਹੁੰਦਾ ਹੈ ਜਿਸ ਦੁਆਰਾ ਮਾਨਸਿਕ 'ਸੁਰਤਿ ਮਤਿ ਮਨਿ ਬੁਧਿ' ਦੀ ਘਾੜਤ ਹੁੰਦੀ ਹੈ। ਚੰਗੇ ਮਾੜੇ ਦੀ ਪਹਿਚਾਣ ਕਰਕੇ ਮਨੁੱਖ ਅਗੇ ਨੂੰ ਵਧਦਾ ਹੈ। ਉਸ ਲਈ ਨੇਕੀ ਦਾ ਰੂਪ ਕਾਫੀ ਖਿਚ ਰਖਦਾ ਹੈ। ਇਹ ਸਾਰੀ ਤਿਆਰੀ ਅਮਲ ਦੇ ਦਰਜੇ ਤਕ ਪਹੁੰਚਦੀ ਹੈ। ਇਥੋਂ ਕਰਮ ਖੰਡ ਦਾ ਆਰੰਭ ਹੈ। ਇਸ ਅਵਸਥਾ ਵਿਚ ਪੁਜ ਕੇ ਨੇਕੀ ਦੀਆਂ ਸਾਰੀਆਂ ਤਾਕਤਾਂ ਜਥੇਬੰਦ ਹੋ ਕੇ ਮਨੁੱਖ ਨੂੰ ਧਾਰਮਿਕ ਜੋਧਾ ਬਣਾ ਦਿੰਦੀਆਂ ਹਨ। ਫਿਰ ਨ ਉਹ ਮਰਦਾ ਹੈ, ਨ ਠਗਿਆ ਜਾ ਸਕਦਾ ਹੈ। ਕਈ ਵਿਦਵਾਨ ਵਿਆਖਿਆਕਾਰਾਂ ਨੇ ਕਰਮ ਖੰਡ ਦਾ ਅਰਥ ਭਾਰਤੀ ਪਰੰਪਰਾ ਅਨੁਸਾਰ 'ਅਮਲ' ਨ ਕਰਕੇ ਪ੍ਰਭੂ ਕ੍ਰਿਪਾ ਜਾਂ ਮਿਹਰ ਕੀਤਾ ਹੈ, ਕਿਉਂਕਿ ਉਨ੍ਹਾਂ ਦਾ ਤਰਕ ਹੈ ਕਿ ਅਮਲ ਜਾਂ ਕਰਮ ਬਾਰੇ ਤਾਂ ਇਸ ਪ੍ਰਸੰਗ ਦੇ 'ਸਰਮ ਖੰਡ' ਵਿਚ ਕਰਮ ਜਾਂ ਉਦਿਯੋਗ ਦੁਆਰਾ ਮਲ ਅਮਲੀ ਸਿੱਧਾਂਤ ਦਾ ਪ੍ਰਤਿਪਾਦਨ ਕਰ ਦਿੱਤਾ ਗਿਆ ਹੈ। ਇਹ ਸਿੱਧਾਂਤ, ਅਸਲ ਵਿਚ, ਕਰਮ ਅਰਥਾਤ ਬਖ਼ਸ਼ਿਸ਼ ਦਾ ਸਚਕ ਹੈ। ਇਹ ਮੂਲ ਰੂਪ ਵਿਚ ਈਸਾਈ ਦ੍ਰਿਸ਼ਟੀਕੋਣ ਹੈ, ਜਿਸ ਨੇ ਇਸਲਾਮ ਦੁਆਰਾ ਭਾਰਤ ਵਿਚ ਆ ਕੇ ਇਥੋਂ ਦੀਆਂ ਦਾਰਸ਼ਨਿਕ ਵਿਚਾਰ ਧਾਰਾਵਾਂ ਨੂੰ ਪ੍ਰਭਾਵਿਤ ਕੀਤਾ। ਸੂਫੀ ਫ਼ਕੀਰ ਵੀ ਪ੍ਰਭੂ ਦੀ ਮਿਹਰ ਅਤੇ ਕਰਮ ਦੀ ਦ੍ਰਿਸ਼ਟੀ ਤੇ ਸਦਾ ਆਸ ਲਗਾਈ ਰਖਦੇ ਹਨ। ਜੇ ਉਹ ਬਖਸ਼ਿਸ਼ ਕਰੇ ਤਾਂ ਉਸ ਕਾਦਰ ਕਰੀਮ ਦਾ ਕਰਮ ਤੇ ਮੇਹਰ ਹੀ ਬੰਦੇ ਨੂੰ ਸਭ ਗੁਣ ਸੰਪੰਨ ਕਰ ਦਿੰਦੀ ਹੈ, ਫਿਰ ਉਹ ਜੋਧ ਮਹਾਬਲ ਸੂਰ ਦੇ ਚਰਨਾਂ ਵਿਚ ਪੁਜ ਕੇ ਖੁਦ ਜੋਧ ਮਹਾਬਲ ਸੂਰ ਹੀ ਹੋ ਜਾਂਦਾ ਹੈ। ਫਿਰ ਉਹ ਨ ਮਰਦਾ ਹੈ ਨ ਠਗਿਆ ਜਾਂਦਾ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਰਾਮ ਨਿਵਾਸ ਕਰਨ ਲਗ ਜਾਂਦਾ ਹੈ। ਉਸ ਵਿਚ ਸੂਫੀ 'ਜ਼ੋਰ' ਦਾ ਸਮਾਵੇਸ਼ ਵੀ ਸੰਭਵ ਹੈ। 'ਜ਼ੋਰ' ਦੁਆਰਾ ਹੀ ਸੂਫੀ ਅਲੌਕਿਕ ਸ਼ਕਤੀਆਂ ਦਾ ਪ੍ਰਕਾਸ਼ ਕਰਦੇ ਹਨ। ਕ੍ਰਿਪਾ ਸਿੱਧਾਂਤ ਵਿਚ ਭਾਰਤੀ ਭਗਤੀ ਭਾਵਨਾ ਦੇ ਅਨੁਗ੍ਰਹ ਦੀ ਛਾਇਆ ਵੀ ਕਿਸੇ ਨ ਕਿਸੇ ਰੂਪ ਵਿਚ ਵੇਖੀ

ਜਾ ਸਕਦੀ ਹੈ। ਅੰਤਿਮ ਖੰਡ 'ਸਚ ਖੰਡ' ਹੈ ਜਿਥੇ ਪਰਮਾਤਮਾ, ਨਿਰੰਕਾਰ ਵਸਦਾ ਹੈ। ਉਥੇ ਮਨੁੱਖ ਪਹੁੰਚ ਕੇ ਹੁਕਮ ਦੇ ਸਿੱਧਾਂਤ ਅਨੁਸਾਰ ਚਿੱਤ ਚਰਨਾਂ ਨਾਲ ਜੋੜ ਲੈਂਦਾ ਹੈ। ਇਥੇ ਪਹੁੰਚ ਕੇ ਇਸ ਰਚਨਾ ਦੇ ਮੂਲ ਪ੍ਰਸ਼ਨ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ਦਾ ਹਲ ਜਾਂ ਨਿਸਤਾਰਾ ਦਿੱਤਾ ਗਿਆ ਹੈ।

ਸਾਧਕ ਦੀ ਇਹ ਅਵਸਥਾ ਪਰਮਾਨੰਦ, ਪਰਮਪਦ ਜਾਂ ਅਮਰਾਪਦ ਦੀ ਅਵਸਥਾ ਹੈ ਜਦੋਂ ਕਿ ਉਹ 'ਵੇਖੈ ਵਿਗਸੈ ਕਰਿ ਵੀਚਾਰੁ' ਦੀ ਅਲੌਕਿਕ ਅਤੇ ਰਹੱਸਮਈ ਸਥਿਤੀ ਨੂੰ ਪ੍ਰਾਪਤ ਹੁੰਦਾ ਹੈ ਇਸ ਤਰ੍ਹਾਂ ਸਾਧਕ ਦੇ ਸਾਹਮਣੇ ਮਹੱਤ੍ਵਪੂਰਣ ਗੰਭੀਰ ਅਧਿਆਤਮਿਕ ਪ੍ਰਸ਼ਨ ਪਾ ਕੇ ਉਸ ਦਾ ਉਚਿਤ ਹਲ ਪੇਸ਼ ਕੀਤਾ ਹੈ ਅਤੇ ਸਾਰੀਆਂ ਸਥਿਤੀਆਂ ਵਿਚੋਂ ਗੁਜ਼ਾਰਦੇ ਹੋਇਆਂ ਉਸ ਨੂੰ 'ਸਚ ਖੰਡ' ਵਿਚ ਪਹੁੰਚਾ ਕੇ ਨਿਰੰਕਾਰ ਦੇ ਚਰਣਾਂ ਨਾਲ ਜੋੜਿਆ ਗਿਆ ਹੈ। ਅੰਤਿਮ 'ਜਤ ਪਾਹਾਰਾ' ਵਾਲੀ ਪਉੜੀ ਵਿਚ ਸੂਫ਼ੀ ਅਤੇ ਹੋਰ ਸਾਧਨਾ ਮਾਰਗ ਦੇ ਪ੍ਰਤਿ ਅਸੰਤੋਸ਼ ਪ੍ਰਗਟ ਕਰਦੇ ਹੋਏ ਸ਼ਬਦ ਨੂੰ ਸਚੀ ਟਕਸਾਲ ਵਿਚ ਘੜਨ ਦੀ ਇੱਛਾ ਪ੍ਰਗਟ ਕੀਤੀ ਗਈ ਹੈ।

ਅੰਤਿਮ ਸ਼ਲੋਕ ਵਿਚ 'ਪਉਣ ਗੁਰੂ ਪਾਣੀ ਪਿਤਾ' ਦੁਆਰਾ ਇਸ ਸੰਸਾਰ ਦੇ ਵਿਰਾਟ ਪਰਿਵਾਰਿਕ ਰੂਪ ਨੂੰ ਸਿਰਜਿਆ ਗਿਆ ਹੈ। ਅਤੇ ਇਨ੍ਹਾਂ ਪਰਿਵਾਰਿਕ ਧੰਧਿਆਂ ਵਿਚੋਂ ਪੁਗਣ ਵਾਲੇ ਲਈ ਤਕੜਾ ਨਾਅਰਾ ਮਾਰਿਆ ਗਿਆ ਹੈ ਕਿ—

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।

ਇਸ ਤਰ੍ਹਾਂ ਇਕ ਮਹਾਨ ਅਤੇ ਮਹਤਪੂਰਣ ਆਧਿਆਤਮਿਕ ਵਿਸ਼ੇ ਨੂੰ ਲੈ ਕੇ ਪੜਾ-ਦਰ-ਪੜਾ ੧੦ ਮੰਜ਼ਿਲਾਂ ਤੋਂ ਗੁਜ਼ਾਰ ਕੈ ਉਚਿਤ ਕਰਮ ਅਤੇ ਵਿਵਸਥਿਤ ਯੋਜਨਾ ਦੁਆਰਾ ਨੇਪਰੇ ਚੜ੍ਹਾਇਆ ਗਿਆ ਹੈ। ਇਹੀ ਇਸ ਕਾਵਿ ਦੀ ਪ੍ਰਬੰਧਾਤਮਕਤਾ ਹੈ, ਪਰ ਇਹ ਸ਼ਾਸਤ੍ਰੀ ਵਿਧੀ ਵਾਲਾ ਪ੍ਰਬੰਧ ਕਾਵਿ ਨਹੀਂ ਹੈ।

**ਅਨੁਭੂਤੀ ਦੀ ਅਭਿਵਿਅਕਤੀ :** ਮਹਾਨ ਅਤੇ ਉੱਦਾਤ ਅਨੁਭੂਤੀ ਜੇ ਕੋਝੇ ਢੰਗ ਨਾਲ ਅਭਿਵਿਅਕਤ ਕੀਤੀ ਜਾਵੇ ਤਾਂ ਉਸ ਦਾ ਮਹੱਤ੍ਵ ਘਟ ਜਾਂਦਾ ਹੈ, ਪਰ ਜੇ ਉਸਨੂੰ ਸੁੰਦਰਤਾਪੂਰਣ ਸੁਹਜਾਤਮਕ ਢੰਗ ਨਾਲ ਪ੍ਰਗਟ ਕੀਤਾ ਜਾਵੇ ਤਾਂ ਸੋਨੇ ਉਪਰ ਸੁਹਾਗੇ ਵਾਲੀ ਗਲ ਹੁੰਦੀ ਹੈ। ਅਭਿਵਿਅਕਤੀ ਨੂੰ ਸੁੰਦਰ ਅਤੇ ਪ੍ਰਭਾਵ-ਪੂਰਣ ਬਣਾਉਣ ਦੇ ਤਰੀਕੇ ਸ਼ੈਲੀ ਅਖਵਾਂਦੇ ਹਨ। ਸ਼ੈਲੀ ਦੁਆਰਾ ਅਨੁਭੂਤੀ ਨੂੰ ਸਮਾਹਿਤ ਅਤੇ ਵਿਵਸਥਿਤ ਕੀਤਾ ਜਾਂਦਾ ਹੈ। ਆਦਰਸ਼ ਸ਼ੈਲੀ ਲਈ ਤਿੰਨ ਤੱਤ੍ਵਾਂ—ਬੌਧਿਕ ਤੱਤ੍ਵ, ਭਾਵਾਤਮਕ ਤੱਤ੍ਵ ਅਤੇ ਸੁਹਜਾਤਮਕ ਤੱਤ੍ਵ ਦੇ ਵਿਦਿਮਾਨ ਹੋਣ ਅਤੇ ਇਨ੍ਹਾਂ ਦੇ ਸੰਤੁਲਨ ਦੀ ਕਲਪਨਾ ਕੀਤੀ ਜਾਂਦੀ ਹੈ। ਇਨ੍ਹਾਂ ਤਿੰਨਾਂ ਵਿਚੋਂ ਜਿਸ ਰਚਨਾ ਵਿਚ ਜੋ ਤੱਤ੍ਵ ਪ੍ਰਬਲ ਹੋ ਜਾਂਦਾ ਹੈ ਉਸ ਦੀ ਸ਼ੈਲੀ ਕ੍ਰਮਵਾਰ ਬੌਧਿਕ, ਭਾਵਾਤਮਕ ਜਾਂ ਸੁਹਜਾਤਮਕ ਹੋ ਜਾਂਦੀ ਹੈ। ਜਪੁਜੀ ਵਿਚਾਰ ਪ੍ਰਧਾਨ ਰਚਨਾ ਹੈ। ਇਸ ਵਿਚ ਬੌਧਿਕ ਤੱਤ੍ਵ ਦੀ ਅਧਿਕਤਾ ਹੈ, ਪਰ ਫਿਰ ਵੀ ਇਸ ਵਿਚ ਇਤਨੇ ਸੰਤੁਲਨ ਨਾਲ ਗੁਰੂ ਨਾਨਕ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਕਿ ਬੌਧਿਕਤਾ ਦੇ ਨਾਲ ਨਾਲ ਭਾਵਾਤਮਕ ਅਤੇ ਸੁਹਜਾਤਮਕ ਤੱਤ੍ਵ ਵੀ ਸਬਲ ਰੂਪ ਵਿਚ ਵਿਦਿਮਾਨ ਹਨ। ਇਸ ਸੰਬੰਧੀ ਅਧਿਕ ਵਿਚਾਰ ਕਰ ਲੈਣਾ ਅਸੰਗਤ ਨਹੀਂ ਹੋਵੇਗਾ।

ਜਪੁਜੀ ਦੀ ਲਿਖਣ-ਸ਼ੈਲੀ ਸਮੁੱਚੇ ਤੌਰ ਤੇ ਸੂਤ੍ਰਿਕ ਹੈ। ਪਰਮਾਤਮਾ ਸੰਬੰਧੀ ਮਹਾਨ ਵਿਚਾਰਾਂ ਨੂੰ ਕੇਵਲ ੪੦ ਛੰਦਾਂ ਵਿਚ ਹੀ ਬੜੇ ਸੰਖਿਪਤ ਰੂਪ ਵਿਚ ਬਿਆਨ ਕਰ ਦਿੱਤਾ ਗਿਆ ਹੈ। ਇਹ ਅਤਿ ਗੁਟ ਅਥਵਾ ਸਮਾਸ ਸ਼ੈਲੀ ਦਾ ਵੀ ਸੁੰਦਰ ਨਮੂਨਾ ਹੈ। ਵਾਸਤਵ ਵਿਚ, ਪ੍ਰਥਮ ਸੂਤ੍ਰ ਜਾਂ ਮੂਲ ਮੰਤ੍ਰ ਹੀ ਸਿੱਖ ਧਰਮ ਦੇ ਪਰਮਾਤਮਾ ਪ੍ਰਤਿ ਦ੍ਰਿਸ਼ਟੀਕੋਣ ਦਾ ਸਾਰਾਂਸ਼ ਹੈ। ਮੂਲ-ਮੰਤ੍ਰ ਦੀ ਵਿਆਖਿਆ ਬੜੇ ਸੰਖੇਪ ਢੰਗ ਨਾਲ ਅਤੇ ਸਮਾਸ ਸ਼ੈਲੀ ਵਿਚ ਸੰਪੂਰਣ ਜਪੁਜੀ ਵਿਚ ਹੋਈ ਹੈ ਅਤੇ ਸੰਪੂਰਣ ਜਪੁਜੀ ਦੀ ਵਿਆਖਿਆ ਸਾਰੇ 'ਆਦਿ ਗ੍ਰੰਥ' ਵਿਚ ਹੋਈ ਹੈ। ਗਾਗਰ ਵਿਚ ਸਾਗਰ ਭਰਨਾ ਕਿਸੇ ਅਨੁਭਵੀ ਅਤੇ ਰਸਿਕ ਸ਼ਖਸੀਅਤ ਦਾ ਹੀ ਕੰਮ ਹੈ। ਸਚਮੁਚ ਸੰਖੇਪਤਾ ਸੁਲਝੀ ਹੋਈ ਪ੍ਰਤਿਭਾ ਦਾ ਪ੍ਰਤੀਕ ਹੈ। ਇਹ ਸੰਖੇਪਤਾ ਜਪੁਜੀ ਦਾ ਵਿਸ਼ੇਸ਼ ਅਤੇ ਪ੍ਰਧਾਨ ਗੁਣ ਹੈ। ਜਿਸ ਦੀ ਮੌਜੂਦਗੀ ਦੇ ਕਈ ਕਾਰਣ ਹਨ—ਪਹਿਲੀ ਗਲ ਇਹ ਕਿ ਗੁਰੂ ਸਾਹਿਬ ਨੇ ਜਪੁਜੀ ਵਿਚ ਕਈ ਗੱਲਾਂ ਸੰਕੇਤਿਕ ਰੂਪ ਵਿਚ ਕਹੀਆਂ ਹਨ, ਉਨ੍ਹਾਂ ਨੂੰ ਵਿਸਤਾਰ ਨਹੀਂ ਦਿੱਤਾ, ਜਿਵੇਂ—

'ਹੁਕਮੀ ਹੋਵਨਿ ਆਕਾਰ......ਹੁਕਮੀ ਹੋਵਨਿ ਜੀਅ'

ਇਥੇ ਹੁਕਮ ਦੁਆਰਾ ਹੋਏ ਕੇਵਲ ਇਕ ਵਿਸ਼ੇਸ਼ੇ ਆਕਾਰ 'ਜੀਅ' ਨੂੰ ਅਪਣਾ ਕੇ ਆਕਾਰ ਸੰਬੰਧੀ ਹੋਰ ਬੇਅੰਤ ਵਿਚਾਰ ਸਾਡੇ ਲਈ ਸੋਚਣ ਵਾਸਤੇ ਛਡ ਦਿੱਤੇ ਹਨ। ਉਨ੍ਹਾਂ ਨੇ 'ਹੁਕਮਿ' ਸ਼ਬਦ ਦੇ ਕੇਵਲ ਤਿੰਨ ਚਾਰ ਪੱਖ ਹੀ ਪ੍ਰਗਟਾਏ ਹਨ, ਭਾਵੇਂ ਇਹ ਸ਼ਬਦ ਜਪੁਜੀ ਦਾ ਪ੍ਰਧਾਨ ਤੇ ਵਿਸ਼ੇਸ਼ ਪਰਿਭਾਸ਼ਿਕ ਸ਼ਬਦ ਹੈ।

ਸ਼ੈਲੀ ਦੀ ਸੰਖੇਪਤਾ ਸੰਬਧੀ ਦੂਜੀ ਗਲ ਇਹ ਕਿ ਸ਼ਬਦਾਂ ਨੂੰ ਬੜੇ ਸੰਜਮ ਨਾਲ ਵਰਤਿਆ ਗਿਆ ਹੈ। ਭਾਵਾਂ ਅਤੇ ਵਿਚਾਰਾਂ ਨੂੰ ਘਟ ਤੋਂ ਘਟ ਸ਼ਬਦਾਂ ਵਿਚ ਬੀੜਿਆ ਗਿਆ ਹੈ। ਮੂਲ-ਮੰਤ੍ਰ ਇਸ ਦਾ ਪਹਿਲਾ ਉਦਾਹਰਣ ਹੈ। ਇਸ ਤੋਂ ਅਗਲੇ ਸ਼ਲੋਕ ਦੀ ਸ਼ਬਦ ਬਣਤਰ ਤੋਂ ਵੀ ਸਾਡੇ ਕਥਨ ਦੀ ਪੁਸ਼ਟੀ ਹੋ ਜਾਂਦੀ ਹੈ—

'ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'।

ਸਪੱਸ਼ਟ ਹੈ ਕਿ ਜਪੁਜੀ ਸੂਤ੍ਰਿਕ ਸ਼ੈਲੀ ਵਿਚ ਲਿਖੀ ਰਚਨਾ ਹੈ ਜਿਸ ਦੀ ਵਿਆਖਿਆ ਸੰਪੂਰਣ 'ਆਦਿ ਗ੍ਰੰਥ' ਵਿਚ ਹੋਈ ਹੈ।

ਜਪੁਜੀ ਵਿਚ ਬੁੱਧੀ ਅਤੇ ਭਾਵਾਂ ਜਾਂ ਦਰਸ਼ਨ ਅਤੇ ਰਹੱਸ ਦਾ ਸੁੰਦਰ ਸੁਮੇਲ ਹੋਇਆ ਹੈ। ਮੂਲ ਮੰਤ੍ਰ ਵਿਚ ਸਿੱਖ ਧਰਮ ਦੇ ਬ੍ਰਹਮ ਸੰਬੰਧੀ ਸੰਬੋਧ ਦਾ ਦਾਰਸ਼ਨਿਕ ਨਿਰਣਾ ਹੋਇਆ ਹੈ ਅਤੇ ਉਸੇ ਦਰਸ਼ਨ ਦਾ ਸਿਲਸਿਲੇਵਾਰ ਵਿਸ਼ਲੇਸ਼ਣ ਬਾਕੀ ਜਪੁਜੀ ਵਿਚ, ਪਰ ਬੁੱਧੀ ਪ੍ਰਧਾਨ ਗੱਲਾਂ ਕਹਿ ਕੇ ਵੀ ਸਰਬਤ੍ਰ ਪਰਮਾਤਮਾ ਪ੍ਰਤਿ ਭਾਵ ਅਨੁਭੂਤੀ ਨੂੰ ਹੀ ਪ੍ਰਤਿਸ਼ਠਿਤ ਕੀਤਾ ਗਿਆ ਹੈ। ਇਕ ਪਾਸੇ ਜੇ ਹਰਿ-ਗੁਣ-ਸ੍ਰਵਣ ਦੀ ਗੱਲ ਕਹੀ ਗਈ ਹੈ ਤਾਂ ਦੂਜੇ ਪਾਸੇ ਮਨਨ ਦੀ। ਅਪਵਿਤ੍ਰ ਆਤਮਾ ਨੂੰ ਪਵਿਤ੍ਰ ਕਰਨ ਲਈ 'ਨਾਵੈ ਕੈ ਰੰਗਿ' ਨਾਲ ਧੋਣ ਦਾ ਸੁਝਾ ਦਿੱਤਾ ਗਿਆ ਹੈ ਅਤੇ ਅੰਤ ਵਿਚ ਨਾਮ ਦੀ ਆਰਾਧਨਾ ਤੇ ਬਲ ਦੇ ਕੇ ਇਸ ਸਾਰੀ ਰਚਨਾ ਦਾ ਮੂਲ ਦ੍ਰਿਸ਼ਟੀਕੋਣ ਪ੍ਰਸਤੁਤ ਕੀਤਾ ਗਿਆ—

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।  
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।

ਜਪੁਜੀ ਦੀ ਚਿਤ੍ਰਣ ਸ਼ਕਤੀ ਵੀ ਕਮਾਲ ਦੀ ਹੈ। ਚਿਤਰਕਾਰ ਵਾਂਗ ਲੇਖਕ ਗੁਰੂ ਨੇ ਅੱਖਾਂ ਸਾਹਮਣੇ ਚਿੱਤਰ ਲਟਕਾ ਦਿੱਤੇ ਹਨ। ਅਜੇਹੇ ਚਿਤਰਾਂ ਦਾ ਵਿਸ਼ਲੇਸ਼ਣ ਦੋ ਪੱਖਾਂ ਤੋਂ ਹੋ ਸਕਦਾ ਹੈ। ਪਹਿਲੀ ਕਿਸਮ ਦੇ ਉਹ ਚਿੱਤਰ ਹਨ ਜਿਨ੍ਹਾਂ ਦੁਆਰਾ ਆਧਿਆਤਮਿਕ ਵਿਚਾਰਾਂ ਨੂੰ ਦ੍ਰਿਸ਼ ਜਗਤ ਦੀਆਂ ਮੂਰਤਾਂ ਨਾਲ ਤੁਲਨਾ ਦੇਣਾ ਜਾਂ ਦ੍ਰਿਸ਼-ਜਗਤ ਦੇ ਕਿਸੇ ਉਪਮਾਨ ਦੁਆਰਾ ਸਮਾਨਾਂਤਰ ਚਿਤਰ ਉਪਸਥਿਤ ਕਰਨਾ ਹੈ, ਜਿਵੇਂ ਪਰਮਾਤਮਾ ਵਿਚ ਲਿਵਲੀਨ ਤੇ ਉਸ ਦੇ ਚਿੰਤਨ ਵਿਚ ਸਮਾਧਿਸਥ ਵਿਅਕਤੀ ਦੀ ਅਵਸਥਾ ਨੂੰ ਕਿਸੇ ਅਡੋਲ ਯਾਤਰੀ ਦੀ ਅਵਸਥਾ ਨਾਲ ਤੁਲਨਾਇਆ ਗਿਆ ਹੈ—

'ਮੰਨੈ ਮਾਰਗਿ ਠਾਕ ਨਾ ਪਾਇ। ਮੰਨੈ ਪਤਿ ਸਿਉ ਪਰਗਟੁ ਜਾਇ।
ਮੰਨੈ ਮਗੁ ਨ ਚਲੈ ਪੰਥੁ। ਮੰਨੈ ਧਰਮ ਸੇਤੀ ਸਨਬੰਧੁ।
ਐਸਾ ਨਾਮੁ ਨਿਰੰਜਨੁ ਹੋਇ। ਜੇ ਕੋ ਮੰਨਿ ਜਾਣੈ ਮਨਿ ਕੋਇ। (ਪਉੜੀ 1 )

ਅੰਤਿਮ ਪਉੜੀ ਵਿਚ ਆਤਮਿਕ ਟਕਸਾਲ ਲਈ ਸੁਨਿਆਰੇ ਦੀ ਭੱਠੀ ਦਾ ਰੂਪਕ ਪੇਸ਼ ਕੀਤਾ ਗਿਆ ਹੈ—

ਜਤੁ ਪਾਹਾਰਾ ਧੀਰਜੁ ਸੁਨਿਆਰੁ।
ਅਹਰਣਿ ਮਤਿ ਵੇਦੁ ਹਥੀਆਰੁ।
ਭਉ ਖਲਾ ਅਗਨਿ ਤਪ ਤਾਉ।
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।
ਘੜੀਐ ਸਬਦੁ ਸਚੀ ਟਕਸਾਲ। (ਪਉੜੀ 38)

ਇਥੇ ਹੀ ਬਸ ਨਹੀਂ, ਗੁਰੂ ਜੀ ਨੇ ਸੰਸਾਰ ਵਿਚ ਮਨੁੱਖ ਦੀ ਸਥਿਤੀ ਨੂੰ ਪਘੂੜੇ ਵਿਚ ਪਏ ਬੱਚੇ ਵਾਂਗ ਚਿਤਰਿਆ ਹੈ। ਸੰਸਾਰ ਦੁੱਖਾਂ ਦੀ ਖਾਣ ਨਹੀਂ, ਜੇ ਨਾਮ ਦਾ ਸੰਜੋਗ ਹੋਵੇ ਤਾਂ ਇਹ ਸੁਖਾਂ ਦਾ ਸਾਧਨ ਹੈ। ਇਕ ਪਾਸੇ ਸੰਸਾਰਿਕ ਪੰਘੂੜਾ ਹੈ ਅਤੇ ਦੂਜੇ ਪਾਸੇ ਆਧਿਆਤਮਿਕ—

"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੇ ਸਗਲ ਜਗਤੁ।
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।

ਦੂਜੀ ਕਿਸਮ ਦੇ ਉਹ ਚਿਤਰ ਹਨ ਜਿਥੇ ਗੰਭੀਰ ਵਿਚਾਰਾਂ ਨੂੰ ਉਨ੍ਹਾਂ ਦੇ ਅਪ੍ਰਸਤੁਤ ਚਿਤਰਾਂ ਦੁਆਰਾ ਪ੍ਰਗਟ ਕੀਤਾ ਗਿਆ ਹੈ ਜਿਵੇਂ ਸੱਤਵੀਂ ਪਉੜੀ ਵਿਚ 'ਨਦਰਿ' ਅਤੇ ਤੇਰ੍ਹਵੀਂ ਵਿਚ 'ਸਿਮਰਨ' ਦੀ ਮਹੱਤ੍ਵਾ ਨੂੰ ਪ੍ਰਗਟਾਇਆ ਗਿਆ ਹੈ। ਸੰਸਾਰਿਕ ਅਵਸਥਾ ਦਾ ਗਿਆਨ ਕਰਵਾ ਕੇ "ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ" ਦੇ ਮਹਾਨ ਤੱਥ ਨੂੰ ਰੂਪਮਾਨ ਕਰ ਦਿੱਤਾ ਹੈ। ਤੇਈਵੀਂ ਪਉੜੀ ਵਿਚ ਤਕੜੀ ਦੇ ਕਾਰਜ ਦੁਆਰਾ ਸਿਮਰਨ-ਹੀਨ ਸੰਸਾਰਿਕ ਸੰਪਤੀ ਵਾਲੇ ਵਿਅਕਤੀ ਦਾ ਮਹੱਤ੍ਵ ਨਾਮ ਸਿਮਰਨ ਵਾਲੀ ਕੀੜੀ ਤੋਂ ਵੀ ਘਟ ਅੰਕਿਆ ਗਿਆ ਹੈ।

ਕਿਸੇ ਭਾਵ ਜਾਂ ਵਿਚਾਰ ਨੂੰ ਦ੍ਰਿੜ੍ਹ ਕਰਾਉਣ ਲਈ ਉਸ ਗੱਲ ਨੂੰ ਵਾਰ ਵਾਰ ਦੋਹਰਾਇਆ ਜਾਂਦਾ ਹੈ ਤਾਂ ਜੋ ਸੁਣਨ ਵਾਲੇ ਦੇ ਮਨ ਵਿਚ ਉਸ ਦਾ ਪੱਕਾ ਤੇ ਅਡੋਲ ਪ੍ਰਭਾਵ ਪੈ ਜਾਏ। ਜਪੁਜੀ ਵਿਚ ਵੀ ਗੁਰੂ ਜੀ ਨੇ ਦ੍ਰਿੜ੍ਹ ਕਰਾਉਣ ਵਾਲੀ ਇਸ ਕਲਾਤਮਕ ਜੁਗਤੀ ਨੂੰ ਅਪਣਾਇਆ ਹੈ।

'ਹੁਕਮ' ਦੀ ਵਿਆਖਿਆ ਕਰਨ ਅਤੇ ਉਸ ਦੇ ਮਹੱਤ੍ਵ ਦਾ ਪ੍ਰਤਿਪਾਦਨ ਕਰਨ ਵੇਲੇ ਦੂਜੀ ਪਉੜੀ ਵਿਚ 'ਹੁਕਮ' ਸ਼ਬਦ ਦੇ ਦੋਹਰਾਉ ਨਾਲ ਸਾਰੀ ਪਉੜੀ ਦਾ ਵਾਤਾਵਰਣ ਹੀ ਹੁਕਮ-ਮਈ ਹੋ ਗਿਆ ਹੈ। ਤੀਜੀ ਪਉੜੀ ਵਿਚ "ਗਾਵੈ" ਅਰਥਾਤ ਕੀਰਤਨ ਜਾਂ ਯਸ਼-ਗਾਨ ਦਾ ਮਹੱਤ੍ਵ ਵਾਰ ਵਾਰ ਕਹਿ ਕੇ ਸੰਬੰਧਿਤ ਵਿਚਾਰ ਨੂੰ ਬੜੀ ਮਜ਼ਬੂਤੀ ਨਾਲ ਸਾਧਕ ਦੇ ਮਨ ਵਿਚ ਬਿਠਾਇਆ ਗਿਆ ਹੈ। ਅਠਵੀਂ, ਨੌਵੀਂ, ਦਸਵੀਂ ਅਤੇ ਯਾਰ੍ਹਵੀਂ ਪਉੜੀਆਂ ਵਿਚ "ਸੁਣਿਐ" (ਸ਼੍ਰਵਣ) ਅਤੇ ਬਾਰ੍ਹਵੀਂ, ਤੇਰ੍ਹਵੀਂ, ਚੌਦਵੀਂ ਅਤੇ ਪੰਦਰ੍ਹਵੀਂ ਪਉੜੀਆਂ ਵਿਚ 'ਮੰਨੈ' (ਮਨਨ) ਸ਼ਬਦ ਦੀ ਵਾਰ ਵਾਰ ਆਵ੍ਰਿੱਤੀ ਕਰ ਕੇ ਮਨਨ ਦੇ ਮਹੱਤ੍ਵ ਨੂੰ ਪੁਸ਼ਟ ਕੀਤਾ ਗਿਆ ਹੈ। ਸੋਲ੍ਹਵੀਂ ਪਉੜੀ ਵਿਚ ਪੰਚ, ਸਤਾਰ੍ਹਵੀਂ, ਅਠਾਰ੍ਹਵੀਂ ਅਤੇ ਉਨ੍ਹੀਵੀਂ ਪਉੜੀਆਂ ਵਿਚ 'ਅਸੰਖ' ਅਤੇ 'ਅਖਰੀ' ੨੪ਵੀਂ ਪਉੜੀ ਵਿਚ 'ਅੰਤ ਨ', ੨੬ਵੀਂ ਪਉੜੀ ਵਿਚ 'ਅਮੁਲ', ੨੭ਵੀਂ ਵਿਚ 'ਗਾਵਹਿ' ਆਦਿ ਸ਼ਬਦਾਂ ਦਾ ਬਹੁਤ ਵਾਰ ਆਉਣਾ ਇਸ ਕਥਨ ਦੀ ਪੁਸ਼ਟੀ ਕਰਦਾ ਹੈ। ਉਦਾਹਰਣ ਵਜੋਂ ਅਨੰਤਤਾ ਦਾ ਕਿਤਨਾ ਸੁੰਦਰ ਵਾਤਾਵਰਣ ਹੇਠ ਲਿਖੀ ਪਉੜੀ ਵਿਚ ਬੰਨ੍ਹਿਆ ਗਿਆ ਹੈ—

ਅੰਤ ਨ ਸਿਫਤੀ ਕਹਣਿ ਨ ਅੰਤੁ।
ਅੰਤ ਨ ਕਰਣੈ ਦੇਣਿ ਨ ਅੰਤੁ।
ਅੰਤੁ ਨ ਵੇਖਣਿ ਸੁਣਣਿ ਨ ਅੰਤੁ।
ਅੰਤੁ ਨ ਜਾਪੈ ਕਿਆ ਮਨਿ ਮੰਤਿ।
ਅੰਤੁ ਨ ਜਾਪੈ ਕੀਤਾ ਆਕਾਰੁ।
ਅੰਤੁ ਨ ਜਾਪੈ ਪਾਰਾਵਾਰੁ।...(ਪਉੜੀ ੨੪)

ਜਪੁਜੀ ਵਿਚ ਵਿਚਾਰਾਂ ਨਾਲ ਕਲਪਨਾ ਦਾ ਵੀ ਸੁੰਦਰ ਸੁਮੇਲ ਹੋਇਆ ਹੈ। ਇਸ ਕਲਪਨਾ ਸੰਬੰਧੀ ਵਿਸਤਾਰ ਪੂਰਣ ਉਦਾਹਰਣ ੨੪ਵੀਂ ਤੋਂ ੨੭ਵੀਂ ਪਉੜੀਆਂ ਵਿਚ ਮਿਲਦੇ ਹਨ। ਕਲਪਨਾ ਦੇ ਇਸ ਵਿਰਾਟ ਰੂਪ ਦੇ ਅੰਤਰਗਤ ਇਤਿਹਾਸ ਅਤੇ ਮਿਥਿਹਾਸ, ਖੰਡ ਅਤੇ ਮੰਡਲ ਸਭ ਕੁਝ ਆ ਗਿਆ ਹੈ। ਵਿਚਾਰ ਦੀ ਪੁਸ਼ਟੀ ਲਈ ਵਿਵਰਣ ਦੀ ਲੋੜ ਦੀ ਪੂਰਤੀ ਕਲਪਨਾ ਦੇ ਮਾਧਿਅਮ ਦੁਆਰਾ ਹੋਈ ਹੈ।

ਵਿਚਾਰ ਲੜੀ ਦੀ ਨਿਸ਼ਚਿਤ ਅਤੇ ਵਿਵਸਥਿਤ ਕ੍ਰਮ-ਬੱਧਤਾ ਜਪੁਜੀ ਦੀ ਸ਼ੈਲੀ ਦਾ ਇਕ ਵਿਸ਼ੇਸ਼ ਗੁਣ ਹੈ। ਪਹਿਲਾਂ ਮੂਲ ਮੰਤ੍ਰ ਦਿੱਤਾ ਗਿਆ ਹੈ। ਫਿਰ ਕਾਰਜ ਦਾ ਪਰਿਚਯ ਤੇ ਪ੍ਰਵੇਸ਼ ਹੈ ਕਿ—"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।" ਇਸੇ ਕਾਰਜ ਨੂੰ ਭਿੰਨ ਭਿੰਨ ਸਥਿਤੀਆਂ ਵਿਚੋਂ ਗੁਜ਼ਾਰ ਕੇ ਅੰਤ ਵਿਚ "ਜਿਵ ਜਿਵ ਹੁਕਮੁ ਤਿਵ ਤਿਵ ਕਾਰ" ਦੁਆਰਾ ਨਿਰਣਾ ਕੀਤਾ ਗਿਆ ਹੈ। ਇਸ ਸੰਬੰਧੀ ਪਿਛੇ ਵਿਸਤਾਰ ਸਹਿਤ ਵਿਚਾਰ ਕਰ ਆਏ ਹਾਂ।

ਜਪੁਜੀ ਦੀ ਸ਼ੈਲੀ ਦੀ ਇਕ ਹੋਰ ਵਿਸ਼ੇਸ਼ਤਾ ਇਸ ਦਾ ਕਥਾ-ਮੁਕਤ ਸੰਦਰਭ ਕਾਵਿ ਹੋਣਾ ਹੈ। ਜਿਥੇ ਸਾਰੀਆਂ ਪਉੜੀਆਂ ਇਕ ਨਿਸ਼ਚਿਤ ਵਿਚਾਰ ਪ੍ਰਣਾਲੀ ਨੂੰ ਪ੍ਰਬੰਧ ਪੂਰਣ ਸਿਲਸਿਲੇ ਵਾਰ ਪ੍ਰਗਟਾਉਂਦੀਆਂ ਹਨ ਅਤੇ ਆਪਣਾ ਨਿਸ਼ਚਿਤ ਸਥਾਨ ਰਖਦੀਆਂ ਹਨ, ਉਥੇ ਹਰ ਪਉੜੀ ਵਿਚ ਆਪਣੀ ਸੁਤੰਤਰ ਹੋਂਦ ਦੇ ਪ੍ਰਮਾਣ ਵੀ ਮਿਲ ਜਾਂਦੇ ਹਨ। ਅਰਥਾਤ ਹਰ ਪਉੜੀ ਪੂਰੀ ਰਚਨਾ ਦੇ ਪ੍ਰਕਰਣ ਵਿਚ ਵੀ ਆਪਣਾ ਸਥਾਨ ਰਖਦੀ ਹੈ ਤੇ ਆਪਣੇ ਆਪ ਵਿਚ ਵੀ ਉਹ ਪੂਰਣ

ਅਤੇ ਛੋਟੀ ਕਵਿਤਾ ਦਾ ਨਮੂਨਾ ਹੈ। ਇਸ ਲਈ ਇਹ ਕਹਿਣਾ ਅਯੋਗ ਨਹੀਂ ਹੋਵੇਗਾ ਕਿ ਇਹ ਰਚਨਾ ਪ੍ਰਬੰਧ ਅਤੇ ਮਕਤ ਦੋਹਾਂ ਕਾਵਿ-ਪ੍ਰਣਾਲੀਆਂ ਦੇ ਮੱਧ ਮਾਰਗ ਅਰਥਾਤ ਕਥਾ-ਮੁਕਤ ਸੰਦਰਭ ਕਾਵਿ-ਪ੍ਰਣਾਲੀ ਨੂੰ ਅਪਣਾਉਂਦੀ ਹੈ। ਇਸ ਸੰਬੰਧ ਵਿਚ ਇਹ ਵੀ ਧਿਆਨ ਰਖਣਾ ਹੈ ਕਿ ਇਸ ਵਿਚ ਜਿਥੇ ਇਕ ਪ੍ਰਧਾਨ ਵਿਚਾਰ ਵਿਸ਼ੇ ਅਨੁਸਾਰ ਹੀ ਚਲ ਰਿਹਾ ਹੈ ਉਥੇ ਚਾਰ-ਚਾਰ ਪਉੜੀਆਂ ਦੀਆਂ ਦਸ ਚੌਕੜੀਆਂ ਅਨੁਸਾਰ ਵਿਚਾਰ ਸੰਗਲੀ ਦੀਆਂ ਸ਼ਾਖਾਵਾਂ ਜਾਂ ਉਪ-ਸ਼ਾਖਾਵਾਂ ਵੀ ਚਲਦੀਆਂ ਹਨ।

ਇਹ ਸਾਰੀ ਰਚਨਾ ਛੰਦ-ਬੱਧ ਹੁੰਦੇ ਹੋਏ ਵੀ ਪਿੰਗਲ ਦੇ ਨਿਯਮਾਂ ਤੋਂ ਸੁਤੰਤਰ ਹੈ। ਹਰ ਪਉੜੀ ਜਾਂ ਪਉੜੀ-ਜੁਟ ਦੀ ਆਪਣੀ ਆਪਣੀ ਬਣਤਰ ਹੈ। ਕੁਝ ਪਉੜੀਆਂ ਲੰਮੇ ਵ੍ਰਿੱਤ ਵਾਲੀਆਂ ਹਨ ਤੇ ਕੁਝ ਛੋਟੇ ਵ੍ਰਿੱਤ ਵਾਲੀਆਂ। ਇਸ ਵਿਚ ਵਰਤੇ ਸਾਰੇ ਵ੍ਰਿੱਤ ਮਾਤ੍ਰਿਕ ਹਨ ਪਰ ਮਾਤ੍ਰਾਵਾਂ ਦੀ ਗਿਣਤੀ ਨ ਤਾਂ ਸਾਰੀਆਂ ਜਾਂ ਕੁਝ ਪਉੜੀਆਂ ਵਿਚ ਪਰਸਪਰ ਮੇਲ ਖਾਂਦੀ ਹੈ ਤੇ ਨ ਹੀ ਕਿਸੇ ਪਉੜੀ ਦੀਆਂ ਪੰਕਤੀਆਂ ਜਾਂ ਚਰਣ ਆਪਸ ਵਿਚ ਮੇਲ ਖਾਂਦੇ ਹਨ। ਕਿਤੇ ਕਿਤੇ ਤੁਕਾਂਤ ਨੂੰ ਬੜੇ ਚੰਗੇ ਢੰਗ ਨਾਲ ਨਿਭਾਇਆ ਗਿਆ ਹੈ ਅਤੇ ਕਿਤੇ ਕਿਤੇ ਇਸ ਵਿਚ ਖੁਲ੍ਹਾਂ ਲਈਆਂ ਗਈਆਂ ਹਨ ਕੁਲ ਮਿਲਾ ਕੇ ਇਸ ਨਿਰਣੇ ਤੇ ਪਹੁੰਚਦੇ ਹਾਂ ਕਿ ਸੁਤੰਤਰ ਵਿਚਾਰਾਂ ਦੀ ਇਸ ਅਦੁੱਤੀ ਰਚਨਾ ਨੇ ਪਿੰਗਲ ਦੀ ਕੈਦ ਨੂੰ ਨਹੀਂ ਅਪਣਾਇਆ ਹੈ। ਜਿਥੇ ਵਿਚਾਰ ਦੀ ਸ਼ਾਖਾ ਜਾਂ ਉਪਸ਼ਾਖਾ ਬਦਲੀ ਹੈ ਉਥੇ ਛੰਦ ਦਾ ਰੂਪ ਵੀ ਬਦਲ ਗਿਆ ਹੈ।

ਉਂਜ ਕੁਝ ਵਿਦਵਾਨਾਂ ਨੇ ਜਪੁਜੀ ਦੇ ਛੰਦ-ਪ੍ਰਬੰਧ ਨੂੰ ਵਿਚਾਰਦਿਆਂ ਇਸ ਵਿਚ ਕਈ ਪ੍ਰਸਿੱਧ ਛੰਦ ਰੂਪਾਂ ਦੇ ਸੂਤ੍ਰ ਲਭੇ ਹਨ ਅਜੇਹਾ ਪਹਿਲਾ ਕਾਵਿ-ਰੂਪ ਛੰਦ ਸ਼ਲੋਕ ਹੈ। ਗੁਰੂ ਜੀ ਨੇ ਸ਼ਲੋਕ ਦੇ ਪਰੰਪਰਾਗਤ ਲੱਛਣ ਨੂੰ ਨਾ ਅਪਣਾ ਕੇ ਉਸ ਦੇ ਕਈ ਚਰਣ ਜਾਂ ਤੁਕਾਂ ਬਣਾ ਦਿਤੀਆਂ ਹਨ। ਤੁਕਾਂਤ ਵੀ ਕਿਤੇ ਸਾਰੀ ਪਉੜੀ ਦਾ ਸਮਾਨ ਅਤੇ ਕਿਤੇ ਵੱਖ ਵੱਖ ਹੈ। ਕਿਤੇ ਕਿਤੇ ਤਾਂ ਚਰਣਾਂ ਦੀ ਲੰਬਾਈ ਵਿਚ ਵੀ ਅੰਤਰ ਹੈ, ਜਿਵੇਂ—

(੧) ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।
(੨) ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।

ਇਸ ਤੋਂ ਇਲਾਵਾ, ਬਿਸ੍ਰਾਮ ਵੀ ਕਿਸੇ ਖਾਸ ਨਿਯਮ ਅਧੀਨ ਨਹੀਂ ਲਗਾਏ ਗਏ। ਆਂਸ਼ਿਕ ਸੁਰ-ਅਨੁਰੂਪਤਾ ਵੀ ਇਸ ਰਚਨਾ ਦੇ ਛੰਦ-ਪ੍ਰਬੰਧ ਵਿਚ ਵੇਖੀ ਜਾ ਸਕਦੀ ਹੈ, ਜਿਵੇਂ—

ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ।

ਤੇਈਵੀਂ ਪਉੜੀ ਦੇ ਪਹਿਲੇ ਦੋ ਚਰਣ ਸਿਰਖੰਡੀ ਦੇ ਲੱਛਣ ਦੀ ਪਾਲਣਾ ਕਰਦੇ ਹਨ, ਪਰ ਅਗਲੇ ਦੋ ਚਰਣ ਬਿਲਕੁਲ ਬੇਮੇਲ ਤੁਕਾਂਤ ਵਾਲੇ ਹਨ। ਇਸ ਤੋਂ ਇਲਾਵਾ ਫਾਰਸੀ ਦੀ ਮੁਸੱਦਸ ਵਿਚ ਪੰਜਵੀਂ ਅਤੇ ਛੇਵੀਂ ਪੰਕਤੀ ਨੂੰ ਵਾਰ ਵਾਰ ਦੋਹਰਾਉਣ ਦੀ ਵਿਧੀ ਹੈ। ਪੰਜਾਬੀ

ਲੋਕ ਗੀਤਾਂ ਵਿਚ ਵੀ ਇਹੋ ਜੇਹੀ ਪਰੰਪਰਾ ਚਿਰਕਾਲ ਤੋਂ ਪ੍ਰਚਲਿਤ ਹੈ ਇਸ ਨੂੰ ਬਰਡਨ ਆਫ ਸਾਂਗ (Burden of Song) ਆਖਿਆ ਜਾਂਦਾ ਹੈ। ਜਪੁਜੀ ਵਿਚ ਵੀ ਇਸ ਪ੍ਰਕਾਰ ਦੀਆਂ ਕੁਝ ਪੰਕਤੀਆਂ ਮਿਲਦੀਆਂ ਹਨ ਜੋ ਵੱਖ ਵੱਖ ਪੰਜ ਪਉੜੀ-ਜੁਟਾਂ ਵਿਚ ਹਨ ਅਤੇ ਸਾਰੇ ਜੁਟ ਆਪਸ ਵਿਚ ਭਿੰਨ ਹਨ, ਪਰ ਇਨ੍ਹਾਂ ਦੀ ਲੰਬਾਈ ਛੋਟੀ ਅਤੇ ਲੋਕ ਗੀਤਾਂ ਦੀ ਪਰੰਪਰਾ ਵਾਂਗੀ ਹੈ। ਇਨ੍ਹਾਂ ਵਿਚੋਂ ਪਹਿਲਾ ਜੁਟ ਪੰਜਵੀਂ ਅਤੇ ਛੇਵੀਂ ਪਉੜੀਆਂ ਦਾ ਹੈ ਜਿਥੇ ਹੇਠ ਲਿਖੀਆਂ ਪੰਕਤੀਆਂ ਦੋਹਰਾਈਆਂ ਗਈਆਂ ਹਨ—

ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।

ਅਗਲੇ ਜੁਟਾਂ ਦਾ ਵੇਰਵਾ ਹੇਠ ਦਿੱਤਾ ਹੈ—

੮ ਤੋਂ ੧੧ ਪਉੜੀਆਂ=

ਨਾਨਕ ਭਗਤਾ ਸਦਾ ਵਿਗਾਸੁ।
ਸੁਣਿਐ ਦੂਖ ਪਾਪ ਕਾ ਨਾਸੁ।

੧੨ ਤੋਂ ੧੫ ਪਉੜੀਆਂ=

ਐਸਾ ਨਾਮੁ ਨਿਰੰਜਨੁ ਹੋਇ।
ਜੇ ਕੋ ਮੰਨਿ ਜਾਣੈ ਮਨਿ ਕੋਇ।

੧੬ ਤੋਂ ੧੯ ਪਉੜੀਆਂ=

ਕੁਦਰਤਿ ਕਵਣ ਕਹਾ ਵੀਚਾਰੁ।
ਵਾਰਿਆ ਨ ਜਾਵਾ ਏਕ ਵਾਰ।
ਜੋ ਤੁਧੁ ਭਾਵੈ ਸਾਈ ਭਲੀਕਾਰ।
ਤੂ ਸਦਾ ਸਲਾਮਤਿ ਨਿਰੰਕਾਰ।

੨੮ ਤੋਂ ੩੧ ਪਉੜੀਆਂ=

ਆਦੇਸੁ ਤਿਸੈ ਆਦੇਸੁ।
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।

ਉਪਰੋਕਤ ਪੰਕਤੀਆਂ ਦੇ ਦੋਹਰਾਉ ਨਾਲ ਇਕ ਪਾਸੇ ਲੈਅ ਪੈਦਾ ਹੋਈ ਹੈ ਅਤੇ ਦੂਜੇ ਪਾਸੇ ਜਗਿਆਸੂ ਦੇ ਮਨ ਵਿਚ ਇਕਾਗਰਤਾ ਪੈਦਾ ਹੋਈ। ਕਿਸੇ ਗਲ ਦੇ ਬਾਰ ਬਾਰ ਕਹੇ ਜਾਣ ਨਾਲ ਚਿਤ ਦੀ ਸਥਿਰਤਾ ਦ੍ਰਿੜ੍ਹ ਹੋ ਜਾਂਦੀ ਹੈ ਅਤੇ ਪ੍ਰਭਾਵ ਆਸ਼ਾ ਅਨੁਕੂਲ ਪੈਂਦਾ ਹੈ। ਇਹ ਵਿਧੀ ਜਪੁਜੀ ਵਿਚ ਬੜੀ ਸਫਲਤਾ ਨਾਲ ਨੇਪਰੇ ਚੜ੍ਹੀ ਹੈ।

ਇਸ ਰਚਨਾ ਦਾ ਸੰਬੋਧਕੀ ਹੋਣਾ ਵੀ ਸ਼ੈਲੀਗਤ ਇਕ ਵਿਸ਼ੇਸ਼ਤਾ ਹੈ। ਗੁਰੂ ਨਾਨਕ ਨੇ ਲੋਕਾਂ ਅਗੇ ਆਪਣੇ ਨਵੇਂ ਵਿਚਾਰ ਪੇਸ਼ ਕਰਨੇ ਸਨ ਅਤੇ ਉਨ੍ਹਾਂ ਦੁਆਰਾ ਰੂੜ੍ਹ ਪਰੰਪਰਾਵਾਂ ਨੂੰ ਤੋੜ ਕੇ ਉਸਾਰੂ ਰੁਚੀਆਂ ਦੀ ਸਥਾਪਨਾ ਕਰਨੀ ਸੀ। ਇਸ ਲਈ ਉਨ੍ਹਾਂ ਨੇ ਕਿਸੇ ਵੀ ਧਰਮ ਦੇ ਅਨੁਯਾਈ ਦੀ ਸ਼ਰਧਾ ਤੇ ਚੋਟ ਨ ਮਾਰ ਕੇ ਹਰ ਗਲ ਆਪਣੇ ਆਪ ਨੂੰ ਸੰਬੋਧਨ ਕੀਤੀ ਹੈ ਤਾਂ ਜੋ ਕਿਸੇ ਦਾ ਦਿਲ ਨ ਦੁਖੇ ਅਤੇ ਪ੍ਰਭਾਵ ਵੀ ਠੀਕ ਪਵੇ। ਇਤਨਾ ਹੀ ਨਹੀਂ ਉਨ੍ਹਾਂ ਨੇ ਆਪਣੇ

ਆਪ ਨੂੰ 'ਨੀਚ' ਤਕ ਕਹਿ ਕੇ ਆਪਣੀ ਨਿਰ-ਅਭਿਅਮਾਨਤਾ ਨੂੰ ਪ੍ਰਗਟ ਕੀਤਾ ਹੈ—

"ਨਾਨਕੁ ਨੀਚੁ ਕਹੈ ਵੀਚਾਰੁ।"

ਇਸ ਰਚਨਾ ਦੀ ਸ਼ੈਲੀ ਸੰਬੰਧੀ ਇਕ ਹੋਰ ਵਿਸ਼ੇਸ਼ਤਾ ਇਸ ਦਾ ਪ੍ਰਸ਼ਨੋਤਰੀ ਹੋਣਾ ਹੈ। ਕਈ ਵਾਰ ਲੇਖਕ ਆਪਣੀਆਂ ਰਚਨਾਵਾਂ ਵਿਚ ਪਹਿਲਾਂ ਆਪ ਹੀ ਪ੍ਰਸ਼ਨ ਪੁਛਦੇ ਹਨ, ਫਿਰ ਆਪ ਹੀ ਉੱਤਰ ਦਿੰਦੇ ਹਨ। ਇਸ ਨਾਲ ਸਾਧਕ ਜਾਂ ਪਾਠਕ ਦੇ ਮਨ ਵਿਚ ਪਹਿਲਾਂ ਉਤਸੁਕਤਾ ਪੈਦਾ ਕੀਤੀ ਜਾਂਦੀ ਹੈ ਤੇ ਫਿਰ ਉੱਤਰ ਦੇ ਕੇ ਉਪਸੁਕਤਾ ਦਾ ਸਮਾਧਾਨ ਕੀਤਾ ਜਾਂਦਾ ਹੈ। ਗੁਰੂ ਨਾਨਕ ਨੇ ਜਪੁਜੀ ਵਿਚ ਇਸੇ ਸ਼ੈਲੀ ਨੂੰ ਅਪਣਾਇਆ ਹੈ। ਗੁਰੂ ਸਾਹਿਬ ਆਪਣੇ ਸਿੱਧਾਂਤ ਨੂੰ ਪੇਸ਼ ਕਰਨ ਲਈ ਪਹਿਲਾਂ ਪਿੜ ਤਿਆਰ ਕਰਦੇ ਹਨ ਅਤੇ ਫਿਰ ਆਪਣਾ ਖ਼ਿਆਲ ਪੇਸ਼ ਕਰਦੇ ਹਨ। ਇਸ ਸ਼ੈਲੀ ਦੁਆਰਾ ਰਚਨਾ ਵਿਚ ਨਾਟਕੀਅਤਾ ਆਪਣੇ ਆਪ ਆ ਜਾਂਦੀ ਹੈ। ਇਸ ਸੰਬੰਧੀ ਕੁਝ ਉਦਾਹਰਣ ਵੇਖੋ —

ਪ੍ਰਸ਼ਨ—ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ?

ਇਹ ਪ੍ਰਸ਼ਨ ਪਾਠਕ ਦੇ ਮਨ ਵਿਚ ਉਤਸੁਕਤਾ ਪੈਦਾ ਕਰਦਾ ਹੀ ਹੈ ਕਿ ਗੁਰੂ ਜੀ ਅਗਲੀ ਪੰਕਤੀ ਵਿਚ ਉੱਤਰ ਵਜੋਂ ਆਪਣਾ ਸਿੱਧਾਂਤ ਪੇਸ਼ ਕਰਦੇ ਹਨ ਇਸ ਦਾ ਪ੍ਰਭਾਵ ਸਾਧਾਰਣ ਵਰਣਨ ਨਾਲੋਂ ਕਈ ਗੁਣਾਂ ਜ਼ਿਆਦਾ ਪੈਂਦਾ ਹੈ। ਇਕ ਉਦਾਹਰਣ ਹੇਠਾਂ ਵੇਖੋ—

ਪ੍ਰਸ਼ਨ– ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ।
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ।
ਉੱਤਰ—ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰ।

ਪਾਠਕ ਜਾਂ ਸਰੋਤਾ ਨੂੰ ਚੰਗੀ ਤਰ੍ਹਾਂ ਨਾਲ ਸਮਝਾਣਾ ਇਹ ਇਸ ਰਚਨਾ ਦੀ ਸ਼ੈਲੀਗਤ ਇਕ ਹੋਰ ਵਿਸ਼ੇਸ਼ਤਾ ਹੈ। ਇਹ ਗੋਸ਼ਟਿ ਨਹੀਂ ਪਰ ਇਸ ਦਾ ਸ਼ਬਦ ਅਤੇ ਵਿਚਾਰ ਵਿਧਾਨ ਅਜੇਹੀ ਰੀਤੀ ਨਾਲ ਹੋਇਆ ਹੈ ਕਿ ਗੁਰੂ ਨਾਨਕ ਸਾਹਿਬ ਕੁਝ ਬੰਦਿਆਂ ਦੀ ਸਭਾ ਵਿਚ ਬੈਠੇ ਹੋਇਆਂ ਜਿਗਿਆਸੂਆਂ ਨੂੰ ਗੰਭੀਰ ਦਾਰਸ਼ਨਿਕ ਵਿਚਾਰ ਬੜੀ ਸਰਲਤਾ ਨਾਲ ਸਮਝਾ ਰਹੇ ਹਨ। ਸਰੋਤਿਆਂ ਦੀਆਂ ਸ਼ੰਕਾਵਾਂ ਦਾ ਵੀ ਉੱਤਰ ਨਾਲ ਨਾਲ ਦਿੰਦੇ ਜਾ ਰਹੇ ਹਨ। ਇਹ ਸ਼ੰਕਾਵਾਂ ਜਪੁਜੀ ਵਿਚ ਅੰਕਿਤ ਨਹੀਂ, ਪਰ ਇਨ੍ਹਾਂ ਦੀ ਅਦ੍ਰਿਸ਼ਟ ਹੋਂਦ ਸਿੱਧ ਹੈ। ਇਸੇ ਪਰੰਪਰਾ ਦੀ ਪੁਸ਼ਟੀ ਕਰਦਿਆਂ ਕਿਤੇ ਕਿਤੇ ਦਲੀਲ ਅਤੇ ਤਰਕ ਦਾ ਵੀ ਮੇਲ ਹੋ ਗਿਆ ਹੈ। ਦਲੀਲ ਜਾਂ ਸ਼ੰਕਾ-ਸੂਚਕ ਸ਼ਬਦਾਵਲੀ ਦੀ ਆਮ ਵਰਤੋਂ ਹੋਈ ਹੈ, ਜਿਵੇਂ ਜੇ, ਫੇਰ, ਤਾਂ, ਕਿ, ਆਦਿ।

(1) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ।
(2) ਚੁਪ ਚੁਪਿ ਨ ਹੋਵਈ ਜੇ ਲਾਇ ਰਹਾ ਲਿਵਤਾਰ।
(3) ਤੀਰਥਿ ਨਾਵਾ ਜੇ ਤਿਸੁ ਭਾਵਾ।
(4) ਵਿਣੁ ਭਾਣੇ ਕਿ ਨਾਇ ਕਰੀ।

(5) ਜੇ ਕੋ ਆਖੈ ਬੋਲੁ ਬਿਗਾੜੁ ।
ਤਾਂ ਲਿਖੀਐ ਸਿਰ ਗਾਵਾਰਾ ਗਾਵਾਰੁ ।

(6) ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ।

"ਭਰੀਐ ਹਥੁ ਪੈਰੁ ਤਨੁ ਦੇਹ"—ਵਾਲੀ ਸਾਰੀ ਦਲੀਲ ਅਤੇ ਦ੍ਰਿਸ਼ਟਾਂਤ ਅਲੰਕਾਰ ਤੇ ਆਧਾਰਿਤ ਹੈ । ਇਸ ਪ੍ਰਸੰਗ ਵਿਚ ਵਿਚਾਰਾਂ ਦੀ ਅਭਿਵਿਅਕਤੀ ਬੌਧਿਕ ਅਤੇ ਤਾਰਕਿਕ ਪੱਧਰ ਦੀ ਹੈ, ਪਰ ਇਸ ਬੌਧਿਕਤਾ ਅਤੇ ਤਾਰਕਿਕਤਾ ਨੇ ਇਥੇ ਜਾਂ ਜਪੁਜੀ ਵਿਚ ਕਿਤੇ ਹੋਰ ਵੀ ਇਸ ਕਾਵਿ ਗੁਣਾਂ ਨੂੰ ਹਾਨੀ ਨਾਹੀਂ ਪਹੁੰਚਾਈ ।

**ਭਾਸ਼ਾ :** ਜਪੁਜੀ ਦੀ ਭਾਸ਼ਾ ਜਨ ਸਾਧਾਰਣ ਦੀ ਭਾਸ਼ਾ ਹੈ । ਗੁਰੂ ਨਾਨਕ ਜਨਤਾ ਨੂੰ ਅਗਵਾਈ ਦੇਣ ਲਈ ਅਵਤਰਿਤ ਹੋਏ ਸਨ । ਸ਼ਾਸਤ੍ਰੀ ਭਾਸ਼ਾ ਤੋਂ ਅਣਭਿਜ ਜਨਤਾ ਆਪਣੀ ਧਾਰਮਿਕ ਅਤੇ ਸਦਾਚਾਰਕ ਅਗਵਾਈ ਖੋ ਬੈਠੀ ਸੀ । ਸਮੇਂ ਦੀ ਨਾੜੀ ਨੂੰ ਵੇਖ ਕੇ ਗੁਰੂ ਨਾਨਕ ਨੇ ਜਨਤਾ ਦੀ ਭਾਸ਼ਾ ਵਿਚ ਹੀ ਆਪਣੇ ਵਿਚਾਰਾਂ ਨੂੰ ਪ੍ਰਗਟਾਉਣਾ ਉਚਿਤ ਸਮਝਿਆ । ਉਸ ਵਕਤ ਜਨਤਾ ਦੀ ਕਿਹੜੀ ਭਾਸ਼ਾ ਸੀ ਇਸ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਤਤਕਾਲੀਨ ਪਰਿਸਥਿਤੀਆਂ ਦਾ ਵਿਸ਼ਲੇਸ਼ਣ ਕਰ ਲੈਣਾ ਅਨੁਚਿਤ ਨਹੀਂ ਹੋਵੇਗਾ । ਗੁਰੂ ਨਾਨਕ ਦੇ ਸਮੇਂ ਤੋਂ ਪਹਿਲਾਂ ਮੁਸਲਮਾਨ ਆਕ੍ਰਮਣਕਾਰੀ ਭਾਰਤ ਵਿਚ ਆਪਣੇ ਰਾਜ ਦੀ ਸਥਾਪਨਾ ਕਰ ਚੁਕੇ ਸਨ । ਭਾਰਤ ਦਾ ਕੀ ਸਾਹਿਤ ਤੇ ਕੀ ਕਲਾ, ਕੀ ਸੰਸਕ੍ਰਿਤੀ ਤੇ ਕੀ ਸਦਾਚਾਰ ਸਭ ਪਤਨਮਈ ਹੋ ਚੁਕੇ ਸਨ । ਮੁਸਲਮਾਣ ਆਕ੍ਰਮਣਕਾਰੀਆਂ ਨੇ ਮੁਸਲਮਾਨੀ ਧਰਮ, ਵਿਚਾਰ, ਸੰਸਕ੍ਰਿਤੀ ਅਤੇ ਭਾਸ਼ਾ ਦੀ ਪ੍ਰਫੁਲਤਾ ਅਤੇ ਵਿਸਤਾਰ ਲਈ ਕਈ ਯੋਗ ਅਯੋਗ ਯਤਨ ਕੀਤੇ । ਇਸ ਨਾਲ ਹੀ ਫ਼ਾਰਸੀ ਨੂੰ ਰਾਜ ਭਾਸ਼ਾ ਹੋਣ ਦਾ ਮਾਣ ਪ੍ਰਾਪਤ ਹੋਇਆ । ਫ਼ਾਰਸੀ ਦੇ ਰਾਜ ਭਾਸ਼ਾ ਹੋਣ ਕਰਕੇ ਤਤਕਾਲੀਨ ਭਾਰਤੀ ਭਾਸ਼ਾਵਾਂ ਦਾ ਉਸ ਤੋਂ ਪ੍ਰਭਾਵਿਤ ਹੋਣਾ ਕੁਦਰਤੀ ਸੀ । ਭਾਸ਼ਾਵਾਂ ਦੇ ਵਿਕਾਸ ਵਿਚ ਆਦਾਨ ਪ੍ਰਦਾਨ ਦਾ ਨਿਯਮ ਮਹੱਤ੍ਵਪੂਰਣ ਸਥਾਨ ਰਖਦਾ ਹੈ । ਉਸ ਵਕਤ ਦੇ ਲੋਕਾਂ ਨੇ ਅਨੇਕ ਸੈਮਿਟਿਕ ਸ਼ਬਦਾਂ ਨੂੰ ਆਪਣੀ ਆਮ ਬੋਲ ਚਾਲ ਦੀ ਭਾਸ਼ਾ ਵਿਚ ਗ੍ਰਹਿਣ ਕਰ ਲਿਆ ਸੀ । ਉਦੋਂ ਲੋਕਾ ਦੀ ਭਾਸ਼ਾ ਪੰਜਾਬੀ ਸੀ ਜੋ ਅਪਭ੍ਰੰਸ਼ ਦੇ ਅਸਰ ਨੂੰ ਤਿਆਗ ਕੇ ਆਪਣਾ ਨਿਖਰਵਾਂ ਮੂੰਹ ਮੱਥਾ ਸੰਵਾਰ ਚੁਕੀ ਸੀ ਅਤੇ ਸੈਮਿਟਿਕ ਭਾਸ਼ਾ ਦੇ ਵੀ ਕਈ ਸ਼ਬਦ ਆਪਣੇ ਵਿਚ ਬਿਲਕੁਲ ਪਚਾ ਚੁਕੀ ਸੀ । ਗੁਰੂ ਨਾਨਕ ਜੀ ਨੇ ਉਸੇ ਪੰਜਾਬੀ ਨੂੰ ਆਪਣੀ ਭਾਵ ਅਭਿਵਿਅਕਤੀ ਲਈ ਸਾਧਨ ਬਣਾਇਆ ।

ਕਝ ਕਿੰਤੂ ਕਰਨ ਵਾਲੇ ਆਪੱਤੀ ਪ੍ਰਗਟ ਕਰਦੇ ਹੋਇਆਂ ਕਹਿੰਦੇ ਹਨ ਕਿ ਗੁਰੂ ਨਾਨਕ ਜੀ ਨੇ ਜਪੁਜੀ ਵਿਚ ਬਾਬਾ ਫਰੀਦ ਵਾਂਗ ਠੇਠ ਪੰਜਾਬੀ ਨਹੀਂ ਵਰਤੀ ਹੈ । ਨਾਲੇ, ਉਸ ਵਿਚ ਕਲਿਸ਼ਟਤਾ ਵੀ ਬਹੁਤ ਹੈ । ਪਰ ਅਸਾਡਾ ਨਿਵੇਦਨ ਹੈ ਕਿ ਗੁਰੂ ਨਾਨਕ ਕੋਈ ਸਾਧਾਰਣ ਗਲਬਾਤ ਨਹੀਂ ਸਨ ਕਰ ਰਹੇ, ਉਹ ਆਧਿਆਤਮਿਕ ਸਦੇਸ਼ ਦੇ ਰਹੇ ਸਨ । ਅਜੇਹੇ ਸੰਦੇਸ਼ ਲਈ ਉਦੋਂ ਤਕ ਕੁਝ ਵਿਸ਼ੇਸ਼ ਪਰਿਭਾਸ਼ਿਕ ਅਤੇ ਆਧਿਆਤਮਿਕ ਸ਼ਬਦਾਵਲੀ ਬਣ ਚੁਕੀ ਸੀ । ਉਹ ਆਧਿਆਤਮਿਕ ਲਹਿਰਾਂ ਦਾ ਯੁਗ ਸੀ । ਉਸ ਸਮੇਂ ਭਾਵੇਂ ਜਨਤਾ ਆਪਣਾ ਸੰਬੰਧ ਸੰਸਕ੍ਰਿਤ ਨਾਲ ਤੋੜ ਚੁਕੀ ਸੀ ਪਰ ਫਿਰ ਵੀ ਸੰਸਕ੍ਰਿਤ ਤੋਂ ਹੀ ਅਨੇਕ ਪ੍ਰਕਾਰ ਦੇ ਕਾਲ-ਚਕਰਾਂ ਤੋਂ

ਲੰਘਦੀ ਹੋਈ ਉਦੋਂ ਦੀ ਜਨ ਸਾਧਾਰਣ ਦੀ ਭਾਸ਼ਾ, ਜਿਸ ਨੂੰ ਪੰਜਾਬੀ ਕਿਹਾ ਜਾਂਦਾ ਹੈ, ਆਪਣੇ ਨਾਲ ਸੰਸਕ੍ਰਿਤ ਦੇ ਅਨੇਕ ਸ਼ਬਦ ਤਤਸਮ ਅਤੇ ਤਦਭਵ ਰੂਪ ਵਿਚ ਲਿਆਈ ਸੀ ਜਿਨ੍ਹਾਂ ਵਿਚ ਪਰਿਸਥਿਤੀ ਅਨੁਸਾਰ ਧਾਰਮਿਕ ਸ਼ਬਦਾਵਲੀ ਦੀ ਪ੍ਰਧਾਨਤਾ ਸੀ। ਇਸ ਲਈ ਭਗਤੀ ਲਹਿਰ ਦੇ ਸਮੇਂ ਪਰੰਪਰਾਗਤ ਪਰਿਭਾਸ਼ਿਕ ਜਾਂ ਆਧਿਆਤਮਿਕ ਸ਼ਬਦਾਂ ਤੋਂ ਤਤਕਾਲੀਨ ਜਨਤਾ ਭਲੀਭਾਂਤ ਵਾਕਫ਼ਕਾਰ ਸੀ। ਜਪੁਜੀ ਵਿਚ ਗੁਰੂ ਨਾਨਕ ਨੇ ਉਹੀ ਸ਼ਬਦ ਵਰਤੇ ਹਨ ਜੋ ਉਸ ਸਮੇਂ ਤਕ ਜਨਤਾ ਦੁਆਰਾ ਗ੍ਰਹਿਣ ਕਰਨ ਦੇ ਯੋਗ ਹੋ ਚੁਕੇ ਸਨ। ਉਨ੍ਹਾਂ ਸ਼ਬਦਾਂ ਦਾ ਪਿਛਾ ਚਾਹੇ ਸੰਸਕ੍ਰਿਤ ਹੋਵੇ ਅਤੇ ਚਾਹੇ ਕੋਈ ਹੋਰ ਭਾਸ਼ਾ, ਪਰ ਉਹ ਸ਼ਬਦਾਵਲੀ ਲੋਕ-ਮੁਖ ਦੀ ਟਕਸਾਲ ਵਿਚ ਆਪਣਾ ਘਿਸਿਆ ਪਿਟਿਆ ਨਵੀਨ ਰੂਪ ਧਾਰ ਕੇ ਅਸਲੇ ਨਾਲੋਂ ਉਪਯੋਗਤਾ ਦੇ ਨੇੜੇ ਹੋ ਚੁਕੀ ਸੀ। ਅਜ ਉਹ ਸ਼ਬਦਾਵਲੀ ਭਾਵੇਂ ਕੁਝ ਔਖੀ ਪ੍ਰਤੀਤ ਹੋਵੇ ਪਰ ਗੁਰੂ ਨਾਨਕ ਉਸ ਵਕਤ ਦੇ ਜਿਗਿਆਸੂਆਂ ਦੀ ਪੱਧਰ ਤੋਂ ਚੰਗੀ ਤਰ੍ਹਾਂ ਜਾਣੂ ਸਨ ਅਤੇ ਇਸੇ ਲਈ ਆਧਿਆਤਮਿਕ ਵਿਚਾਰਾਂ ਨੂੰ ਪ੍ਰਸਾਰਿਤ ਕਰਨ ਲਈ ਉਨ੍ਹਾਂ ਨੇ ਸਧੁਕੜੀ ਪ੍ਰਧਾਨ ਪੰਜਾਬੀ ਵਰਤੀ ਹੈ। ਇਸ ਕਰਕੇ ਕੋਸ਼ ਵਿਚ ਵਿਸ਼ਾਲਤਾ ਆਈ ਹੈ। ਜਦ ਕਵੀਆਂ ਨੂੰ ਆਪਣੀ ਭਾਸ਼ਾ ਸਾਥ ਨਹੀਂ ਦਿੰਦੀ ਤਾਂ ਉਹ ਹੋਰਨਾਂ ਭਾਸ਼ਾਵਾਂ ਵਿਚੋਂ ਸ਼ਬਦ ਲੈ ਕੇ ਆਪਣੀ ਭਾਸ਼ਾ ਵਿਚ ਕਈ ਵਾਰ ਉਸੇ ਰੂਪ ਵਿਚ ਅਤੇ ਕਈ ਵਾਰ ਆਪਣੀ ਭਾਸ਼ਾ ਦੇ ਸੁਭਾ ਅਨੁਕੂਲ ਅਦਲ ਬਦਲ ਕਰਕੇ ਗ੍ਰਹਿਣ ਕਰ ਲੈਂਦੇ ਹਨ। ਗੁਰੂ ਨਾਨਕ ਨੇ ਆਪਣੀ ਅਭਿਵਿਅਕਤੀ ਨੂੰ ਅਧਿਕ ਉਪਯੁਕਤ ਬਣਾਉਣ ਲਈ ਅਤੇ ਭਾਸ਼ਾ ਦੇ ਭੰਡਾਰੇ ਨੂੰ ਵਧਾਉਣ ਵਾਸਤੇ ਅਨੇਕ ਪ੍ਰਕਾਰ ਦੇ ਸ਼ਬਦ ਗ੍ਰਹਿਣ ਕੀਤੇ ਸਨ।

ਸੰਸਕ੍ਰਿਤ ਸ਼ਬਦ : ਆਕਾਰ, ਉਤਮ, ਨੀਰ, ਵੇਦ, ਨਾਦ, ਕੋਟਿ, ਪੁਰਾਣ, ਪੰਡਿਤ, ਦਾਨਵ, ਆਕਾਸ, ਪਾਤਾਲ, ਧਵਲ, ਕੀਟ, ਕਾਲ, ਮਹਿਮਾ, ਆਦਿ ਸ਼ਬਦ ਸੰਸਕ੍ਰਿਤ ਦੇ ਤਤਸਮ ਧਨੀਆਂ ਵਾਲੇ ਹਨ, ਪਰ ਗੁਰੂ ਜੀ ਨੇ ਅਧਿਕਤਰ ਤਦਭਵ ਧਨੀਆਂ ਵਾਲੇ ਸ਼ਬਦ ਵਰਤੇ ਹਨ, ਜਿਵੇਂ—ਸਿਰਠ(सृष्टि),ਵਿਗਾਸ (विकास),ਸਾਸਤ (शास्त्र),ਆਗਾਸ (आकाश), ਸਰਮ (श्रम), ਵਿਖਮ (विषम), ਈਸਰ (ईश्वर), ਬਰਮਾ (ब्रह्मा), ਇੰਦੁ (इन्द्र), ਸਨਬੰਧ (सम्बन्ध), ਮਲੇਛ (मलेक्ष), ਅਖਰ (अक्षर), ਵਿਣਾਸ (विनाश), ਸਮੁੰਦ (समुद्र), ਅਮੁਲ (अमूल्य), ਸੁਰਗ (स्वर्ग), ਆਦਿ। ਸੰਸਕ੍ਰਿਤ ਦੀ ਤਤਸਮ ਸ਼ਬਦਾਵਲੀ ਨੂੰ ਤਦਭਵ ਰੂਪ ਲਗ-ਪਗ ਭਾਸ਼ਾ ਵਿਗਿਆਨ ਦੇ ਨਿਯਮਾਂ ਅਨੁਕੂਲ ਹੀ ਦਿੱਤਾ ਗਿਆ ਹੈ।

ਅਰਬੀ-ਫ਼ਾਰਸੀ ਸ਼ਬਦ : ਇਨ੍ਹਾਂ ਸੈਮਟਿਕ ਭਾਸ਼ਾਵਾਂ ਦੇ ਸ਼ਬਦ ਵੀ ਤਤਸਮ ਅਤੇ ਤਦਭਵ ਦੋਹਾਂ ਰੂਪਾਂ ਵਿਚ ਮਿਲਦੇ ਹਨ, ਜਿਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ—ਹੁਕਮ, ਸੁਲਤਾਨ, ਸਾਹਿਬ, ਦਰਬਾਰ, ਕਲਮ, ਪੀਰ, ਦਰਗਹਿ, ਦਰ, ਕਲਾਮ, ਕੁਦਰਤ, ਹਰਾਮਖੋਰ, ਸਿਫਤ, ਕਰਮ ਆਦਿ ਸ਼ਬਦ ਤਤਸਮ ਰੂਪ ਵਿਚ ਵਰਤੇ ਗਏ ਹਨ, ਪਰ ਤਦਭਵ ਰੂਪ ਵਿਚ ਵੀ ਇਨ੍ਹਾਂ ਭਾਸ਼ਾਵਾਂ ਤੋਂ ਅਨੇਕ ਸ਼ਬਦ ਲਏ ਹਨ। ਇਨ੍ਹਾਂ ਵਿਚੋਂ ਅਧਿਕਾਰ 'ਜ' ਜਾਂ 'ਜ਼' ਵਿਅੰਜਨ ਦੀ ਥਾਂ 'ਦ' ਦੀ ਵਰਤੋਂ ਕਰਕੇ ਤਦਭਵ ਹੋਏ ਹਨ, ਜਿਵੇਂ ਹਜ਼ੂਰ ਤੋਂ ਹਦੂਰ, ਨਜ਼ਰ ਤੋਂ ਨਦਰ। ਫ਼ਾਰਸੀ ਦੀ ਜ਼ੇਰ ਦਾ ਪੰਜਾਬੀ ਦੀਰਘੀਕਰਣ ਕਰ ਦਿੱਤਾ ਗਿਆ, ਜਿਵੇਂ—ਨਿਸ਼ਾਨ ਦੀ ਥਾਂ ਤੇ ਨੀਸਾਣ, ਬਖ਼ਸ਼ਿਸ਼ ਦੀ ਥਾਂ ਤੇ ਬਖ਼ਸੀਸ਼ ਆਦਿ।

**ਪਰਿਭਾਸ਼ਿਕ ਸ਼ਬਦਾਵਲੀ** : ਗੁਰੂ ਜੀ ਨੇ ਜਪੁਜੀ ਵਿਚ ਕਈ ਸ਼ਬਦ ਪਰਿਭਾਸ਼ਿਕ ਰੂਪ ਵਿਚ ਵਰਤ ਕੇ ਉਨ੍ਹਾਂ ਦੇ ਗੌਰਵ ਨੂੰ ਵਧਾਇਆ ਹੈ, ਅਜੇਹੀ ਵਰਤੋਂ ਨਾਲ ਵਿਸਤਾਰ ਨੂੰ ਕਾਫ਼ੀ ਕਾਬੂ ਵਿਚ ਲਿਆਂਦਾ ਗਿਆ ਹੈ। ਗੁਰੂ ਨਾਨਕ ਤੋਂ ਬਾਅਦ ਇਹ ਸ਼ਬਦ ਸਿੱਖ ਕਾਵਿ ਧਾਰਾ ਅਤੇ ਧਾਰਮਿਕ ਪਰੰਪਰਾ ਵਿਚ ਨਿਰੰਤਰ ਪਰਿਭਾਸ਼ਿਕ ਰੂਪ ਵਿਚ ਪ੍ਰਚਲਿਤ ਹਨ, ਜਿਵੇਂ ਹੁਕਮ, ਰਜ਼ਾ, ਗੁਣੀ-ਨਿਧਾਨ, ਗੁਰਮੁਖ, ਪੰਚ, ਕਾਰ, ਭਾਣਾ, ਨੀਸਾਣ, ਸਿਰਜਨਹਾਰ, ਧਰਮਸਾਲਾ ਅਤੇ ਇਸ ਤੋਂ ਇਲਵਾ,ਗੁਰੂ ਨਾਨਕ ਨੇ ਉਸ ਵਕਤ ਪ੍ਰਚਲਿਤ ਸਧੂਕੜੀ ਭਾਸ਼ਾ ਦੀ ਪਰਿਭਾਸ਼ਿਕ ਸ਼ਬਦਾਵਲੀ ਵੀ ਆਮ ਵਰਤੀ ਹੈ। ਜਪੁਜੀ ਦਾ ਮੂਲ-ਮੰਤ੍ਰ ਲਗਭਗ ਸਾਰਾ ਹੀ ਪਰਮਾਤਮਾ ਸੂਚਕ ਸਾਧ ਭਾਖਾਈ ਵਿਸ਼ੇਸ਼ਣਾਂ ਦਾ ਸਮੂਹ ਮਾਤ੍ਰ ਹੈ। ਇਸ ਤੋਂ ਛੁਟ ਆਦਿ,ਜੁਗਾਦਿ, ਆਰਜਾ, ਨਿਰਗੁਣ, ਗਤਿ, ਸੁਰਤਿ, ਨਿਰੰਜਨ, ਅਗੰਮ, ਨਾਮ, ਬਾਣੀ, ਦਾਤਾਰ, ਬੈਸੰਤਰ, ਚਿਤ, ਗੁਪਤ, ਜਗਦੀਸ ਆਦਿ ਸਾਰੇ ਪੂਰਬ-ਵਰਤੀ ਪਰਿਭਾਸ਼ਿਕ ਸ਼ਬਦ ਹਨ।

ਜਪੁਜੀ ਵਿਚ ਕਈ ਥਾਵਾਂ ਤੇ ਸਮਾਨ-ਆਰਥਿਕ ਸ਼ਬਦਾਂ ਦੀਆਂ ਲੜੀਆਂ ਵੀ ਪੇਸ਼ ਕੀਤੀਆਂ ਗਈਆਂ ਹਨ ਜਿਵੇਂ ਰਤਨ ਜਵਾਹਰ ਮਾਣਕ, ਜਸ ਕੀਰਤ, ਸਿਧ ਪੀਰ ਸੁਰ ਨਾਥ, ਦਇਆ ਦਤੁ ਦਾਨੁ।

ਜਪੁਜੀ ਦੇ ਸ਼ਬਦਾਂ ਦੀ ਅਰਥਗਤ ਵਿਸ਼ਿਸ਼ਟਤਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਕਈ ਥਾਵਾਂ ਤੇ ਸ਼ਬਦਾਂ ਦੇ ਕੇਵਲ ਅਭਿਧਾ-ਮੂਲਕ ਅਰਥ ਹੀ ਲਏ ਗਏ ਹਨ। ਉਦਾਹਰਣ ਵਜੋਂ ਮੂਲ ਮੰਤ੍ਰ ਨੂੰ ਵੇਖਿਆ ਜਾ ਸਕਦਾ ਹੈ, ਇਸ ਵਿਚ ਕਰਤਾ, ਨਿਰਭਉ,ਨਿਰਵੈਰ,ਅਕਾਲ ਆਦਿ ਸ਼ਬਦ ਅਭਿਧਾ ਮੂਲਕ ਅਰਥਾਂ ਵਿਚ ਵਰਤੇ ਗਏ ਹਨ। ਲਾਖਣਿਕ ਪ੍ਰਯੋਗਾਂ ਦੀ ਵੀ ਘਾਟ ਨਹੀਂ ਹੈ, ਜਿਵੇਂ—

"ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ।
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ।"

ਇਥੇ ਲਕਸ਼ਣਾ ਸ਼ਕਤੀ ਦੁਆਰਾ ਅਭਿਧਾ ਤੋਂ ਭਿੰਨ ਇਹ ਅਰਥ ਲਿਆ ਗਿਆ ਹੈ ਕਿ ਆਂਤਰਿਕ ਉਚਤਾ ਅਤੇ ਪਵਿਤ੍ਰਤਾ ਦੇ ਮਾਹਾਤਮ ਨੂੰ ਸੁਣ ਕੇ ਆਚਰਣਹੀਨ ਵਿਅਕਤੀ ਜੇ ਪਰਮ ਪਦ ਪ੍ਰਾਪਤ ਕਰਨ ਦਾ ਯਤਨ ਕਰੇ ਤਾਂ ਵਿਅਰਥ ਹੈ, ਕਿਉਂਕਿ ਇਹ ਅਵਸਥਾ ਤਾਂ ਪਰਮਾਤਮਾ ਦੀ ਮਿਹਰ ਅਤੇ ਕ੍ਰਿਪਾ ਦ੍ਰਿਸ਼ਟੀ ਨਾਲ ਪ੍ਰਾਪਤ ਹੋਣੀ ਸੰਭਵ ਹੁੰਦੀ ਹੈ। ਇਸੇ ਤਰ੍ਹਾਂ 'ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ' ਵਿਚ ਵਿਅੰਜਨਾ ਸ਼ਕਤੀ ਦੁਆਰਾ ਭਾਸ਼ਾ ਦਾ ਅਰਥਗਤ ਵੈਭਵ ਵਧਾਇਆ ਗਿਆ ਹੈ।

ਜਪੁਜੀ ਦੀ ਭਾਸ਼ਾ ਦਾ ਵਿਆਕਰਣ ਨਿਰੋਲ ਪੰਜਾਬੀ ਨਹੀਂ ਹੈ, ਇਸ ਵਿਚ ਸਾਧ ਭਾਖਾਈ ਵਿਆਕਰਣ ਦੀ ਮਿਸ ਵੀ ਮੌਜੂਦ ਹੈ। ਇਹ ਰੰਗਣ ਕ੍ਰਿਆ ਤੋਂ ਲੈ ਕੇ ਸੰਬੰਧਕਾਂ ਤਕ ਵਿਦਮਾਨ ਹੈ। ਜਪੁਜੀ ਵਿਚ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੀਆਂ ਅਨੇਕ ਵਿਭਕਤੀਆਂ ਵੀ ਅਪਣਾਈਆਂ ਗਈਆਂ ਹਨ। ਪੰਜਾਬੀ ਉਕਾਰ ਪ੍ਰਧਾਨ ਭਾਸ਼ਾ ਹੈ। ਇਸ ਲਈ ਉਕਾਰ ਵਾਲੀਆਂ ਅਨੇਕ ਪਰੰਪਰਾਗਤ ਵਿਭਕਤੀਆਂ ਜਪੁਜੀ ਦੀ ਭਾਸ਼ਾ ਵਿਚ ਯਥਾਵਤ ਮੌਜੂਦ ਹਨ, ਜਿਵੇਂ—ਜਪ,

ਪਾਤਸਾਹੁ, ਦਰਬਾਰੁ, ਹੁਕਮੁ, ਜੋਰੁ, ਅਤੁਲੁ, ਦੀਵਾਣੁ, ਰਾਹੁ, ਨੀਸਾਣੁ, ਆਦਿ ।

ਕਈ ਥਾਵਾਂ ਤੇ ਲਹਿੰਦੀ ਦੇ ਵਿਆਕਰਣ ਦਾ ਪ੍ਰਭਾਵ ਵੀ ਦਿਸ ਪੈਂਦਾ ਹੈ । ਇਹ ਪ੍ਰਭਾਵ ਵਿਸ਼ੇਸ਼ ਕਰਕੇ ਕ੍ਰਿਆ ਰੂਪਾਂ ਤੇ ਹੈ, ਜਿਵੇਂ—ਕਰਸੀ, ਜਾਸੀ,ਹੋਸੀ, ਜਾਈ ਆਦਿ ।

ਜਪੁ ਜੀ ਵਿਚ ਸ਼ਬਦ ਜੋੜ ਵੀ ਕਈ ਪ੍ਰਕਾਰ ਦੇ ਹਨ, ਜਿਵੇਂ—ਧੌਲ-ਧਵਲ, ਆਕਾਸ-ਆਗਾਸ ।

ਇਕੋ ਸ਼ਬਦ ਨਾਲ ਭਿੰਨ ਭਿੰਨ ਵਿਭਕਤੀਆਂ ਲਗਾ ਕੇ ਉਸ ਦੇ ਅਰਥ ਨੂੰ ਕਿੰਚਿਤ ਬਦਲ ਦਿੱਤਾ ਗਿਆ ਹੈ । ਇਸ ਵਿਧੀ ਨਾਲ ਇਕ ਤਾਂ ਇਕਸੁਰਤਾ ਟੁਟੀ ਹੈ, ਦੂਜੇ ਅਰਥ ਗੰਭੀਰਤਾ ਵਧੀ ਹੈ, ਜਿਵੇਂ ਹੁਕਮ ਸ਼ਬਦ ਨੂੰ ਹੁਕਮ, ਹੁਕਮਿ, ਹੁਕਮੁ, ਹੁਕਮੀ, ਹੁਕਮੈ ਆਦਿ ਕਈ ਰੂਪਾਂ ਵਿਚ ਵਰਤਿਆ ਗਿਆ ਹੈ । ਰੂਪ-ਪਰਿਵਰਤਨ ਨਾਲ ਪੁਨਰਾਵ੍ਰਿੱਤੀ ਦਾ ਦੋਸ਼ ਵੀ ਆਪਣੇ ਆਪ ਮਿਟ ਗਿਆ ਹੈ ।

ਭਾਸ਼ਾ ਦੀ ਸਜਾਵਟ ਲਈ ਅਨੇਕ ਪ੍ਰਕਾਰ ਦੇ ਸ਼ਬਦ ਅਲੰਕਾਰਾਂ ਨੂੰ ਵਰਤਿਆ ਜਾਂਦਾ ਹੈ, ਇਨ੍ਹਾਂ ਵਿਚੋਂ ਅਨੁਪ੍ਰਾਸ ਦੀ ਪ੍ਰਧਾਨਤਾ ਹੈ। ਜਪੁਜੀ ਵਿਚ ਵੀ ਅਨੁਪ੍ਰਾਸ ਹੀ ਪ੍ਰਮੁਖ ਹੈ, ਜਿਵੇਂ—ਹਾਦਰਾ ਹਦੂਰ, ਕਥਿ ਕਥਿ ਕਥੀ ਕੋਟੀ ਕੋਟਿ ਕੋਟਿ, ਜੁਗਾ ਜੁਗੰਤਰਿ, ਖਾਹੀ ਖਾਹਿ, ਵਿਗਸੈ ਵੇਪਰਵਾਹੁ, ਸਾਚਾ ਸਾਹਿਬੁ ਸਾਚੁ, ਭਾਖਿਆ ਭਾਉ, ਦੇਹਿ ਦੇਹਿ ਦਾਤਿ, ਦੋਸੀ ਦੋਸ, ਧਰਤਿ ਧਵਲ, ਤਰੈ ਤਾਰੇ, ਕਰਿ ਕਰਿ ਕਰਣਾ । ਅਜੇਹੀ ਵਰਤੋਂ ਨਾਲ ਆਪਣੇ ਆਪ ਇਕ ਧੁਨੀ ਜੇਹੀ ਪੈਦਾ ਹੋ ਗਈ ਹੈ । ਕਈ ਪਉੜੀਆਂ ਵਿਚ ਇਕੋ ਸ਼ਬਦ ਨੂੰ ਕੇਂਦਰ ਬਿੰਦੂ ਬਣਾ ਕੇ ਸਾਰੀ ਪਉੜੀ ਨੂੰ ਉਸ ਧੁਰੇ ਦੇ ਇਰਦ ਗਿਰਦ ਘੁੰਮਾਇਆ ਗਿਆ ਹੈ, ਜਿਵੇਂ—ਹੁਕਮ, ਗਾਵੈ, ਸੁਣਿਆ ਮੰਨੈ, ਅਮੁਲ, ਅਸੰਖ, ਜੋਰ ਆਦਿ ।

ਗੁਰੂ ਜੀ ਦੀ ਭਾਸ਼ਾ ਵਿਚ ਇਤਨੀ ਅਰਥ ਗੰਭੀਰਤਾ ਅਤੇ ਅਭਿਵਿਅਕਤੀਗਤ ਨਿਪੁਣਤਾ ਹੈ ਕਿ ਕਈ ਪੰਕਤੀਆਂ ਸਤਿ-ਕਥਨ ਹੀ ਬਣ ਗਏ ਹਨ, ਜਿਵੇਂ—

(1) ਭਰੀਐ ਮਤਿ ਪਾਪਾਂ ਕੈ ਸੰਗਿ ।
ਓਹ ਧੋਪੈ ਨਾਵੈ ਕੈ ਰੰਗਿ ।

(2) ਵਿਣੁ ਗੁਣ ਕੀਤੇ ਭਗਤਿ ਨ ਹੋਇ ।

ਕਿਤੇ ਕਿਤੇ ਸਹਿਜ ਸੁਭਾ ਅਖਾਣ ਵੀ ਪ੍ਰਯੁਕਤ ਹੋਏ ਮਿਲ ਜਾਂਦੇ ਹਨ, ਜਿਵੇਂ—ਆਪੇ ਬੀਜਿ ਆਪੇ ਹੀ ਖਾਹੁ ।

ਭਾਸ਼ਾ ਦਾ ਪ੍ਰਸੰਗ ਅਨੁਕੂਲ ਹੋਣਾ ਉਸ ਦਾ ਇਕ ਵਿਸ਼ੇਸ਼ ਗੁਣ ਹੈ । ਇਹ ਗੁਣ ਰਚਨਹਾਰ ਦੀ ਪ੍ਰਤਿਭਾ ਦਾ ਸੂਚਕ ਹੈ । ਗੁਰੂ ਨਾਨਕ ਨੇ ਜਪੁਜੀ ਵਿਚ ਪ੍ਰਸੰਗ ਅਤੇ ਵਿਸ਼ੇ ਅਨੁਕੂਲ ਭਾਸ਼ਾ ਦੇ ਰੂਪ ਬਦਲੇ ਹਨ । ਉਨਾਂ ਨੇ ਵਿਸ਼ੇਸ਼ ਪ੍ਰਸੰਗ ਵਿਚ ਕੇਵਲ ਉਹੀ ਸ਼ਬਦ ਵਰਤੇ ਹਨ ਜੋ ਤਤ-ਸੰਬੰਧੀ

ਸਥਿਤੀ ਅਤੇ ਭਾਵ ਨੂੰ ਸੁਗਮਤਾ ਅਤੇ ਪ੍ਰਭਾਵਮਈ ਢੰਗ ਨਾਲ ਗ੍ਰਹਿਣ ਕਰਵਾ ਸਕਣ । ਜਿਵੇਂ ਸੰਸਾਰ ਦੀ ਹੋਂਦ ਦਸਣ ਸਮੇਂ ਪੰਡਤ-ਪੁਰਾਣ ਪ੍ਰਸੰਗ ਵਿਚ ਉਨ੍ਹਾਂ ਨੇ 'ਵੇਲਾ' ਸ਼ਬਦ ਵਰਤਿਆ ਹੈ ਜੋ ਭਗਤੀ ਪਰੰਪਰਾ ਦਾ ਹੈ ਅਤੇ ਕਾਜ਼ੀ-ਕੁਰਾਨ ਪ੍ਰਸੰਗ ਲਈ 'ਵਖਤ' ਸ਼ਬਦ ਵਰਤਿਆ ਹੈ ਜੋ ਸੈਮਟਿਕ ਪਰੰਪਰਾ ਦਾ ਹੈ । ਜੋਗੀਆਂ ਦੇ ਪ੍ਰਸੰਗ ਵਿਚ ਮੁੰਦਾ, ਸੰਤੋਖ, ਸਰਮ, ਪਤ, ਝੋਲੀ, ਬਿਭੂਤਿ ਅਤੇ ਭਠੀ ਦੇ ਰੂਪਕ ਨੂੰ ਪੇਸ਼ ਕਰਨ ਵੇਲੇ ਉਸੇ ਪ੍ਰਕਾਰ ਅਤੇ ਪ੍ਰਭਾਵ ਵਾਲੇ ਸ਼ਬਦ ਵਰਤੇ ਹਨ । ਜਿਥੇ ਉਨ੍ਹਾਂ ਨੇ ਕਿਸੇ ਕੁਮਾਰਗ-ਗਾਮੀ ਨੂੰ ਤਾੜਿਆ ਹੈ, ਉਥੇ ਰੋਹਬ ਵਾਲੀ ਸ਼ਬਦਾਵਲੀ ਵਰਤੀ ਹੈ, ਜਿਵੇਂ—

ਤਾ ਲਿਖੀਐ ਸਿਰਿ ਗਵਾਰਾ ਗਾਵਾਰੁ ।

ਸਾਰਾਂਸ਼ ਇਹ ਕਿ ਗੁਰ ਨਾਨਕ ਪਾਸ ਸ਼ਬਦਾਂ ਦਾ ਅਨੰਤ ਭੰਡਾਰ ਹੈ ਜੋ ਉਨ੍ਹਾਂ ਦੇ ਵਿਸ਼ਾਲ ਭਖਾਈ ਗਿਆਨ ਦਾ ਸੂਚਕ ਹੈ । ਭਾਸ਼ਾ ਦੇ ਅਰਥ ਦਾ ਗੌਰਵ ਜਪੁਜੀ ਵਿਚ ਸਰਬਤ੍ਰ ਰੂਪਮਾਨ ਹੈ । ਬੋਲੀ ਸਾਹਿਤਕਾਰ ਦੇ ਅਨੁਭਵ ਦੇ ਪ੍ਰਕਾਸ਼ ਦਾ ਮਾਧਿਅਮ ਹੁੰਦੀ ਹੈ । ਜਪੁਜੀ ਦੀ ਭਾਸ਼ਾ ਗੁਰੂ ਨਾਨਕ ਦੇ ਅਨੁਭਵ ਨੂੰ ਪ੍ਰਕਾਸ਼ਿਤ ਕਰਨ ਵਿਚ ਪੂਰੀ ਤਰ੍ਹਾਂ ਸਫਲ ਅਤੇ ਨਿਪੁੰਨ ਹੈ । ਉਹ ਪ੍ਰਸੰਗ ਅਨੁਕੂਲ ਹੈ । ਉਸ ਵਿਚ ਗੁਰੂ ਨਾਨਕ ਦੇ ਵਿਅਕਤਿਤ੍ਵ ਦੀ ਗੰਭੀਰਤਾ, ਮਹਾਨਤਾ ਅਤੇ ਵਿਸ਼ਾਲਤਾ, ਸਭ ਦਾ ਪ੍ਰਤਿਬਿੰਬ ਦਿਸ ਪੈਂਦਾ ਹੈ । ਉਹ ਸੰਜਮ ਭਰੀ ਹੈ ਅਤੇ ਉਸ ਵਿਚ ਗਾਗਰ ਵਿਚ ਸਾਗਰ ਭਰਨਾ ਦੀ ਅਪਾਰ ਸ਼ਕਤੀ ਹੈ ।

ਜਪੁਜੀ ਸਚਮੁਚ ਪੰਜਾਬੀ ਭਾਸ਼ਾ ਦੇ ਗੌਰਵ ਨੂੰ ਉਜਾਗਰ ਕਰਨ ਵਾਲੀ ਅਮਰ ਰਚਨਾ ਹੈ ।

# ਸਿਧ ਗੋਸਟਿ

'ਸਿਧ ਗੋਸਟਿ' ਵਿਚ ਦੋ ਸ਼ਬਦ ਹਨ, ਇਕ 'ਸਿੱਧ' ਅਤੇ ਦੂਜਾ 'ਗੋਸਟਿ'। ਕੋਸ਼ ਅਨੁਸਾਰ 'ਸਿੱਧ' ਸ਼ਬਦ ਦਾ ਅਰਥ ਪੂਰਣ, ਸੰਪੰਨ, ਨਿਪੁਣ ਆਦਿ ਹੈ। ਇਸੇ ਕਰਕੇ ਯੋਗ ਦੁਆਰਾ ਅਲੌਕਿਕ ਸ਼ਕਤੀਆਂ ਨੂੰ ਪ੍ਰਾਪਤ ਵਿਅਕਤੀਆਂ ਨੂੰ ਵੀ ਸਿੱਧ ਕਿਹਾ ਜਾਂਦਾ ਹੈ। 'ਗੋਸਟਿ' ਸ਼ਬਦ ਸੰਸਕ੍ਰਿਤ ਦੇ ਗੋਸ਼ਠ (ਗੋਸ਼੍ਠ) ਧਾਤੂ, ਜਿਸ ਦਾ ਅਰਥ 'ਇਕੱਠਾ ਕਰਨਾ' ਹੈ, ਤੋਂ ਬਣਿਆ ਹੈ। ਇਸ ਤੋਂ ਭਾਵ ਵਾਰਤਾਲਾਪ, ਬਹਿਸ ਜਾਂ ਵਿਚਾਰ ਚਰਚਾ ਅਤੇ ਸਭਾ ਜਾਂ ਮੇਲ ਹੈ। ਇਸ ਪ੍ਰਕਾਰ 'ਸਿਧ ਗੋਸਟਿ' ਸ਼ਬਦ-ਯੁਗਲ ਦਾ ਅਰਥ ਹੋਇਆ ਸਿੱਧਾਂ ਨਾਲ ਹੋਇਆ ਵਾਰਤਾਲਾਪ, ਜੋ ਇਸ ਵਿਚ ਵਰਣਿਤ ਵਿਸ਼ੇ ਅਤੇ ਪ੍ਰਸ਼ਨ-ਉੱਤਰਾਂ ਤੋਂ ਵੀ ਸਪੱਸ਼ਟ ਹੈ ਪਰ ਇਸ ਦਾ ਕੇਵਲ ਇਹੀ ਅਰਥ ਨਹੀਂ। ਇਸ ਦਾ ਅਰਥ ਇਕ ਅੰਦਰਲੇ ਪ੍ਰਮਾਣ ਦੇ ਆਧਾਰ ਤੇ 'ਸਫਲ ਮੁਲਕਾਤ' ਜਾਂ 'ਪੂਰਣ ਮੇਲ' ਵੀ ਹੋ ਸਕਦਾ ਹੈ। ਗੁਰੂ ਨਾਨਕ ਨੇ ਆਪ ਲਿਖਿਆ ਹੈ—"ਨਾਮਿ ਰਤੇ ਸਿਧ ਗੋਸਟਿ ਹੋਇ।" (ਪਉੜੀ 33)। ਅਰਥਾਤ ਨਾਮ ਦੇ ਵਿਚ ਰੰਗੀਣ ਨਾਲ ਪੂਰਣ ਮੁਲਾਕਾਤ ਅਰਥਾਤ ਪਰਮਾਤਮਾ ਨਾਲ ਮੇਲ ਦੀ ਪ੍ਰਾਪਤੀ ਹੋਈ ਹੈ। ਇਸ ਲਈ ਆਪਣੇ ਪਰੰਪਰਾਗਤ ਅਰਥਾਂ ਤੋਂ ਛੁਟ 'ਸਿਧ ਗੋਸਟਿ' ਪਰਮਾਤਮਾ ਦੇ ਮੇਲ ਜਾਂ ਪ੍ਰਾਪਤੀ ਦੀ ਸੂਚਕ ਬਾਣੀ ਵੀ ਹੈ। 'ਰਹਾਉ' ਦੀਆਂ ਤੁਕਾਂ ਜੋ ਇਸ ਬਾਣੀ ਦਾ ਕੇਂਦਰੀ ਨੁਕਤਾ ਹੈ, ਉਹ ਵੀ ਇਹੋ ਗਲ ਪ੍ਰਮਾਣਿਤ ਕਰਦੀਆਂ ਹਨ—

ਕਿਆ ਭਵੀਐ ਸਚਿ ਸੂਚਾ ਹੋਇ।
ਸਾਚ ਸਬਦ ਬਿਨ ਮੁਕਤਿ ਨ ਕੋਇ।

ਅਰਥਾਤ ਭੌਣ ਦਾ ਕੀ ਲਾਭ ਹੈ, ਸਥਿਰ ਪਰਮਾਤਮਾ ਵਿਚ ਲੀਨ ਹੋਇਆ ਹੀ ਪਵਿਤ੍ਰਤਾ ਪ੍ਰਾਪਤ ਹੁੰਦੀ ਹੈ ਅਤੇ ਸਚੇ ਸ਼ਬਦ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ। ਸਾਰਾਂਸ਼ ਇਹ ਕਿ ਇਸ ਬਾਣੀ ਦਾ ਮੂਲ ਆਸ਼ਾ ਵੀ ਪਰਮਾਤਮਾ ਦਾ ਮਿਲਾਪ ਹੀ ਹੈ।

**ਗੋਸਟਿ ਦੀ ਪਰੰਪਰਾ :** ਲਗਭਗ ਸਾਰੇ ਸਾਹਿਤਾਂ ਦਾ ਆਰੰਭ ਧਾਰਮਿਕ ਵਿਚਾਰ ਪ੍ਰਧਾਨ ਪੁਸਤਕਾਂ ਤੋਂ ਹੋਇਆ ਹੈ ਅਤੇ ਧਾਰਮਿਕ ਤਰਕ-ਵਿਤਰਕ ਨੂੰ ਲਿਪੀ-ਬੱਧ ਰੂਪ ਦੇਣ ਲਈ ਜਾਂ ਜਨ-ਸਾਧਾਰਣ ਦੇ ਸ਼ੰਕਿਆਂ ਨੂੰ ਮੁੱਖ ਰੱਖਦੇ ਹੋਇਆਂ ਪਰਸਪਰ ਵਿਰੋਧੀ ਵਿਚਾਰ ਪਰੰਪਰਾਵਾਂ ਦੇ ਕਿਸੇ ਖਾਸ ਨੁਕਤੇ ਤੋਂ ਜਾਣੂ ਕਰਾਉਣ ਲਈ ਗੋਸਟਿ ਦਾ ਮਾਧਿਅਮ ਵਿਸ਼ੇਸ਼ ਰੂਪ ਵਿਚ ਚੁਣਿਆ ਗਿਆ ਹੈ। ਪ੍ਰਾਚੀਨ ਭਾਰਤੀ ਦਾਰਸ਼ਨਿਕ ਸਾਹਿਤ ਵਿਚ ਗੋਸਟਿ ਦੀ ਪਰੰਪਰਾ ਮੌਜੂਦ ਸੀ। ਯੂਨਾਨ

ਦੇ ਪ੍ਰਸਿੱਧ ਦਰਸ਼ਨ-ਵੇਤਾ ਸੁਕਰਾਤ ਦੇ ਸਿੱਧਾਂਤਾਂ ਦਾ ਵੀ ਅਫਲਾਤੂਨ ਦੁਆਰਾ ਇਸੇ ਸ਼ੈਲੀ ਵਿਚ ਅੰਕਨ ਹੋਇਆ ਹੈ। ਕੁਝ ਚੇਲੇ ਸੁਆਲ ਕਰਦੇ ਹਨ ਅਤੇ ਸੁਕਰਾਤ ਦਾਰਸ਼ਨਿਕ ਦ੍ਰਿਸ਼ਟੀ-ਕੋਣ ਤੋਂ ਉਨ੍ਹਾਂ ਦਾ ਉੱਤਰ ਦਿੰਦਾ ਹੈ। ਇਸ ਸ਼ੈਲੀ ਦੁਆਰਾ ਕਿਸੇ ਵਿਸ਼ੇਸ਼ ਸਿੱਧਾਂਤ ਜਾਂ ਮਤ ਬਾਰੇ ਬੌਧਿਕ ਪੱਖ ਤੋਂ ਸੂਖਮ ਤੋਂ ਸੂਖਮ ਵਿਸ਼ਲੇਸ਼ਣ ਹੋ ਸਕਦਾ ਹੈ ਅਤੇ ਸ਼ੰਕਾਵਾਦੀ ਦੀ ਵੀ ਭਲੀ-ਭਾਂਤ ਸੰਤੁਸ਼ਟੀ ਹੋ ਸਕਦੀ ਹੈ। ਹਰ ਨਵੇਂ ਅਧਿਆਤਮਿਕ ਜਾਂ ਦਾਰਸ਼ਨਿਕ ਦ੍ਰਿਸ਼ਟੀਕੋਣ ਦੀ ਸਥਾਪਨਾ ਪ੍ਰਾਚੀਨ ਪ੍ਰਚਲਿਤ ਪਰੰਪਰਾਵਾਂ ਦੇ ਵਿਰੋਧ ਜਾਂ ਉਸ ਨੂੰ ਨਵੀਨ ਰੂਪ ਦੇਣ ਨਾਲ ਸੰਭਵ ਹੁੰਦੀ ਹੈ। ਅਜੇਹੀ ਅਵਸਥਾ ਵਿਚ ਪ੍ਰਾਚੀਨ ਧਰਮ ਜਾਂ ਦਰਸ਼ਨ ਆਪਣੇ ਪਰੰਪਰਾਗਤ ਸਰੂਪ ਦੀ ਰਖਿਆ ਲਈ ਯਤਨ ਕਰਦੇ ਹਨ ਅਤੇ ਨਵਾਂ ਮਤ ਪੁਰਾਣੇ ਮਤਾਂ ਦੀਆਂ ਕਮਜ਼ੋਰੀਆਂ ਨੂੰ ਨੰਗਿਆਂ ਕਰਕੇ ਉਸ ਉਪਰ ਆਪਣੀ ਵਿਸ਼ੇਸ਼ਤਾ ਅਤੇ ਪ੍ਰਭੁਤਾ ਸਥਾਪਿਤ ਕਰਦਾ ਹੈ। ਉਪਨਿਸ਼ਦ, ਪੁਰਾਣ ਆਦਿ ਇਕ ਪ੍ਰਕਾਰ ਦੀਆਂ ਦਾਰਸ਼ਨਿਕ ਗੋਸ਼ਟੀਆਂ ਦਾ ਲਿਖਤੀ ਵਿਵਰਣ ਹੀ ਹੈ। ਇਸੇ ਤਰ੍ਹਾਂ ਮਹਾਤਮਾ ਬੁੱਧ ਦੀਆਂ ਆਪਣੇ ਚੇਲਿਆਂ ਨਾਲ ਸਿੱਧਾਂਤ ਵਿਸ਼ਲੇਸ਼ਣ ਦੀਆਂ ਕਈ ਗੋਸਟੀਆਂ ਮਿਲਦੀਆਂ ਹਨ। ਸ਼ੰਕਰਾਚਾਰਯ ਅਤੇ ਬੌਧੀ ਭਿਖਸ਼ੂਆਂ ਦੀਆਂ ਵੀ ਬਹੁਤ ਗੋਸ਼ਟੀਆਂ ਪ੍ਰਸਿੱਧ ਹਨ। 'ਸਿਧ ਗੋਸਟਿ' ਤੋਂ ਪਹਿਲਾਂ ਦੱਤ-ਗੋਰਖ ਗੋਸ਼ਟਿ, ਮਛੰਦਰ-ਗੋਰਖ ਗੋਸ਼ਟਿ, ਗੋਰਖ-ਕਬੀਰ ਗੋਸ਼ਟਿ ਆਦਿ ਅਨੇਕ ਗੋਸ਼ਟਾਂ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਵੀ ਲਿਖੀਆਂ ਮਿਲਦੀਆਂ ਹਨ।

ਜਦ ਗੁਰੂ ਨਾਨਕ ਨੇ ਇਕ ਨਵੀਨ ਵਿਵਹਾਰਕ ਧਰਮ ਦੀ ਸਥਾਪਨਾ ਕੀਤੀ ਤਾਂ ਉਦੋਂ ਦੇ ਪ੍ਰਾਚੀਨ ਅਤੇ ਪਰੰਪਰਾਗਤ ਧਰਮਾਂ ਦੇ ਅਨੁਯਾਈਆਂ ਨਾਲ ਕਈ ਪ੍ਰਕਾਰ ਦੇ ਤਰਕ ਵਿਤਰਕ ਹੋਏ। ਉਨ੍ਹਾਂ ਵਿਚ ਯੋਗ ਮਤ ਦੇ ਸਿੱਧਾਂ-ਯੋਗੀਆਂ ਨਾਲ ਸਮੇਂ ਸਮੇਂ ਤੇ ਹੋਏ ਵਿਚਾਰ ਵਟਾਂਦਰੇ ਨੂੰ ਗੁਰੂ ਜੀ ਨੇ ਜਗਿਆਸੂਆਂ ਲਈ ਆਪ 'ਸਿਧ ਗੋਸਟਿ' ਦੇ ਰੂਪ ਵਿਚ ਪੇਸ਼ ਕੀਤਾ। ਗੁਰੂ ਨਾਨਕ ਦੇਵ ਤੋਂ ਬਾਦ ਉਨ੍ਹਾਂ ਦੇ ਜੀਵਨ ਦੀਆਂ ਇਤਿਹਾਸਕ ਸਾਖੀਆਂ ਅਤੇ ਕੁਝ ਕਲਪਿਤ ਸਾਖੀਆਂ ਦੇ ਆਧਾਰ ਤੇ ਜਨਮਸਾਖੀ ਸਾਹਿਤ ਵਿਚ ਅਨੇਕਾਂ ਗੋਸ਼ਟਾਂ ਮਿਲਦੀਆਂ ਹਨ। ਸੋਢੀ ਮਿਹਰਬਾਨ ਵਾਲੀ ਜਨਮਸਾਖੀ ਤਾਂ ਲਗਪਗ ਹੈ ਹੀ ਗੋਸ਼ਟਿ ਸੰਗ੍ਰਿਹ। 'ਸਿਧ ਗੋਸਟਿ' ਪੰਜਾਬੀ ਭਾਸ਼ਾ ਦੀ ਪਹਿਲੀ ਪ੍ਰਮਾਣਿਕ ਗੋਸ਼ਟਿ ਹੈ ਜੋ ਗੁਰੂ ਜੀ ਦੀ ਆਪ ਲਿਖੀ ਹੋਈ ਹੈ ਅਤੇ ਗੁਰੂ ਨਾਨਕ ਦੇ ਮਤ ਅਤੇ ਯੋਗ ਮਤ ਦਾ ਇਕ ਸੁੰਦਰ ਵਿਚਾਰ ਵਟਾਂਦਰਾ ਪੇਸ਼ ਕਰਦੀ ਹੈ। ਇਸ ਦੀਆਂ ਕੁਲ 73 ਪਉੜੀਆਂ ਹਨ ਅਤੇ ਇਹ ਸਾਰੀ ਰਾਮਕਲੀ ਰਾਗ ਵਿਚ ਲਿਖੀ ਹੋਈ ਹੈ ਜੋ ਹੁਣ ਆਦਿ ਗ੍ਰੰਥ ਵਿਚ ਸੰਕਲਿਤ ਹੈ।

**ਰਚਨਾ ਦਾ ਸਮਾਂ ਤੇ ਸਥਾਨ** : ਇਸ ਬਾਣੀ ਸੰਬੰਧੀ ਦੋ ਬੜੇ ਗੰਭੀਰ ਪ੍ਰਸ਼ਨ ਸਾਹਮਣੇ ਆਉਂਦੇ ਹਨ ਇਕ ਤਾਂ ਇਹ ਕਿ ਇਹ ਬਾਣੀ ਕਿਸ ਪ੍ਰਕਰਣ ਵਿਚ ਉੱਚਾਰਣ ਕੀਤੀ ਗਈ ਅਤੇ ਦੂਜਾ ਇਹ ਕਿ ਇਹ ਬਾਣੀ ਕਿਸ ਥਾਂ ਤੇ ਉੱਚਾਰਣ ਕੀਤੀ ਗਈ? ਜਿਵੇਂ ਕਿ ਇਸ ਦੇ ਵਰਣਿਤ ਵਿਸ਼ੇ ਅਤੇ ਨਾਂ ਤੋਂ ਪ੍ਰਤੀਤ ਹੁੰਦਾ ਹੈ ਇਹ ਸਿੱਧਾਂ ਨਾਲ ਹੋਈ ਗੋਸ਼ਟਿ ਹੈ। ਜਨਮਸਾਖੀਆਂ ਵਿਚ ਇਸ ਸੰਬੰਧੀ ਭਿੰਨ ਭਿੰਨ ਵਿਚਾਰ ਪ੍ਰਗਟ ਕੀਤੇ ਗਏ ਹਨ। 'ਪੁਰਾਤਨ ਜਨਮਸਾਖੀ' (ਸਾਖੀ ੫੨) ਵਿਚ ਪੰਜਵੀਂ ਉਦਾਸੀ ਵੇਲੇ ਗੁਰੂ ਨਾਨਕ ਦੀ ਸਿੱਧਾਂ ਨਾਲ ਹੋਈ ਗੋਸ਼ਟਿ ਦਸੀ ਗਈ ਹੈ, ਜਿਸ ਦਾ ਆਵੱਸ਼ਕ

ਪ੍ਰਸੰਗ ਇੰਜ ਹੈ—

ਉਦਾਸੀ ਪੰਜਵੀਂ। ਬਾਬਾ ਗੋਰਖ ਹਟੜੀ ਗਇਆ। ਓਥੈ ਸਿਧਾਂ ਡਿਠਾ, ਸਿਧਾਂ ਪੁਛਣਾ ਕੀਤਾ: 'ਜੋ ਤੂੰ ਕਉਣੁ ਖਤ੍ਰੀ ਹੈਂ ?' ਤਬ ਬਾਬੇ ਭੀ ਆਖਿਆ: 'ਨਾਨਕ ਆਖਦੇ ਹੈਨਿ'। ਤਬ ਚਉਰਾਸੀਹ ਸਿਧ ਆਸਣਿ ਕਰਿ ਬੈਠੇ। ਤਦਹੁੰ ਸਿਧਾਂ ਆਖਿਆ: 'ਭਗਤ ਕੁਛ ਜਸੁ ਕਰੁ'। ਤਬ ਬਾਬਾ ਬੋਲਿਆ, ਸ੍ਰੀ ਸਤਿਗੁਰ ਪ੍ਰਸਾਦਿ ॥ ਗੋਸਟਿ ਮਹਲਾ ੧, ਰਾਗੁ ਰਾਮਕਲੀ ਵਿਚਿ ਸਿਧ ਗੋਸਟਿ ਹੋਈ :—

'ਸਿਧ ਸਭਾ ਕਰਿ ਆਸਣ ਬੈਠੇ..............(ਪੰਨਾ ੧੦੪-੧੦੫)

ਉਕਤ ਟਕ ਤੋਂ ਸਪੱਸ਼ਟ ਹੈ ਕਿ ਵਿਚਾਰਾਧੀਨ ਗੋਸਟਿ ਗੋਰਖ ਹਟੜੀ ਵਿਚ ਹੋਈ। ਗੋਰਖ ਹਟੜੀ ਪਿਸ਼ਾਵਰ ਵਿਚ ਡਿੱਬੀ ਉੱਤੇ ਬਣਿਆ ਗੋਰਖ ਨਾਥ ਦਾ ਇਕ ਥੇਹ ਅਤੇ ਮੰਦਿਰ ਹੈ। ਉਥੇ ਗੁਰੂ ਨਾਨਕ ਦਾ ਇਤਿਹਾਸਿਕ ਗੁਰਦੁਆਰਾ ਵੀ ਹੈ। ਮਿਹਰਬਾਨ ਕ੍ਰਿਤ "ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ" ਵਿਚ ਗੋਰਖ ਹਟੜੀ ਵਾਲਾ ਪ੍ਰਸੰਗ ਆਇਆ ਤਾਂ ਹੈ (ਪੰਨਾ ੪੧੫-੪੧੮) ਪਰ ਉਥੇ ਇਸ ਪ੍ਰਸੰਗ ਦਾ ਸੰਬੰਧ ਸਿੱਧਾਂ ਦੀ ਸਭਾ ਨਾਲ ਹੋਈ ਗੋਸ਼ਟਿ ਨਾਲ ਨਹੀਂ ਸਗੋਂ ਇਕ ਇਕਲੇ ਯੋਗੀ ਨਾਲ ਹੋਈ ਗੋਸ਼ਟਿ ਹੈ, ਜਿਸ ਦਾ ਆਵੱਸ਼ਕ ਪ੍ਰਕਰਣ ਇਸ ਪ੍ਰਕਾਰ ਹੈ—

ਕਲ ਜਗ ਨਿਸਤਾਰਣ ਕੀ ਨਿਮਿਤਿ ਗੁਰੂ ਬਾਬਾ ਫੇਰਿ ਇਸ ਜਹਾਨਿ ਮਹਿ ਆਇਆ। ਤਬ ਚਰਪਟ ਵਣੀ ਤੇ ਗੁਰੂ ਬਾਬਾ ਗੋਰਖ ਹਟੜੀ ਕੇ ਮੇਲੇ ਜੋਗੀਆਂ ਕੇ ਮਹਿ ਜਾਇ ਨਿਕਲਾ। ਆਗੈ ਜਬ ਦੇਖੈ ਓਹ ਜਿ ਜੋਗੀਆਂ ਕਾ ਗੁਰੂ ਹੈ ਸਿ ਬੈਠਾ ਹੈ। ਉਨਿ ਆਗਿਆ ਕਰੀ ਹੈ ਜਿ "ਰੇ ਬਾਬਾ ! ਜਿ ਕੋਈ ਜਿਸੁ ਜਿਸੁ ਪੰਥ ਕਾ ਆਵੈ ਤਿਸੁ ਕਉਂ ਮਨਹਿ ਨਾਹੀਂ ਕਰਣਾ, ਏਕ ਸੀ ਭੁਗਤਿ ਦੇਣੀ, ਭਾਵੈ ਬਾਬੂ ਹੋਵੇ ਭਾਵੇ ਜੋਗੀ, ਬੈਰਾਗੀ-ਗ੍ਰਿਸਤੀ ਹੋਵੈ ਭੁਗਤਿ ਏਕ ਸੀ ਦੇਣੀ, ਭੰਡਾਰਾ ਨਾਥ ਕਾ ਏਕ ਸਾ ਬਾਂਟਣਾ"। ਤਬ ਗੁਰੂ ਬਾਬੇ ਭੰਡਾਰੇ ਕਾ ਤਮਾਸ਼ਾ ਦੇਖਿਆ, ਦੇਖਿ ਕਰਿ ਉਸ ਸਨਮੁਖ ਜੋਗੀ ਕਉ ਜਾਇ ਮਿਲੇ, ਲਾਗੇ ਗਿਆਨਿ ਕੀਆਂ ਬਾਤਾਂ ਕਰਨੇ। ਤਬ ਬਾਬਾ ਨਾਨਕ ਕਿਛੁ ਉਨ ਕਉ ਅਧਿਕ ਬਾਤ ਲਾਗਾ ਸੁਨਾਵਨੈ। ਉਨਹੁ ਨ ਜਾਨਾ ਕਿ ਏਹੁ ਬਾਬਾ ਨਾਨਕ ਹੈ। ਤਬ ਉਨਿ ਜੋਗੀ ਬੋਲਾ ਜਿ, "ਬਾਬੂ ! ਤੂੰ ਗ੍ਰਿਸਤੀ ਹੈਂ ਕਿ ਉਦਾਸੀ ਹੈਂ ?" ਕਹੈ "ਜੀ, ਮੈਂ ਗ੍ਰਿਸਤੀ ਹਉਂ" ਤਬ ਉਨਿ ਜੋਗੀ ਨੇ ਕਹਿਆ ਜਿ, "ਸੁਨਿਹ ਬਾਬੂ !

ਸਲੋਕ : ਅਮਲੀ ਹੋਇ ਕਰਿ ਕਰੈ ਧਿਆਨੁ... ... ... ...

ਇਸ ਪ੍ਰਸੰਗ ਤੋਂ ਸਪੱਸ਼ਟ ਹੈ ਕਿ ਗੋਰਖ ਹਟੜੀ ਤੇ ਸਿੱਧਾਂ ਨਾਲ ਹੋਈ ਜਿਸ ਗੋਸ਼ਟਿ ਦਾ ਜ਼ਿਕਰ 'ਪੁਰਾਤਨ ਜਨਮਸਾਖੀ' ਵਿਚ ਹੋਇਆ ਹੈ, ਉਸ ਨਾਲ ਇਸ ਜਨਮਸਾਖੀ ਦਾ ਉਹੀ ਪ੍ਰਸੰਗ ਮੇਲ ਨਹੀਂ ਖਾਂਦਾ। ਇਥੇ ਹੋਰ ਹੀ ਕਲਪਨਾ ਕੀਤੀ ਗਈ ਹੈ। ਇਸੇ ਤਰ੍ਹਾਂ ਹੋਰਨਾਂ ਜਨਮਸਾਖੀਆਂ ਵਿਚ ਵੀ ਪਰਸਪਰ ਵਿਰੋਧ ਹੈ। ਅਸਲ ਵਿਚ, ਜਨਮਸਾਖੀਆਂ ਦਾ ਗੰਭੀਰ ਅਧਿਐਨ ਅਸਾਨੂੰ ਇਸ ਨਿਰਣੇ ਤੇ ਪਹੁੰਚਾਂਦਾ ਹੈ ਕਿ ਇਹ ਸਾਖੀਆਂ ਗੁਰੂ ਨਾਨਕ ਦੇ ਜੀਵਨ ਦੀਆਂ ਯਥਾਰਥ ਘਟਨਾਵਾਂ ਨੂੰ ਅਸਾਡੇ ਸਾਹਮਣੇ ਪੇਸ਼ ਨਹੀਂ ਕਰਦੀਆਂ। ਗੁਰੂ ਨਾਨਕ ਜਾਂ ਹੋਰਨਾਂ ਗੁਰੂਆਂ ਦੇ ਸ਼ਬਦਾਂ ਅਤੇ ਕਿਤੇ ਕਿਤੇ ਕੱਚੀ ਬਾਣੀ ਦੀਆਂ ਟੂਕਾਂ ਨੂੰ ਆਧਾਰ ਬਣਾ ਕੇ ਉਨ੍ਹਾਂ ਦੇ ਵਰਣਿਤ ਵਿਸ਼ੇ ਅਨੁਕੂਲ ਸਾਖੀਆਂ ਘੜੀਆਂ ਗਈਆਂ ਹਨ। ਫਲਸਰੂਪ,ਭਿੰਨ ਭਿੰਨ ਸਾਖੀਕਾਰਾਂ ਨੇ ਆਪਣੀ ਕਲਪਨਾ ਸ਼ਕਤੀ ਅਨੁਸਾਰ ਭਿੰਨ ਭਿੰਨ ਸਾਖੀਆਂ ਬਣਾਈਆਂ ਹਨ। ਇਸੇ ਲਈ ਜਨਮਸਾਖੀਆਂ ਵਿਚ ਪਰਸਪਰ

ਤਾਲਮੇਲ ਨਹੀਂ ਹੈ। 'ਸਿੱਧ ਗੋਸ਼ਟਿ' ਦੇ ਵੀ ਉਪਰਲਿਆਂ ਪ੍ਰਸ਼ਨਾਂ ਦਾ ਨਿਰਣਾ ਇਨ੍ਹਾਂ ਸਾਖੀਆਂ ਦੇ ਆਧਾਰ ਤੇ ਕਰਨਾ ਉਚਿਤ ਨਹੀਂ ਹੋਵੇਗਾ।

ਜਨਮਸਾਖੀਆਂ ਤੋਂ ਬਾਦ ਹੋਰ ਪ੍ਰਾਚੀਨ ਇਤਿਹਾਸਿਕ ਹਵਾਲਾ ਭਾਈ ਗੁਰਦਾਸ ਦੀ ਪਹਿਲੀ ਵਾਰ ਹੈ। ਇਸ ਵਿਚੋਂ ਆਵੱਸ਼ਕ ਪ੍ਰਸੰਗ ਹੇਠਾਂ ਦਿੱਤਾ ਹੈ—

ਬਾਬਾ ਆਇਆ ਕਰਤਾਰ ਪੁਰਿ ਭੇਖ ਉਦਾਸੀ ਸਗਲ ਉਤਾਰਾ।
ਪਹਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।
ਉਲਟੀ ਗੰਗ ਵਹਾਂਈਓਨ ਗੁਰ ਅੰਗਦ ਸਿਰ ਉਪਰ ਧਾਰਾ।
ਮੇਲਾ ਸੁਣ ਸਿਵਰਾਤ ਦਾ ਬਾਬਾ ਅਚਲ ਵਟਾਲੇ ਆਈ।
ਦਰਸਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ।
ਲਗੀ ਬਰਸਨ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ।
ਜੋਗੀ ਵੇਖ ਚਲਿਤ੍ਰ ਨੋਂ ਮਨ ਵਿਚ ਰਿਸਕ ਘਨੇਰੀ ਖਾਈ।
ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਿਆ ਛੁਪਾਈ।
ਭਗਤੀਆਂ ਗਈ ਭਗਤ ਭੁਲ ਲੋਟੇ ਅੰਦਰ ਸੁਰਤਿ ਭੁਲਾਈ।
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ।
ਵੇਖ ਚਲਤਿ ਜੋਗੀ ਖੁਣਸਾਈ। ੩੯।
ਖਾਧੀ ਖੁਣਸ ਜੁਗੀਸਰਾਂ ਗੋਸਟ ਕਰਨ ਸਭੇ ਉਠਿ ਆਈ।
ਪੁਛੇ ਜੋਗੀ ਭੰਗਰਨਾਥ ਤੁਹਿ ਦੁਧ ਵਿਚ ਕਿਉ ਕਾਂਜੀ ਪਾਈ।
ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣ ਹਥ ਨ ਆਈ।
ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ।
ਨਾਨਕ ਆਖੇ ਭੰਗਰਨਾਥ ਤੇਰੀ ਮਾਉਂ ਕੁਚਜੀ ਆਈ।
ਭਾਂਡਾ ਧੋਇ ਨ ਜਾਤਿਓਨ ਭਾਇ ਕੁਚਜੇ ਫੁਲ ਸੜਾਈ।
ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰ ਮੰਗਨ ਜਾਈ।
ਬਿਨ ਦਿਤੇ ਕਛੁ ਹਥ ਨ ਆਈ ।। ੪੦ ।।
ਇਹ ਸੁਣ ਬਚਨ ਜੁਗੀਸਰਾਂ ਮਾਰ ਕਿਲਕ ਬਹੁ ਰੂਅ ਉਠਾਈ।
ਖਟ ਦਰਸਨ ਕਉ ਖੇਦਿਆ ਕਲਿਜੁਗ ਬੇਦੀ ਨਾਨਕ ਆਈ।
ਸਿਧ ਬੋਲਨ ਸਭ ਔਖਧੀਆਂ ਤੰਤ੍ਰ ਮੰਤ੍ਰ ਕੀ ਸੁਨੋ ਚੜ੍ਹਾਈ।
ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਿਤ ਦਿਖਾਈ।
ਇਕ ਪਰ ਕਰਕੇ ਉਡਰਨ ਪੰਖੀ ਜਿਵੇਂ ਰਹੇ ਲੀਲਾਈ।
ਇਕ ਨਾਗ ਹੁਇ ਪਵਨ ਛੋਡ ਇਕਨਾ ਵਰਖਾ ਅਗਨਿ ਵਸਾਈ।
ਤਾਰੇ ਤੋੜੇ ਭੰਗਰਨਾਥ ਇਕ ਉਡ ਮਿਰਗਾਨੀ ਜਲ ਤਰ ਜਾਈ।
ਸਿਧਾਂ ਅਗਨਿ ਨ ਬੁਝੇ ਬੁਝਾਈ ।। ੪੧ ।।
ਸਿਧ ਬੋਲੇ ਸੁਣ ਨਾਨਕਾ ਤੁਹਿ ਜਗ ਨੂੰ ਕਰਾਮਾਤ ਦਿਖਲਾਈ।

ਕੁਝ ਦਿਖਾਇ ਅਸਾਨੂੰ ਭੀ ਤੂੰ ਕਿਉ ਢਿਲ ਅਜੇਹੀ ਲਾਈ ।
ਬਾਬਾ ਬੋਲੇ ਨਾਥ ਜੀ ਅਸਾਂ ਵੇਖੇ ਜੋਗੀ ਵਸਤੁ ਨ ਕਾਈ ।
ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਾਂਹੀ ਹੈ ਰਾਈ ।
ਸਿਵ ਰੂਪੀ ਕਰਤਾ ਪੁਰਖ ਚਲੇ ਨਾਂਹੀ ਧਰਤ ਚਲਾਈ ।
ਸਿਧ ਤੰਤ੍ਰ ਮੰਤ੍ਰ ਕਰ ਝੜ ਪਏ ਸਬਦ ਗੁਰੂ ਕੇ ਕਲਾ ਛਪਾਈ ।
ਦਦੇ ਦਾਤਾ ਗੁਰੂ ਹੈ ਕਕੇ ਕੀਮਤ ਕਿਨੇ ਨ ਪਾਈ ।
ਸੋ ਦੀਨ ਨਾਨਕ ਸਤਿ ਗੁਰ ਸਰਨਾਈ ।। ੪੨ ।।
ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਹੁ ਅਲਾਈ ।
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ ।
ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥ ਚੁਲਾਈ ।
ਬਸਤਰ ਪਹਿਰੋ ਅਗਨ ਕੇ ਬਰਫ ਹਮਾਲੇ ਮੰਦਰ ਛਾਈ ।
ਏ ਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ ।
ਤੋਲੀ ਧਰਤੀ ਅਕਾਸ ਦੁਇ ਪਿਛੇ ਛਾਬੇ ਟੰਕ ਚੜ੍ਹਾਈ ।
ਇਹ ਬਲ ਰਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ ।
ਸਤਿਨਾਮ ਬਿਨ ਬਾਦਰ ਛਾਈ ।। ੪੩ ।।
ਬਾਬੇ ਕੀਤੀ ਸਿਧ ਗੋਸਟ ਸਬਦ ਸਾਂਤਿ ਸਿਧਾਂ ਵਿਚ ਆਈ ।
ਜਿਣ ਮੇਲਾ ਸਿਵਰਾਤ ਦਾ ਖਟ ਦਰਸਨ ਆਦੇਸ ਕਰਾਈ ।
ਸਿਧ ਬੋਲਨ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ ।
ਵਡਾ ਪੁਰਖ ਪਰਗਟਿਆ ਕਲਜੁਗ ਅੰਤਰ ਜੋਤ ਜਗਾਈ ।
ਮੇਲਿਓਂ ਬਾਬਾ ਉਠਿਆ ਮੁਲਤਾਨੇ ਦੀ ਜਯਾਰਤ ਜਾਈ ।
ਅਗੋਂ ਪੀਰ ਮੁਲਤਾਨ ਦੇ ਦੁਧ ਕਟੋਰਾ ਭਰਿ ਲੈ ਆਈ ।
ਬਾਬੇ ਕਢ ਕਰਿ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ ।
ਜਿਉਂ ਸਾਗਰੁ ਵਿਚ ਰੰਗ ਸਮਾਈ ।। ੪੪ ।।
ਜਯਾਰਤ ਕਰਿ ਮੁਲਤਾਨ ਦੀ ਫਿਰ ਕਰਤਾਰ ਪੁਰੇ ਨੂੰ ਆਇਆ ।
ਚੜ੍ਹੇ ਸਵਾਈ ਦਹਿ ਦਹੀ ਕਲਿਜੁਗ ਨਾਨਕ ਨਾਮ ਧਿਆਇਆ ।
ਵਿਣ ਨਾਵੈ ਹੋਰ ਮੰਗਣਾ ਸਿਰ ਦੁਖਾਂ ਦੇ ਦੁਖ ਸਬਾਇਆ ।
ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ ।
ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰ ਛਤ੍ਰ ਫਿਰਾਇਆ ।। ੪੫ ।।

ਇਸ ਸਾਰੇ ਪ੍ਰਕਰਣ ਦੇ ਆਧਾਰ ਤੇ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ—

(1) ਬਾਬਾ ਨਾਨਕ ਉਦਾਸੀਆਂ ਦਾ ਕੰਮ ਨਬੇੜ ਕੇ ਕਰਤਾਰ ਪੁਰ ਵਿਚ ਆਏ ਅਤੇ ਉਥੇ ਫਿਰ ਸੰਸਾਰੀ ਭੇਖ ਧਾਰਨ ਕੀਤਾ ।

(2) ਉਥੇ ਰਹਿਣ ਦੇ ਦੌਰਾਨ ਵਿਚ ਬਾਬੇ ਨਾਨਕ ਨੇ ਅਚਲ ਵਟਾਲੇ ਹੋਣ ਵਾਲੇ

ਸ਼ਿਵਰਾਤ ਦੇ ਮੇਲੇ ਦੀ ਗਲ ਸੁਣੀ ਅਤੇ ਉਥੇ ਪਹੁੰਚੇ ।

(3) ਉਸ ਮੇਲੇ ਵਿਚ ਯੋਗੀ ਵੀ ਆਏ ਹੋਏ ਸਨ, ਜੋ ਖੁਣਸ ਖਾ ਕੇ ਗੁਰੂ ਨਾਨਕ ਨਾਲ ਗੋਸ਼ਟਿ ਕਰਨ ਲਈ ਆ ਇਕੱਠੇ ਹੋਏ ।

(4) ਗੋਸ਼ਟਿ ਵਿਚ ਸਿੱਧਾਂ-ਯੋਗੀਆਂ ਨੂੰ ਜਿਤਣ ਉਪਰੰਤ ਗੁਰੂ ਜੀ ਮੁਲਤਾਨ ਦੀ ਜ਼ਿਆਰਤ ਤੇ ਗਏ ।

(5) ਮਲਤਾਨ ਦੀ ਜ਼ਿਆਰਤ ਤੋਂ ਬਾਦ ਫਿਰ ਕਰਤਾਰਪੁਰ ਆਏ ਲਹਿਣੇ ਨੂੰ ਗੁਰੂ ਥਾਪਿਆ ।

'ਸਿਧ ਗੋਸਟਿ' ਸੰਬੰਧੀ ਭਾਈ ਗੁਰਦਾਸ ਦਾ ਕਥਨ ਵਾਸਤਵਿਕਤਾ ਦੇ ਵਧੇਰੇ ਅਨੁਕੂਲ ਹੈ । ਇਸ ਲਈ ਗੋਸ਼ਟਿ ਹੋਣ ਦੀ ਥਾਂ ਅਚਲ ਵਟਾਲਾ ਸਿੱਧ ਹੁੰਦੀ ਹੈ । ਕੁਝ ਵਿਦਵਾਨ ਇਹ ਕਿੰਤੂ ਕਰਦੇ ਹਨ ਕਿ 'ਸਿਧ ਗੋਸਟਿ' ਵਿਚ ਜਿਨ੍ਹਾਂ ਯੋਗੀਆਂ ਦੇ ਨਾਂ (ਚਰਪਟ ਅਤੇ ਲੋਹਾਰੀਪਾ) ਆਏ ਹਨ ਉਹ ਗੁਰੂ ਨਾਨਕ ਦੇ ਸਮਕਾਲੀ ਨਹੀਂ, ਸਗੋਂ ਦਸਵੀਂ ਜਾਂ ਗਿਆਰਵੀਂ ਸਦੀ ਵਿਚ ਹੋਏ ਸਨ । ਇਸ ਲਈ ਇਹ ਗੋਸਟਿ ਕਿਸੇ ਵਾਸਤਵਿਕ ਘਟਨਾ ਤੇ ਆਧਾਰਿਤ ਨਹੀਂ । ਪਰ ਅਸੀਂ ਇਸ ਗਲ ਨਾਲ ਸਹਿਮਤ ਨਹੀਂ ਕਿਉਂਕਿ ਅਚਲ ਵਟਾਲੇ ਵਿਚ ਗੋਸਟਿ ਹੋਣ ਦੀ ਗਲ ਤੋਂ ਭਾਈ ਗੁਰਦਾਸ ਦੇ ਕਥਨ ਦੇ ਪ੍ਰਕਾਸ਼ ਵਿਚ ਮੁਨਕਰ ਨਹੀਂ ਹੋਇਆ ਜਾ ਸਕਦਾ । ਜਿਥੋਂ ਤਕ ਨਾਵਾਂ ਦਾ ਸੰਬੰਧ ਹੈ, ਸਾਡਾ ਨਿਵੇਦਨ ਹੈ ਕਿ ਯੋਗੀਆਂ ਵਿਚ ਆਪਣੇ ਪੂਰਵਜ ਸਿੱਧਾਂ-ਨਾਥਾਂ ਦੇ ਨਾਵਾਂ ਦੇ ਆਧਾਰ ਤੇ ਨਾਂ ਰਖੇ ਜਾਂਦੇ ਰਹੇ ਹਨ । ਇਸ ਲਈ ਇਹ ਸੰਭਵ ਹੋ ਸਕਦਾ ਹੈ ਕਿ ਉਸ ਸਮੇਂ ਕੁਝ ਅਜੇਹੇ ਨਾਥ ਯੋਗੀ ਹੋਏ ਹੋਣਗੇ ਜਿਨ੍ਹਾਂ ਦੇ ਨਾਂ ਪੂਰਵਜਾਂ ਵਰਗੇ ਸਨ । ਇਹ ਵੀ ਸੰਭਵ ਹੋ ਸਕਦਾ ਹੈ ਕਿ ਗੁਰੂ ਨਾਨਕ ਨੇ ਸਿੱਧਾਂ ਨਾਲ ਗੋਸਟਿ ਨੂੰ ਲਿਖਤੀ ਰੂਪ ਦੇਣ ਵੇਲੇ ਗੋਸ਼ਟਿ ਦਾ ਆਰੰਭ ਯੋਗੀਆਂ ਦੇ ਪ੍ਰਸਿੱਧ ਪ੍ਰਵਰਤਕਾਂ ਵਲੋਂ ਪ੍ਰਸ਼ਨ ਕਰਵਾ ਕੇ ਕੀਤਾ ਹੋਵੇ ਅਤੇ ਉਸ ਵਕਤ ਦੇ ਯੋਗੀਆਂ ਦੇ ਪ੍ਰਸ਼ਨਾਂ ਅਤੇ ਹੋਰ ਸੰਭਵ ਪ੍ਰਸ਼ਨਾਂ ਨੂੰ ਬਿਨਾਂ ਸੰਬੰਧਿਤ ਪ੍ਰਸ਼ਨ-ਕਰਤਾ-ਯੋਗੀ ਦਾ ਨਾਂ ਦਿੱਤੇ ਸਮੁਚੇ ਤੌਰ ਤੇ ਲਿਖ ਦਿੱਤੇ ਹੋਣ । ਭਾਈ ਗੁਰਦਾਸ ਨੇ ਭੰਗਰਨਾਥ ਯੋਗੀ ਦਾ ਨਾਂ ਵੀ ਉਪਰੋਕਤ ਪ੍ਰਸੰਗ ਵਿਚ ਦਿੱਤਾ ਹੈ । ਹੋ ਸਕਦਾ ਹੈ ਕਿ ਗੁਰੂ ਨਾਨਕ ਦੇ ਅਚਲ ਵਟਾਲੇ ਦੇ ਸਮਕਾਲੀ ਯੋਗੀਆਂ ਵਿਚੋਂ ਕਿਸੇ ਦਾ ਇਹ ਨਾਂ ਹੋਵੇ ਅਤੇ ਭਾਈ ਗੁਰਦਾਸ ਨੇ ਉਹ ਨਾਂ ਦੇ ਦਿੱਤਾ ਹੋਵੇ ਕਿਉਂਕਿ ਭਾਈ ਗੁਰਦਾਸ ਸਿੱਖ ਪਰੰਪਰਾਵਾਂ ਤੋਂ ਚੰਗੀ ਤਰ੍ਹਾਂ ਨਾਲ ਜਾਣੂ ਸਨ ਅਤੇ ਉਸ ਵਕਤ ਤਕ ਗੁਰੂ ਨਾਨਕ ਦੇ ਭਾਈ ਬੁਢੇ ਵਰਗੇ ਕਈ ਸਮਕਾਲੀ ਜੀਉਂਦੇ ਸਨ, ਜਿਨ੍ਹਾਂ ਤੋਂ ਭਾਈ ਗੁਰਦਾਸ ਵਾਸਤਵਿਕ ਤੱਥਾਂ ਦੀ ਅਧਿਕ੍ਰਿਤ ਜਾਣਕਾਰੀ ਪ੍ਰਾਪਤ ਕਰ ਸਕਦੇ ਸਨ ।

ਰਹੀ ਗਲ ਇਸ ਦੇ ਲਿਖੇ ਜਾਣ ਦੇ ਸਮੇਂ ਅਤੇ ਸਥਾਨ ਦੀ । ਅਚਲ ਵਟਾਲੇ ਦੇ ਮੇਲੇ ਤੋਂ ਬਾਦ ਗੁਰੂ ਸਾਹਿਬ ਮੁਲਤਾਨ ਗਏ ਅਤੇ ਉਥੋਂ ਕਰਤਾਰਪੁਰ ਨੂੰ ਪਰਤੇ । ਇਹ ਉਨ੍ਹਾਂ ਨੇ ਜਾਂ ਤਾਂ ਮੁਲਤਾਨ ਜਾਣ ਅਤੇ ਆਣ ਦੀ ਯਾਤ੍ਰਾ ਵੇਲੇ ਲਿਖੀ ਸੀ ਜਾਂ ਕਰਤਾਰਪੁਰ ਆਣ ਤੇ । ਕਰਤਾਰਪੁਰ ਆ ਕੇ ਇਸ ਗੋਸਟਿ ਦੇ ਲਿਖਣ ਦੀ ਅਧਿਕ ਸੰਭਾਵਨਾ ਹੈ ।

ਇਸ ਦੇ ਲਿਖੇ ਜਾਣ ਦਾ ਸਮਾਂ ਗੁਰੂ ਅੰਗਦ ਜੀ ਨੂੰ ਗੁਰਗਦੀ ਦਿੱਤੇ ਜਾਣ ਤੋਂ ਕੁਝ ਪਹਿਲਾਂ ਦਾ ਪ੍ਰਤੀਤ ਹੁੰਦਾ ਹੈ । ਗੁਰੂ ਨਾਨਕ ਨ ੧੫੩੯ (ਸਤੰਬਰ) ਵਿਚ ਜੋਤੀ ਜੋਤ ਸਮਾਏ ।

ਇਸ ਲਈ ਇਸ ਦੀ ਰਚਨਾ ਸਤੰਬਰ ਤੋਂ ਪਹਿਲਾਂ ਅਤੇ ਫ਼ਰਵਰੀ/ਮਾਰਚ (ਸ਼ਿਵਰਾਤ ਦੇ ਮੇਲੇ ਦਾ ਦਿਨ) ਤੋਂ ਬਾਦ ਹੋਈ ਪ੍ਰਤੀਤ ਹੁੰਦੀ ਹੈ। ਇਕ ਗਲ ਹੋਰ, ਇਹ ਗੋਸ਼ਟਿ ਕਰਨ ਲਈ ਗੁਰੂ ਨਾਨਕ ਸਿੱਧਾਂ ਪਾਸ ਨਹੀਂ ਜਾਂਦੇ ਸਗੋਂ ਸਿਧ ਆਪ ਖੁਣਸ ਖਾ ਕੇ ਉਨ੍ਹਾਂ ਪਾਸ ਆਉਂਦੇ ਹਨ। ਇਸ ਗੋਸ਼ਟ ਦੀ ਪਹਿਲੀ ਪੰਕਤੀ ਤੋਂ ਵੀ ਇਹੀ ਸੰਕੇਤ ਮਿਲਦਾ ਹੈ ਕਿ ਗੁਰੂ ਜੀ ਪਹਿਲਾਂ ਬੈਠੇ ਸਨ ਅਤੇ ਸਿੱਧ ਬਾਦ ਵਿਚ ਆ ਕੇ ਆਸਣ ਗ੍ਰਹਿਣ ਕਰਦੇ ਹਨ। ਇਸ ਗਲ ਦੀ ਪੁਸ਼ਟੀ ਪੁਰਾਤਨ ਜਨਮਸਾਖੀ ਅਤੇ ਭਾਈ ਬਾਲੇ ਵਾਲੀ ਜਨਮਸਾਖੀ ਦੇ ਸੰਬੰਧਿਤ ਪ੍ਰਕਰਣਾਂ ਤੋਂ ਵੀ ਹੋ ਜਾਂਦੀ ਹੈ।

**ਸਿੱਧ ਨਾਥ ਪਰੰਪਰਾ :** ਜਿਨ੍ਹਾਂ ਸਿੱਧਾਂ ਨਾਥਾਂ ਨਾਲ ਗੁਰੂ ਜੀ ਦੀ ਇਹ ਇਤਿਹਾਸਿਕ ਗੋਸ਼ਟਿ ਹੋਈ, ਇਹ ਕੌਣ ਸਨ ਅਤੇ ਇਨ੍ਹਾਂ ਦੀ ਕੀ ਪਰੰਪਰਾ ਸੀ ? ਇਸ ਸੰਬੰਧੀ ਵਿਚਾਰ ਕਰ ਲੈਣਾ ਵਿਸ਼ੇ ਦੇ ਵਿਸ਼ਲੇਸ਼ਣ ਵਿਚ ਸਹਾਇਕ ਹੋਵੇਗਾ। ਮਹਾਤਮਾ ਬੁੱਧ ਤੋਂ ਬਾਦ ਉਨ੍ਹਾਂ ਦੇ ਸ਼ਿਸ਼ਾਂ ਪੜ-ਸ਼ਿਸ਼ਾਂ ਵਿਚ ਸਰਲ ਧਰਮ ਸਾਧਨਾਂ ਦੀ ਥਾਂ ਤੇ ਦਾਰਸ਼ਨਿਕ ਘੁੰਡੀਆਂ ਨੂੰ ਸੁਲਝਾਉਣ ਵਲ ਵਧੇਰੇ ਧਿਆਨ ਦਿੱਤਾ ਜਾਣ ਲਗ ਪਿਆ ਅਤੇ ਪਰਸਪਰ ਮਤ-ਭੇਦ ਵਧਣ ਲਗਿਆ। ਫਲਸਰੂਪ, ਬੌਧ ਧਰਮ ੧੮ ਸੰਪ੍ਰਦਾਵਾਂ ਵਿਚ ਵੰਡਿਆ ਗਿਆ ਜਿਨ੍ਹਾਂ ਵਿਚੋਂ ਵਿਸ਼ੇਸ਼ ਪ੍ਰਸਿੱਧ ਹੀਨਯਾਨ ਅਤੇ ਮਹਾਯਾਨ ਸਨ। ਇਨ੍ਹਾਂ ਦੋਹਾਂ ਵਿਚੋਂ ਮਹਾਯਾਨ ਅਧਿਕ ਲੋਕ ਪ੍ਰਿਯ ਅਤੇ ਸਹਿਜ ਭਾਵ ਵਾਲਾ ਸੀ। ਤੰਤ੍ਰਵਾਦ ਦੇ ਪ੍ਰਭਾਵ ਕਰਕੇ ਮਹਾਯਾਨ ਸੰਪ੍ਰਦਾਇ ਦੇ ਬੋਧੀ ਵਿਭਿੰਨ ਗੂੜ੍ਹ ਅਤੇ ਗੁਪਤ ਸਾਧਨਾਵਾਂ ਵਲ ਝੁਕੇ, ਜਿਸ ਕਰਕੇ ਉਹ ਅਗੋਂ ਹੋਰ ਕਈ ਸ਼ਾਖਾਂਵਾਂ ਵਿਚ ਵੰਡੇ ਗਏ ਅਤੇ ਇਕ ਅਜੇਹਾ ਵਕਤ ਵੀ ਆਇਆ ਕਿ ਉਹ ਆਪਣੇ ਮੂਲ ਸੰਪ੍ਰਦਾਇ ਤੋਂ ਬਹੁਤ ਵਖ ਅਤੇ ਲਗਭਗ ਸੁਤੰਤਰ ਰੂਪ ਧਾਰਨ ਕਰ ਗਏ ਅਤੇ ਮੰਤ੍ਰਾਂ ਦੁਆਰਾ ਸਿੱਧੀ ਪ੍ਰਾਪਤ ਕਰਨ ਵਾਲਿਆਂ ਦਾ ਨਾਂ ਸਿੱਧ ਪਿਆ। ਮਹਾਯਾਨ ਦੀ ਇਕ ਹੋਰ ਸ਼ਾਖਾ ਜੋ ਪਹਿਲਾਂ ਮੰਤ੍ਰਯਾਨ ਨਾਂ ਨਾਲ ਪ੍ਰਸਿਧ ਸੀ, ਅਠਵੀਂ ਸਦੀ ਤਕ ਪਹੁੰਚ ਕੇ ਉਹ ਵਜ੍ਰਯਾਨ ਅਖਵਾਈ। ਇਸ ਵਿਚ ਮੰਤਰ ਅਤੇ ਯੋਗ ਦੇ ਨਾਲ ਨਾਲ ਸ਼ਰਾਬ ਅਤੇ ਮੈਥੁਨ ਵੀ ਸ਼ਾਮਲ ਹੋ ਗਏ। ਭੁਕਤੀਵਾਦ ਅਤੇ ਲਿੰਗ ਤ੍ਰਿਪਤੀ ਵਲ ਇਨ੍ਹਾਂ ਦਾ ਵਿਸ਼ੇਸ਼ ਝੁਕਾ ਸੀ। ਇਹੀ ਵਜ੍ਰਯਾਨ ਸ਼ਾਖਾ ਦਸਵੀਂ ਸਦੀ ਦੇ ਆਸ ਪਾਸ ਸਹਿਜਯਾਨ ਸੰਪ੍ਰਦਾਇ ਦੇ ਰੂਪ ਵਿਚ ਪਰਿਵਰਤਿਤ ਹੋ ਗਈ। ਕਿਉਂਕਿ ੮੪ ਸਿੱਧਾਂ ਵਿਚੋਂ ਬਹੁਤ ਸਾਰੇ ਸਾਧਨਾਂ ਦੇ ਵਾਸਤਵਿਕ ਰਹੱਸ ਨੂੰ ਜਾਣਦੇ ਸਨ। ਇਸ ਲਈ ਸਾਧਨਾਂ ਵਿਚ ਪਾਈਆਂ ਗੁੰਝਲਾਂ ਨੂੰ ਦੂਰ ਕਰਨ ਲਈ ਉਨ੍ਹਾਂ ਨੇ 'ਸਹਿਜ ਭਾਵ' ਦੀ ਅਵਸਥਾ ਨੂੰ ਮਹੱਤ੍ਵ ਦਿੱਤਾ। ਇਸੇ ਕਰਕੇ ਇਸ ਦਾ ਨਾਂ ਸਹਿਜਯਾਨ ਪ੍ਰਸਿੱਧ ਹੋਇਆ।

ਅੱਠਵੀਂ ਸਦੀ ਦੇ ਨੇੜੇ ਤੇੜੇ ਸ਼ੈਵ ਮਤ ਦੇ ਮੇਲ ਨਾਲ ਸਿੱਧਾਂ ਦੇ ਵਾਮ ਮਾਰਗੀ ਸੰਪ੍ਰਦਾਇ ਦੇ ਪ੍ਰਤਿ-ਕਰਮ ਸਰੂਪ ਇਕ ਹੋਰ ਮਤ ਹੋਂਦ ਵਿਚ ਆਇਆ ਜੋ ਨਾਥ ਪੰਥ ਦੇ ਨਾਂ ਨਾਲ ਪ੍ਰਸਿੱਧ ਹੋਇਆ। ਨਾਥ ਪੰਥੀ ਆਪਣੇ ਮਤ ਦੀ ਦਿਬ ਉਤਪੱਤੀ ਵਿਚ ਵਿਸ਼ਵਾਸ ਰਖਦੇ ਹੋਇਆਂ ਵੀ ਆਪਣਾ ਆਦਿ ਪ੍ਰਵਰਤਕ ਮਛੰਦਰ ਨਾਥ ਮੰਨਦੇ ਹਨ ਅਤੇ ਇਸ ਦੇ ਕਈ ਚੇਲਿਆਂ ਵਿਚੋਂ ਗੋਰਖ ਨਾਥ ਬਹੁਤ ਪ੍ਰਸਿੱਧ ਹਨ। ਇਹ ਅਸਲ ਵਿਚ ਸਿੱਧਾਂ ਦੀ ਟਕਸਾਲ ਦੇ ਹੀ ਸਿੱਕੇ ਹਨ। ਨਾਥ ਪੰਥੀ ਯੋਗੀਆਂ ਦੀ ਸਾਧਨਾ ਪ੍ਰਣਾਲੀ ਹਠ-ਯੋਗ ਸੀ। ਚੂੰਕਿ ਇਸ ਦਾ ਜਨਮ ਸਿੱਧ ਮਤ ਦੇ

ਵਿਕਾਰਾਂ ਦੀ ਪ੍ਰਵਿਰਤੀ ਦੇ ਪ੍ਰਤਿ-ਕਰਮ ਵਜੋਂ ਹੋਇਆ ਸੀ ਇਸ ਲਈ ਇਸ ਵਿਚ ਆਪਣੇ ਉਤੇ ਕਠੋਰ ਅੰਕੁਸ਼ ਰਖਣ ਅਤੇ ਸੰਜਮ ਤੇ ਬਹੁਤ ਜ਼ੋਰ ਦਿੱਤਾ ਗਿਆ ਸੀ। ਇਨ੍ਹਾਂ ਨੂੰ ਵਿਲਾਸ ਪੂਰਣ ਜੀਵਨ ਤੋਂ ਸਖਤ ਨਫ਼ਰਤ ਸੀ। ਬੀਰਜ ਦੀ ਸੁਰਖਿਆ ਤੇ ਇਹ ਬਹੁਤ ਬਲ ਦਿੰਦੇ ਸਨ।

'ਯੋਗ' ਦਾ ਸਾਧਾਰਣ ਅਰਥ ਸੰਬੰਧ ਜਾਂ ਮੇਲ ਹੈ। ਜੀਵ-ਆਤਮਾ ਅਤੇ ਪਰਮਾਤਮਾ ਦੇ ਮੇਲ ਨੂੰ ਅਕਸਰ ਯੋਗ ਆਖਦੇ ਹਨ ਅਤੇ ਇਸ ਮੇਲ ਦੇ ਉਪਾ ਨੂੰ ਵੀ ਯੋਗ ਹੀ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ, ਚਿੱਤ ਦੀ ਵ੍ਰਿੱਤੀ ਦੇ ਨਿਰੋਧ ਜਾਂ ਰੋਕ ਦੇ ਅਰਥਾਂ ਵਿਚ ਵੀ ਇਹ ਪ੍ਰਚਲਿਤ ਹੋ ਗਿਆ ਹੈ। ਇਸ ਪ੍ਰਕਾਰ ਦੇ ਯੋਗ ਨੂੰ ਸਭ ਤੋਂ ਪਹਿਲਾਂ ਪਤੰਜਲੀ ਨੇ ਪ੍ਰਤਿਪਾਦਿਤ ਕੀਤਾ ਸੀ। ਯੋਗ ਦੇ ਕਈ ਭੇਦ ਪ੍ਰਚਲਿਤ ਹਨ ਪਰ ਪ੍ਰਧਾਨਤਾ ਰਾਜ ਯੋਗ ਅਤੇ ਹਠ ਯੋਗ ਦੀ ਹੈ।

ਹਠ ਯੋਗ ਦਾ ਸੰਬੰਧ ਵਧੇਰੇ ਕਰਕੇ ਸ਼ਰੀਰਕ ਵਿਕਾਸ ਅਤੇ ਕਾਇਕ ਸਾਧਨਾਂ ਨਾਲ ਹੈ ਅਤੇ ਰਾਜ ਯੋਗ ਦਾ ਮੁਕਤੀ ਜਾਂ ਮੋਕਸ਼ ਨਾਲ। ਕੁਝ ਲੋਕ ਗੋਰਖ ਨਾਥ ਨੂੰ ਹਠ ਯੋਗ ਦਾ ਪ੍ਰਵਰਤਕ ਵੀ ਮੰਨਦੇ ਹਨ।

ਯੋਗ ਦੇ ਅੱਠ ਅੰਗ ਹਨ—

(੧) **ਯਮ** : ਇਸ ਦਾ ਮਹੱਤ੍ਵ ਸਦਾਚਾਰਕ ਹੈ। ਇਹ ਉਹ ਬੰਦਸ਼ ਹੈ ਜਿਸ ਨੂੰ ਹੋਰ ਲੋਕਾਂ ਨਾਲ ਚੰਗਾ ਵਿਵਹਾਰ ਕਰਨ ਲਈ ਯੋਗੀ ਆਪਣੇ ਉਪਰ ਲਗਾਂਦੇ ਹਨ। ਪ੍ਰਮੁਖ ਰੂਪ ਵਿਚ ਯਮ ਪੰਜ ਤਰ੍ਹਾਂ ਦਾ ਹੈ—ਅਹਿੰਸਾ, ਸਤਿ, ਅਸਤੇਯ, ਬ੍ਰਹਮਚਰਯ ਅਤੇ ਅਪਰਿਗ੍ਰਹ।

(੨) **ਨਿਯਮ** : ਇਸ ਦਾ ਮਹੱਤ੍ਵ ਵਿਅਕਤੀਗਤ ਹੈ। ਇਹ ਉਹ ਬੰਦਸ਼ ਹੈ ਜਿਸ ਨਾਲ ਯੋਗੀ ਆਪਣੇ ਮਨ ਵਿਚ ਸ਼ਾਂਤੀ ਕਾਇਮ ਰਖਦਾ ਹੈ। ਨਿਯਮ ਪੰਜ ਪ੍ਰਕਾਰ ਦੇ ਹਨ—ਸ਼ੌਚ, ਤਪ, ਸੰਤੋਖ, ਸ੍ਵਾਧਯਾ ਅਤੇ ਈਸ਼ਵਰ ਪ੍ਰਣਿਧਾਨ। ਉਂਜ ਇਨ੍ਹਾਂ ਨਿਯਮਾਂ ਦੀ ਗਿਣਤੀ ਬਾਰੇ ਯੋਗੀਆਂ ਦੇ ਵੱਖ ਵੱਖ ਪੰਥਾਂ ਵਿਚ ਅੰਤਰ ਹੈ।

(੩) **ਆਸਨ** : ਇਹ ਸ਼ਰੀਰਕ ਅੰਗਾਂ ਦਾ ਅਭਿਆਸ ਹੈ ਇਸ ਨਾਲ ਲਹੂ ਦਾ ਪ੍ਰਵਾਹ ਠੀਕ ਹੁੰਦਾ ਹੈ, ਸ਼ਰੀਰ ਦੇ ਪੱਠੇ ਸੁਆਸਥ ਹੁੰਦੇ ਹਨ ਅਤੇ ਨਾੜੀਆਂ ਦਾ ਕੰਮ ਠੀਕ ਚਾਲ ਨਾਲ ਚਲਦਾ ਹੈ। ਇਨ੍ਹਾਂ ਦੀ ਗਿਣਤੀ ੮੪ ਦਸੀ ਜਾਂਦੀ ਹੈ ਪਰ ਮੁਖ ਰੂਪ ਵਿਚ ਇਹ ੧੦ ਹਨ।

(੪) **ਪ੍ਰਣਾਯਾਮ** : ਕੁੰਡਲਨੀ ਸ਼ਕਤੀ ਨੂੰ ਜਗਾਉਣ ਲਈ ਇਹ ਸੁਆਸਾਂ ਦਾ ਅਭਿਆਸ ਹੈ। ਇਹ ਤਿੰਨ ਪ੍ਰਕਾਰ ਦਾ ਹੈ—ਰੇਚਕ (ਸੁਆਸ ਦਾ ਛਡਣਾ), ਪੂਰਕ (ਸੁਆਸ ਲੈਣਾ), ਅਤੇ ਕੁੰਭਕ (ਸੁਆਸ ਦਾ ਰੋਕਣਾ)। ਇਨ੍ਹਾਂ ਵਿਚੋਂ ਮੂਲ ਪ੍ਰਾਣਾਯਾਮ ਕੁੰਭਕ ਹੈ, ਬਾਕੀ ਦੇ ਕੇਵਲ ਸਹਾਇਤਾ ਰੂਪ ਵਿਚ ਪੂਰਕ ਦਾ ਕੰਮ ਕਰਦੇ ਹਨ। ਕੁਝ ਯੋਗੀ 'ਕੇਵਲ ਕੁੰਭਕ' ਨੂੰ ਚੌਥਾ ਪ੍ਰਾਣਾਯਾਮ ਮੰਨਦੇ ਹਨ।

(੫) **ਪ੍ਰਤਯਾਹਾਰ** : ਇਸ ਦੁਆਰਾਂ ਇੰਦ੍ਰੀਆ ਨੂੰ ਆਪਣੇ ਆਪਣੇ ਕੰਮ ਤੋਂ ਰੋਕਿਆ ਜਾਂਦਾ ਹੈ ਅਤੇ ਸਾਧਕ ਇੰਦ੍ਰੀਆਂ ਤੇ ਆਪਣਾ ਪੂਰਾ ਅਧਿਕਾਰ ਕਰਕੇ ਆਤਮ ਸ਼ਕਤੀ ਨੂੰ ਇਕਤ੍ਰ ਕਰਦਾ ਹੈ।

(੬) **ਧਾਰਣਾ** : ਚਿੱਤ ਨੂੰ ਕਿਸੇ ਵਿਸ਼ੇਸ਼ ਥਾਂ ਤੇ ਟਿਕਾਣ ਦੀ ਅਵਸਥਾ ਨੂੰ 'ਧਾਰਣਾ' ਆਖਦੇ ਹਨ।

(੭) **ਧਿਆਨ** : ਮਨ ਦੀ ਕਿਸੇ ਵਸਤੂ ਨਾਲ ਹੋਈ ਇਕ-ਰੂਪਤਾ ਦੀ ਅਵਸ਼ਥਾ ਨੂੰ 'ਧਿਆਨ' ਆਖਦੇ ਹਨ।

(੮) **ਸਮਾਧੀ** : ਜਦੋਂ ਮਨ ਆਪਣਾ ਅਸਤਿਤਵ ਭੁਲ ਕੇ ਉਸ ਵਸਤੂ ਵਿਚ ਲੀਨ ਹੋ ਜਾਵੇ ਜਿਸ ਦਾ ਉਸ ਨੇ ਧਿਆਨ ਕੀਤਾ ਹੈ, ਉਸ ਅਵਸਥਾ ਨੂੰ 'ਸਮਾਧੀ' ਆਖਦੇ ਹਨ।

ਇਨ੍ਹਾਂ ਵਿਚੋਂ ਪਹਿਲੇ ਪੰਜ ਬਾਹਰਲੇ ਸਾਧਨ ਹਨ ਅਤੇ ਬਾਕੀ ਦੇ ਤਿੰਨ ਮਾਨਸਿਕ। ਉਪਰੋਕਤ ਪ੍ਰਾਣਾਯਾਮ ਅੰਗ ਦੀ ਮਦਦ ਲਈ ਕੁਝ ਮੁਦ੍ਰਾਵਾਂ ਦਾ ਵੀ ਯੋਗ ਮਤ ਵਿਚ ਵਿਧਾਨ ਹੈ, ਜਿਨ੍ਹਾਂ ਦੀ ਗਿਣਤੀ ੧੦ ਹੈ—

ਮਹਾਮੁਦ੍ਰਾ, ਮਹਾਵੇਧ, ਖੇਚਰੀ, ਭੂਦਰੀ ਚਾਚਰੀ, ਵਿਪਰੀਤ-ਕਰਣੀ, ਵਜਰੋਲੀ, ਸ਼ਕਤੀ-ਚਾਲਨ, ਅਗੋਚਰੀ ਅਤੇ ਉਨਮਨੀ।

ਉਪਰੋਕਤ ਅੱਠ ਅੰਗਾ ਦੁਆਰਾ ਜਿਸ ਯੋਗੀ ਦਾ ਸ਼ਰੀਰ ਸ਼ੁੱਧ ਨ ਹੋ ਸਕੇ, ਉਸ ਨੂੰ ਹੇਠ ਲਿਖੇ ਛੇ ਕਰਮ ਕਰਨੇ ਪੈਂਦੇ ਹਨ—

ਨੇਤੀ, ਧੋਤੀ, ਬਸਤੀ, ਨਿਉਲੀ, ਤ੍ਰਾਟਕ ਅਤੇ ਗਜ-ਕਰਮ। ਯੋਗ ਦੇ ਅੱਠਾਂ ਅੰਗਾਂ ਵਿਚ ਨਿਪੁੰਣ ਸਿੱਧ ਜਾਂ ਯੋਗੀ ਨੂੰ ਸਿੱਧੀਆਂ (ਅਲੌਕਿਕ ਸ਼ਕਤੀਆਂ) ਪ੍ਰਾਪਤ ਹੁੰਦੀਆਂ ਹਨ ਜੋ ਗਿਣਤੀ ਵਿਚ ਅੱਠ ਹਨ—

ਅਣਿਮਾ, ਗਰਿਮਾ, ਲਘਿਮਾ, ਮਹਿਮਾ, ਪ੍ਰਾਕਾਮਯ, ਈਸ਼ਤ੍ਵ, ਵਸ਼ਿਤ੍ਵ ਅਤੇ ਕਾਮ-ਵਸ਼ਾਯਤ੍ਵ।

ਯੋਗੀਆਂ ਅਨੁਸਾਰ ਸੰਸਾਰ ਵਿਚ ਵਿਆਪਤ ਮਹਾ ਕੁੰਡਲਨੀ ਨਾਂ ਦੀ ਇਕ ਸ਼ਕਤੀ ਹੈ ਜੋ ਵਿਅਕਤੀ ਦੇ ਰੂਪ ਵਿਚ ਕੁੰਡਲਨੀ ਅਖਵਾਂਦੀ ਹੈ। ਇਹ ਜੀਵ ਦੇ ਜਾਗ੍ਰਤ, ਸੁਪਤ ਅਤੇ ਸੁਪਨ ਤਿੰਨਾਂ ਅਵਸਥਾਵਾਂ ਵਿਚ ਨਿਰਚੇਸ਼ਟ ਰਹਿੰਦੀ ਹੈ। ਮਨੁੱਖ ਦੇ ਪੇਡੂ ਵਿਚ, ਜਿਸ ਨੂੰ ਯੋਗੀ ਅਗਨੀ ਚਕਰ ਆਖਦੇ ਹਨ, ਕੁੰਡਲਨੀ ਸਾਢੇ ਤਿੰਨ ਕੁੰਡਲ ਮਾਰ ਕੇ ਸੱਪ ਵਾਂਗ ਰਹਿੰਦੀ ਹੈ। ਇਸ ਤੋਂ ਉਪਰ ਸ਼ਰੀਰ ਵਿਚ ਛ ਚੱਕਰਾਂ (ਖਟ ਚੱਕਰਾਂ) ਦੀ ਕਲਪਨਾ ਕੀਤੀ ਗਈ ਹੈ, ਜਿਨ੍ਹਾਂ ਦਾ ਆਵੱਸ਼ਕ ਵਿਵਰਣ ਇਸ ਪ੍ਰਕਾਰ ਹੈ —

| ਕ੍ਰਮਾਂਕ | ਕਮਲ ਦਲ | ਨਾਂ | ਸਥਾਨ |
|---|---|---|---|
| ੧ | ੪ | ਮੂਲਾਧਾਰ ਚੱਕਰ | ਕੁੰਡਲਨੀ ਦੇ ਉਪਰ ਪੇਡੂ ਵਿਚ |
| ੨ | ੬ | ਸ੍ਵਾਧੀਸ਼ਠਾਨ ਚੱਕਰ | ਲਿੰਗ ਮੂਲ |

| | | | |
|---|---|---|---|
| ੩ | ੧੦ | ਮਣੀਪੂਰਕ ਚਕਰ | ਨਾਭੀ ਲਾਗੇ |
| ੪ | ੧੨ | ਅਨਾਹਤ ਚਕਰ | ਹਿਰਦੇ ਕੋਲ |
| ੫ | ੧੬ | ਵਿਸ਼ੁੱਧ ਚੱਕਰ | ਕੰਠ ਕੋਲ |
| ੬ | ੨ | ਆਗਿਆ ਚਕਰ | ਭੌਆਂ ਵਿਚਾਲੇ |

ਇਨ੍ਹਾਂ ਛਿਆਂ ਚੱਕਰਾਂ ਨੂੰ ਪਾਰ ਕਰਨ ਉਪਰੰਤ ਮਸਤਕ ਸਥਿਤ 'ਸ਼ੂਨਯ ਚੱਕਰ ਦੀ ਪ੍ਰਾਪਤੀ ਹੁੰਦੀ ਹੈ ਜਿਥੇ ਯੋਗੀ ਦਾ ਜੀਵਾਤਮਾ ਨੂੰ ਪਹੁੰਚਣਾ ਹੁੰਦਾ ਹੈ। ਇਥੋਂ ਦੇ ਕਮਲ ਦੇ ਸਹਸ੍ਰ (ਇਕ ਹਜ਼ਾਰ) ਦਲ ਕਲਪਿਤ ਕੀਤੇ ਗਏ ਹਨ, ਇਸੇ ਲਈ ਇਸ ਦਾ ਨਾਂ ਸਹਸ੍ਰ ਚਕਰ ਵੀ ਆਖਦੇ ਹਨ। ਇਹੀ ਯੋਗੀ ਦਾ ਗਗਨ ਮੰਡਲ ਅਤੇ ਕੈਲਾਸ਼ ਹੈ। ਇਥੇ ਸਦਾ ਅੰਮ੍ਰਿਤ ਝਰਦਾ ਰਹਿੰਦਾ ਹੈ। ਯੋਗੀ ਦਾ ਇਹ ਕਰਤੱਵ ਹੈ ਕਿ ਸਾਧਨਾਂ ਦੁਆਰਾ ਕੁੰਡਲਨੀ ਨੂੰ ਜਗਾ ਕੇ ਕ੍ਰਮਵਾਰ ਇਸੇ ਚੱਕਰ ਤਕ ਲੈ ਜਾਵੇ ਅਤੇ ਅਮ੍ਰਿਤ ਪਾਨ ਕਰਾਵੇ।

ਰੀੜ੍ਹ ਦੀ ਹੱਡੀ ਨਾਲ ਪ੍ਰਾਣ-ਵਾਯੂ ਨੂੰ ਚਲਾਉਣ ਵਾਲੀਆਂ ਕਈ ਨਾੜੀਆਂ ਹਨ। ਇਨ੍ਹਾਂ ਵਿਚੋਂ ਖਬੇ ਪਾਸੇ ਵਾਲੀ ਨੂੰ ਇੜਾ ਅਤੇ ਸਜੇ ਪਾਸੇ ਵਾਲੀ ਨੂੰ ਪਿੰਗਲਾ ਆਖਦੇ ਹਨ। ਇਨ੍ਹਾਂ ਦੋਹਾਂ ਵਿਚਾਲੇ ਸੁਖਮਨਾ ਨਾੜੀ ਹੈ। ਇਸੇ ਦੁਆਰਾ ਕੁੰਡਲਨੀ ਸ਼ਕਤੀ ਉਪਰ ਨੂੰ ਚੜ੍ਹਦੀ ਹੈ। ਇਸ ਨਾੜੀ ਦੇ ਵਿਚ ਅਗੋਂ ਕਈ ਨਾੜੀਆਂ ਹਨ ਅਤੇ ਕੁੰਡਲਨੀ ਸ਼ਕਤੀ ਦਾ ਜੋ ਵਾਸਤਵਿਕ ਮਾਰਗ ਹੈ ਉਸ ਨੂੰ ਬ੍ਰਹਮ ਨਾੜੀ ਆਖਦੇ ਹਨ। ਸੰਤ ਸਾਹਿਤ ਵਿਚ ਇੜਾ, ਪਿੰਗਲਾ ਅਤੇ ਸੁਖਮਨਾ ਨੂੰ ਕ੍ਰਮਵਾਰ ਗੰਗਾ, ਜਮਨਾ ਅਤੇ ਸਰਸਵਤੀ ਵੀ ਮੰਨਿਆ ਗਿਆ ਹੈ ਅਤੇ ਬ੍ਰਹਮਰੰਧ੍ਰ ਵਿਚ ਜਿਥੇ ਇਨ੍ਹਾਂ ਦਾ ਸੰਗਮ ਮੰਨਿਆ ਗਿਆ ਹੈ, ਉਸ ਨੂੰ ਤ੍ਰਿਵਣੀ ਨਾਂ ਵੀ ਦਿੱਤਾ ਗਿਆ ਹੈ।

ਕੁੰਡਲਨੀ ਆਮ ਮਨੁੱਖਾਂ ਵਿਚ ਹੇਠਾਂ ਨੂੰ ਮੁਖ ਕਰਕੇ ਸਥਿਤ ਰਹਿੰਦੀ ਹੈ ਜਿਸ ਕਰਕੇ ਮਨੁੱਖ ਵਿਸ਼ੇ ਵਾਸਨਾਵਾਂ ਵਿਚ ਲੀਨ ਰਹਿੰਦਾ ਹੈ। ਸਾਧਕ ਮਨੁੱਖ ਅਨੇਕ ਪ੍ਰਕਾਰ ਦੀਆਂ ਸਾਧਾ-ਨਾਵਾਂ ਦੁਆਰਾ ਕੁੰਡਲਨੀ ਨੂੰ ਉਪਰ ਵਲ ਸੁਚੇਤ ਕਰਦੇ ਹਨ। "ਕੁੰਡਲਨੀ ਜਦੋਂ ਸੁਚੇਤ ਹੋ ਕੇ ਉਪਰ ਵਲ ਉਠਦੀ ਹੈ ਤਾਂ ਉਸ ਵਿਚ ਵਿਸਫੋਟ ਹੁੰਦਾ ਹੈ ਜਿਸ ਨੂੰ 'ਨਾਦ' ਆਖਦੇ ਹਨ। ਨਾਦ ਤੋਂ ਪ੍ਰਕਾਸ਼ ਹੁੰਦਾ ਹੈ ਅਤੇ ਪ੍ਰਕਾਸ਼ ਦਾ ਹੀ ਵਿਅਕਤ ਰੂਪ ਮਹਾਬਿੰਦੂ ਹੈ। ਇਹ ਮਹਾਬਿੰਦੂ ਤਿੰਨ ਤਰ੍ਹਾਂ ਦਾ ਹੁੰਦਾ ਹੈ—ਇੱਛਾ, ਗਿਆਨ ਅਤੇ ਕ੍ਰਿਆ। ਪਰਿਭਾਸ਼ਿਕ ਤੌਰ ਤੇ ਯੋਗੀ ਲੋਕ ਇਨ੍ਹਾਂ ਨੂੰ ਕਦੇ ਸੂਰਜ, ਚੰਦ੍ਰਮਾ ਅਤੇ ਅਗਨੀ ਆਖਦੇ ਹਨ ਅਤੇ ਕਦੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਵੀ ਕਹਿੰਦੇ ਹਨ। ਹੁਣ ਇਹ ਜੋ ਨਾਦ ਅਤੇ ਬਿੰਦੂ ਹੈ ਉਹ, ਅਸਲ ਵਿਚ, ਸੰਪੂਰਣ ਬ੍ਰਾਹਮੰਡ ਵਿਚ ਵਿਆਪਤ ਅਨਾਹਤ ਨਾਦ ਜਾਂ ਅਨਹਦ ਨਾਦ ਦਾ ਵਿਅਸ਼ਟੀ ਰੂਪ ਹੈ। ਅਰਥਾਤ ਜੋ ਨਾਦ ਅਨਾਹਤ ਭਾਵ ਨਾਲ ਸਾਰੇ ਸੰਸਾਰ ਵਿਚ ਵਿਆਪਤ ਹੈ, ਉਸੇ ਦਾ ਪ੍ਰਕਾਸ਼ ਜਦ ਵਿਅਕਤੀ ਵਿਚ ਹੁੰਦਾ ਹੈ ਤਾਂ ਉਸ ਨੂੰ ਨਾਦ ਜਾਂ ਬਿੰਦੂ ਆਖਦੇ ਹਨ।"[1] ਸਾਧਕ ਮਨੁੱਖ ਕੁੰਡਲਨੀ ਸ਼ਕਤੀ ਨੂੰ ਜਗਾਉਣ ਉਪਰੰਤ ਵਿਸ਼ਵ-ਵਿਆਪੀ ਅਨਹਦ ਨਾਦ ਨੂੰ ਸੁਣਨ ਦੇ ਯੋਗ ਹੋ ਜਾਂਦਾ ਹੈ। ਪਰ ਜਿਉਂ ਜਿਉਂ ਮਨ ਸ਼ੁੱਧ ਅਤੇ ਸਥਿਰ ਹੁੰਦਾ ਹੈ ਤਿਉਂ ਤਿਉਂ ਨਾਦ ਸੁਣਨਾ ਬੰਦ ਹੋ ਜਾਂਦਾ ਅਤੇ ਆਤਮਾ

੧. ਕਬੀਰ (ਦਿਵੇਦੀ), ਪੰ: 40

ਆਪਣੇ ਸਰੂਪ ਵਿਚ ਸਥਿਰ ਹੋ ਜਾਂਦੀ ਹੈ ਅਤੇ ਬਾਹਰਲੀ ਪ੍ਰਕ੍ਰਿਤੀ ਨਾਲ ਉਸ ਦਾ ਕੋਈ ਸੰਬੰਧ ਨਹੀਂ ਰਹਿੰਦਾ ।

ਇਸ ਮਤ ਦਾ ਪ੍ਰਚਾਰ ਪੰਜਾਬ ਵਿਚ ਕਾਫ਼ੀ ਰਿਹਾ ਹੈ । ਇਥੇ ਨਾਥ-ਯੋਗੀਆਂ ਦੇ ਬੜੇ ਪ੍ਰਸਿੱਧ ਡੇਰੇ ਅਤੇ ਮਠ ਵੀ ਹਨ । ਪੰਜਾਬ ਦੇ ਜਨ ਜੀਵਨ ਤੇ ਇਨ੍ਹਾਂ ਦਾ ਬੜਾ ਪ੍ਰਭਾਵ ਰਿਹਾ ਹੈ। ਗੁਰੂ ਨਾਨਕ ਦੀਆਂ ਆਪਣੀਆਂ ਉਦਾਸੀਆ ਵੇਲੇ ਕਈ ਨਾਥ-ਯੋਗੀਆਂ ਅਤੇ ਸਿੱਧਾਂ ਨਾਲ ਭੇਂਟ ਹੋਈ ਸੀ । ਉਨ੍ਹਾਂ ਨਾਲ ਹੋਏ ਤਰਕ ਵਿਤਰਕ ਨੂੰ ਵੀ ਗੁਰੂ ਨਾਨਕ ਨੇ ਬਾਅਦ ਵਿਚ ਜਨ ਸਾਧਾਰਣ ਦੀ ਅਗਵਾਈ ਲਈ 'ਸਿਧ ਗੋਸਟਿ' ਅੰਦਰ ਪਰੋਖ ਰੂਪ ਵਿਚ ਸੰਮਿਲਤ ਕਰ ਲਿਆ ਹੋਵੇ, ਤਾਂ ਕੋਈ ਅਸੁਭਾਵਿਕ ਗੱਲ ਨਹੀਂ ਹੋ ਸਕਦੀ ।

**ਜੋਗੀਆਂ ਦੇ ਪ੍ਰਸ਼ਨ :** 'ਸਿਧ ਗੋਸਟਿ' ਵਿਚ ਜੋਗੀਆਂ ਵਲੋਂ ਕਰਵਾਏ ਗਏ ਸੁਆਲਾਂ ਦਾ ਵੇਰਵਾ ਇਸ ਪ੍ਰਕਾਰ ਹੈ—ਆਰੰਭ ਵਿਚ ਚਰਪਟ ਨਾਂ ਵਾਲਾ ਜੋਗੀ ਕੁਝ ਪਰਿਚਯਾਤਮਕ ਪ੍ਰਸ਼ਨ ਕਰਦਾ ਹੈ, ਜਿਵੇਂ ਤੁਹਾਡਾ (ਗੁਰੂ ਨਾਨਕ ਦਾ) ਕੀ ਮਤ ਹੈ ਅਤੇ ਉਸ ਦਾ ਕੀ ਉਦੇਸ਼ ਹੈ, ਤੁਹਾਡੇ ਮਤ ਅਨੁਸਾਰ ਸੰਸਾਰ ਸਾਗਰ ਤੋਂ ਕਿਵੇਂ ਪਾਰ ਹੋਈਦਾ ਹੈ, ਗੁਰੂ ਦੇ ਮਿਲ ਪੈਣ ਦਾ ਕੀ ਪ੍ਰਮਾਣ ਹੈ । ਇਸ ਪਿਛੋਂ ਲੋਹਾਰੀਪਾ ਨਾਂ ਦੇ ਜੋਗੀ ਨੇ ਆਪਣੇ ਮਤ ਦੀ ਵਡਿਆਈ ਸੰਸਾਰ ਤੋਂ ਅਣਛੋਹ ਰਹਿਣ ਵਿਚ ਦਸਦੇ ਹੋਇਆਂ ਇਸ ਗੋਸ਼ਟਿ ਨੂੰ ਅਗੇ ਤੋਰਿਆ ।

ਇਸ ਤੋਂ ਉਪਰੰਤ ਕਿਸੇ ਵਿਸ਼ੇਸ਼ ਜੋਗੀ ਵਲੋਂ ਪ੍ਰਸ਼ਨ ਨਹੀਂ ਕਰਵਾਏ ਗਏ, ਸਗੋਂ ਸਮੁਚੇ ਤੌਰ ਤੇ ਜੋਗੀਆਂ ਵਲੋਂ ਇਕ ਇਕ ਕਰਕੇ ਪ੍ਰਸ਼ਨ ਕਰਵਾਏ ਗਏ ਹਨ ਅਤੇ ਉਨ੍ਹਾਂ ਦੇ ਮੁਕਾਬਲ ਤੇ ਗੁਰਮਤ ਸਿੱਧਾਂਤਾਂ ਦੀ ਉੱਤਮਤਾ ਸ੍ਰੇਸ਼ਠਤਾ ਅਤੇ ਮਹੱਤਾ ਦਸੀ ਗਈ ਹੈ । ਪ੍ਰਸ਼ਨਾਂ ਦਾ ਵੇਰਵਾ ਇਸ ਪ੍ਰਕਾਰ ਹੈ—

ਸਭ ਥਾਵਾਂ ਤੇ ਭਰਪੂਰ ਰਹਿਣ ਵਾਲਾ ਕੌਣ ਹੈ ਅਤੇ ਮੁਕਤੀ ਲਈ ਉਸ ਵਿਚ ਕਿਵੇਂ ਲੀਨ ਹੋਈਦਾ ਹੈ ? ਜੀਵ ਮਾਇਆ ਅਧੀਨ ਕਿਵੇਂ ਹੈ ਅਤੇ ਉਸ ਤੋਂ ਮੁਕਤ ਹੋਣ ਵਿਚ ਕਿਉਂ ਅਸਮਰਥ ਹੈ ? ਉਦਾਸੀਆਂ ਵੇਲੇ ਘਰ ਬਾਰ ਛੱਡ ਕੇ ਤੁਸੀਂ ਫਿਰ ਕਿਉਂ ਘਰ ਬਾਰੀ ਹੋ ਗਏ ਹੋ ਅਤੇ ਤੁਹਾਡੇ ਮਤ ਦਾ ਕਿਹੜਾ ਮਾਰਗ ਹੈ ? ਦੁਨੀਆ ਵਿਚ ਰਹਿ ਕੇ ਤੁਸੀਂ ਜੀਵਨ ਧਾਰਾ ਕਿਵੇਂ ਬਦਲ ਲਈ ਅਤੇ ਦੁਨਿਆਵੀ ਇੱਛਾਵਾਂ ਮੁਕਾ ਕੇ ਰਬ ਦਾ ਪ੍ਰਕਾਸ਼ ਕਿਵੇਂ ਪ੍ਰਾਪਤ ਕਰ ਲਿਆ ਹੈ ? ਸੰਸਾਰ ਦੀ ਉਤਪੱਤੀ ਬਾਰੇ ਤੁਹਾਡਾ ਕੀ ਮਤ ਹੈ, ਸੰਸਾਰ ਦੀ ਹੋਂਦ ਤੋਂ ਪਹਿਲਾਂ ਪ੍ਰਭੂ ਦੀ ਕੀ ਅਵਸਥਾ ਸੀ, ਜੀਵ ਸੰਸਾਰ ਵਿਚ ਕਿਥੋਂ ਆਉਂਦਾ ਅਤੇ ਕਿਥੇ ਜਾਂਦਾ ਹੈ ? ਗਿਆਨ ਪ੍ਰਾਪਤੀ ਦਾ ਕੀ ਸਾਧਨ ਹੈ, ਮ੍ਰਿਤੂ ਤੋਂ ਭੈ-ਮੁਕਤ ਕਿਵੇਂ ਹੋਈਦਾ ਹੈ ਅਤੇ ਵਿਸ਼ੇ ਵਾਸਨਾਵਾਂ ਉਤੇ ਕਿਵੇਂ ਅਧਿਕਾਰ ਪ੍ਰਾਪਤ ਕਰੀਦਾ ਹੈ ? ਮਨੁੱਖ ਦੇ ਜੀਵਨ ਦਾ ਕੀ ਆਧਾਰ ਹੈ ਅਤੇ ਦੁਨੀਆ ਵਿਚ ਰਹਿ ਕੇ ਮਨੁੱਖ ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚ ਸਕਦਾ ਹੈ ? ਮੋਮ ਦੇ ਦੰਦਾਂ ਨਾਲ ਲੋਹੇ ਨੂੰ ਚਬਣਾ ਅਤੇ ਅੱਗ ਦੇ ਸ਼ਰੀਰ ਨਾਲ ਬਰਫ ਦੇ ਘਰ ਵਿਚ ਰਹਿਣਾ ਕਿਵੇਂ ਸੰਭਵ ਹੈ ? ਚੰਦ੍ਰਮਾ ਅਤੇ ਸੂਰਜ ਕਿਵੇਂ ਪ੍ਰਭਾਵ-ਪੂਰਣ ਰਹਿਣ ਅਤੇ ਮ੍ਰਿਤੂ ਦਾ ਡਰ ਕਿਵੇਂ ਦੂਰ ਹੋਵੇ ? ਦੁਰਮਤ ਤੋਂ ਕਿਵੇਂ ਮੁਕਤੀ ਹੋਵੇ ? ਸ਼ਬਦ ਦਾ ਨਿਵਾਸ ਕਿਥੇ ਹੈ ਅਤੇ ਪ੍ਰਾਣ ਕਿਸ ਤੇ ਨਿਰਭਰ ਕਰਦਾ ਹੈ ? ਗਿਆਨ ਦੀ ਪ੍ਰਾਪਤੀ ਦਾ ਕੇਹੜਾ ਸਾਧਨ ਹੈ ? ਅਤੇ ਮਨ ਕਿਵੇਂ ਸਥਿਰ ਰਹਿ ਸਕਦਾ ਹੈ ?

ਹਿਰਦੇ ਅਤੇ ਸ਼ਰੀਰ ਦੀ ਹੋਂਦ ਤੋਂ ਪਹਿਲਾਂ ਚੇਤਨ ਸੱਤਾ ਦਾ ਟਿਕਾਣਾ ਕਿਥੇ ਸੀ ਅਤੇ ਨਾਭੀ ਦੇ ਚਕਰ ਤੋਂ ਪਹਿਲਾਂ ਸੁਆਸ ਕਿਥੇ ਟਿਕਦੇ ਸਨ ? ਸ਼ਰੀਰ ਦੀ ਹੋਂਦ ਤੋਂ ਪਹਿਲਾਂ ਮਨ ਪਰਮਾਤਮਾ ਵਿਚ ਕਿਵੇਂ ਟਿਕਦਾ ਸੀ ? ਜਗਤ ਦੇ ਪੈਦਾ ਹੋਣ ਅਤੇ ਦੁਖੀ ਹੋਣ ਦੇ ਕੀ ਕਾਰਨ ਹਨ ?

**ਕਾਵਿ ਕਲਾ** : ਇਸ ਰਚਨਾ ਦਾ ਮੂਲ ਵਿਚਾਰ ਜਾਂ ਕੇਂਦਰ ਬਿੰਦੂ ਮੁਕਤੀ ਜਾਂ ਸਚ ਦੀ ਪ੍ਰਾਪਤੀ ਹੈ—

ਕਿਆ ਭਵੀਐ ਸਚਿ ਸੂਚਾ ਹੋਇ ।
ਸਾਚ ਸਬਦ ਬਿਨੁ ਮੁਕਤਿ ਨ ਕੋਇ ।

ਕਿਉਂਕਿ ਆਧਿਆਤਮਿਕ ਦ੍ਰਿਸ਼ਟੀਕੋਣ ਅਨੁਸਾਰ ਜੀਵਨ ਦਾ ਇਹੀ ਆਦਰਸ਼ ਹੈ, ਇਹੀ ਤੱਤ੍ਵ-ਸਾਰ ਹੈ ਅਤੇ ਇਸੇ ਦੀ ਪ੍ਰਾਪਤੀ ਲਈ ਗੁਰੂ ਨਾਨਕ ਨੇ ਸਿੱਧਾਂ ਦੀ ਹਠ ਸਾਧਨਾ ਦੇ ਪ੍ਰਤਿਰੂਪ ਆਪਣਾ ਮਤ ਪੇਸ਼ ਕੀਤਾ ਹੈ । ਸ਼ੁਰੂ ਵਿਚ ਇਸ ਬਾਣੀ ਦਾ ਮੰਗਲਚਰਣ ਦਿੱਤਾ ਹੈ ਅਤੇ ਸੰਤ ਸਭਾ ਅਰਥਾਤ ਸਤਿਸੰਗਤ ਦਾ ਮਹੱਤ੍ਵ ਦਸਿਆ ਗਿਆ ਹੈ । ਪਰਮਾਤਮਾ ਵਿਚ ਜੁੜਨ ਲਈ ਸਤਿਗੁਰੂ ਦਾ ਸ਼ਬਦ ਸਾਧਨ ਦਸਿਆ ਗਿਆ ਹੈ । ਗੁਰੂ ਜੀ ਨੇ ਕਿਹਾ ਹੈ ਕਿ ਸਤਿਸੰਗ ਦਾ ਆਸਰਾ ਲੈ ਕੇ ਮਨੁੱਖ ਨੂੰ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ । ਜੋ ਮਨੁੱਖ ਗੁਰ ਸ਼ਬਦ ਦੁਆਰਾ ਪਰਮਾਤਮਾ ਨੂੰ ਮਨ ਵਿਚ ਵਸਾਂਦਾ ਹੈ ਉਹ ਦੁਨੀਆਂ ਵਿਚ ਰਹਿ ਕੇ ਵੀ ਪੂਰਣ ਮੁਕਤ ਜਾਂ ਅਛੋਹਿਆ ਹੈ । ਚਰਪਟ ਦੇ ਪੁਛਣ ਤੇ ਕਿ ਗੁਰੂ ਦੇ ਮਿਲਣ ਦਾ ਕੀ ਪ੍ਰਮਾਣ ਹੈ, ਗੁਰੂ ਸਾਹਿਬ ਦਸਦੇ ਹਨ ਕਿ ਚੰਚਲਤਾ ਛਡ ਦੇਣ ਅਤੇ ਨਾਮ ਵਿਚ ਲੀਨ ਹੋਣ ਤੇ ਹੀ ਇਸ ਦਾ ਪ੍ਰਮਾਣ ਹੈ । ਇਸ ਤੋਂ ਬਾਅਦ ਚਰਪਟ ਦੀ ਥਾਂ ਤੇ ਲੋਹਾਰੀਪਾ ਪ੍ਰਸ਼ਨ ਕਰਦਾ ਹੈ ਕਿ ਸੰਸਾਰ ਸਾਗਰ ਤੋਂ ਅਛੋਹ ਰਹਿਣ ਲਈ ਦੁਨਿਆਵੀ ਧੰਧਿਆਂ ਦਾ ਤਿਆਗ ਕਰਨਾ, ਜੰਗਲ ਵਿਚ ਕੰਦ ਮੂਲ ਖਾ ਕੇ ਨਿਵਾਸ ਕਰਨਾ ਅਤੇ ਤੀਰਥ ਇਸਨਾਨ ਕਰਨਾ ਬੜਾ ਜ਼ਰੂਰੀ ਹੈ ਪਰ ਗੁਰੂ ਜੀ ਬੜੀ ਧੀਰਤਾ ਨਾਲ ਉੱਤਰ ਦਿੰਦਿਆਂ ਨਾਮ ਦੇ ਮਹੱਤ੍ਵ ਦਾ ਪ੍ਰਤਿਪਾਦਨ ਕੀਤਾ ਹੈ—

ਹਾਟੀ ਬਾਟੀ ਨੀਂਦ ਨ ਆਵੈ,
ਪਰ ਘਰਿ ਚਿਤੁ ਨ ਡੋਲਾਈ ।
ਬਿਨੁ ਨਾਵੈ ਮਨੁ ਟੇਕ ਨ ਟਿਕਾਈ,
ਨਾਨਕ ਭੂਖ ਨ ਜਾਈ । (ਪਉੜੀ ੮)

ਲੋਹਾਰੀਪਾ ਨੇ ਯੋਗ ਮਤ ਦੀ ਵਡਿਆਈ ਦਸਦੇ ਹੋਇਆਂ ਫਿਰ ਗੁਰੂ ਨਾਨਕ ਨੂੰ ਬਾਰ ਬਾਰ ਕਿਹਾ ਕਿ ਉਹ ਯੋਗ ਮਤ ਨੂੰ ਧਾਰਨ ਕਰਨ ਅਤੇ ਉਸ ਦੇ ਚਿੰਨ੍ਹਾਂ ਨੂੰ ਗ੍ਰਹਿਣ ਕਰਨ, ਪਰ ਗੁਰੂ ਜੀ ਨੇ ਉੱਤਰ ਵਿਚ ਕਿਹਾ—

ਅੰਤਰਿ ਸਬਦੁ ਨਿਰੰਤਰਿ ਮੁਦ੍ਰਾ
ਹਉਮੈ ਮਮਤਾ ਦੂਰ ਕਰੀ ।
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ,
ਗੁਰ ਕੈ ਸਬਦਿ ਸੁ ਸਮਝ ਪਰੀ ।
(ਪਉੜੀ ੧੦)

ਅਤੇ ਇਸ ਪ੍ਰਕਰਣ ਵਿਚ ਗੁਰੂ ਜੀ ਨੇ ਨਾਮ ਦੀ ਅਰਾਧਨਾ ਤੇ ਫਿਰ ਜ਼ੋਰ ਦਿੱਤਾ ਹੈ। ਇਸ ਤਰ੍ਹਾਂ ਪਿਛੇ ਦਸੇ ਯੋਗੀਆਂ ਦੇ ਪ੍ਰਸ਼ਨ ਨਾਲ ਨਾਲ ਹੁੰਦੇ ਜਾਂਦੇ ਹਨ ਅਤੇ ਗੁਰੂ ਜੀ ਉਨ੍ਹਾਂ ਦਾ ਉੱਤਰ ਆਪਣੇ ਮਤ ਅਨੁਸਾਰ ਦੇ ਰਹੇ ਹਨ। ਅਗਲੇ ਪ੍ਰਕਰਣ ਵਿਚ ਸਭ ਤੋਂ ਜ਼ਿਆਦਾ—ਗੁਰੂ ਕੌਣ ਹੋ ਸਕਦਾ ਹੈ ? ਗੁਰਮੁਖ ਕਿਵੇਂ ਬਣਿਆ ਜਾ ਸਕਦਾ ਹੈ ? ਅਤੇ ਨਾਮ ਕਿਵੇਂ ਪ੍ਰਾਪਤ ਹੁੰਦਾ ਹੈ ? ਆਦਿ ਵਿਸ਼ਿਆਂ ਤੇ ਹੀ ਗੁਰੂ ਜੀ ਨੇ ਆਪਣਾ ਮਤ ਪੇਸ਼ ਕੀਤਾ ਹੈ। ਇਸ ਤਰ੍ਹਾਂ ਪ੍ਰਸ਼ਨੋਤਰੀ ਰੂਪ ਵਿਚ ਗੁਰੂ ਜੀ ਨੇ ਬੜੇ ਸੁਲਝੇ ਹੋਏ ਢੰਗ ਨਾਲ ਨਵੀਂ ਲਹਿਰ ਦੇ ਉਸਾਰੂ ਸਿੱਧਾਂਤਾਂ ਨੂੰ ਪ੍ਰਸਤੁਤ ਕੀਤਾ ਹੈ। ਪਰ ਅਜੇਹਾ ਕਰਨ ਵੇਲੇ ਗੁਰੂ ਜੀ ਨੇ ਕਿਤੇ ਵੀ ਯੋਗੀਆਂ ਨੂੰ ਇਹ ਨਹੀਂ ਕਿਹਾ ਕਿ ਉਨ੍ਹਾਂ ਦਾ ਮਤ ਗ਼ਲਤ ਹੈ, ਸਗੋਂ ਆਪਣੇ ਪਥ ਦੀ ਵਿਆਖਿਆ ਕੀਤੀ ਹੈ ਅਤੇ ਯੋਗ ਮਤ ਦੇ ਕਠੋਰ ਸਾਧਨਾਂ ਦੇ ਮੁਕਾਬਲੇ ਤੇ ਨਵ-ਚੇਤਨਾ ਅਤੇ ਨਵ-ਦ੍ਰਿਸ਼ਟੀਕੋਣ ਵਾਲਾ ਸਹਿਜ ਸਿੱਧਾਂਤ ਪੇਸ਼ ਕੀਤਾ ਹੈ।

ਗੋਸ਼ਟਿ ਕਵਿਤਾ ਵਿਚ ਹੁੰਦੇ ਹੋਇਆਂ ਵੀ ਆਮ ਕਵਿਤਾ ਵਰਗੀ ਨਹੀਂ ਹੁੰਦੀ। ਇਹ ਚੂੰਕਿ ਇਕ ਪ੍ਰਕਾਰ ਦੀ ਬਹਿਸ ਹੁੰਦੀ ਹੈ ਇਸ ਲਈ ਇਸ ਵਿਚ ਤਰਕ-ਵਿਤਰਕ ਅਤੇ ਬੌਧਿਕਤਾ ਦੀ ਪ੍ਰਧਾਨਤਾ ਹੁੰਦੀ ਹੈ, ਵਲਵਲੇ ਅਤੇ ਜਜ਼ਬੇ ਨੂੰ ਅਭਿਵਿਅਕਤ ਕਰਨ ਦੀ ਇਸ ਪ੍ਰਕਾਰ ਦੀ ਕਵਿਤਾ ਵਿਚ ਗੁੰਜ਼ਾਇਸ਼ ਨਹੀਂ ਹੁੰਦੀ। ਬੌਧਿਕਤਾ ਪ੍ਰਧਾਨ ਬਹਿਸ, ਅਸਲ ਵਿਚ, ਵਾਰਤਕ ਦਾ ਵਿਸ਼ਾ ਹੈ, ਪਰ ਜੇ ਉਸ ਨੂੰ ਕਵਿਤਾ ਵਿਚ ਲਿਖਿਆ ਜਾਵੇ ਤਾਂ ਉਸ ਕਵਿਤਾ ਵਿਚ ਸਾਹਿਤਕ ਗੁਣ ਕਈ ਵਾਰ ਉਤਨੀ ਮਾਤ੍ਰਾ ਤਕ ਨਹੀਂ ਪੁਜਦੇ, ਜਿਤਨਾ ਕਿ ਵਲਵਲੇ ਅਤੇ ਭਾਵ ਪ੍ਰਧਾਨ ਕਵਿਤਾ ਵਿਚ ਹੁੰਦੇ ਹਨ। ਛੰਦ-ਬੱਧ ਹੋਣ ਕਰਕੇ ਅਵੱਸ਼ ਹੀ ਇਹ ਕਵਿਤਾ ਦੀ ਸੀਮਾ ਦੇ ਅੰਤਰਗਤ ਆਉਂਦੀ ਹੈ। ਪਰ ਇਹ ਗਲ ਵੀ ਸਪੱਸ਼ਟ ਹੈ ਕਿ ਕੇਵਲ ਵਲਵਲੇ ਦੀ ਬਹੁਲਤਾ ਨਾਲ ਕੋਈ ਕਥਨ ਕਵਿਤਾ ਨਹੀਂ ਬਣਦੀ ਸਗੋਂ ਕਵਿਤਾ ਤਾਂ ਅਨੁਭਵ ਦਾ ਪ੍ਰਕਾਸ਼ ਹੈ। ਅਨੁਭਵ ਜਿਤਨਾ ਵਿਸ਼ਾਲ ਅਤੇ ਅਮੀਰ ਹੋਵਗਾ, ਉਤਨੀ ਹੀ ਕਵਿਤਾ ਗੰਭੀਰ ਹੁੰਦੀ ਜਾਵੇਗੀ। ਸਿੱਧ ਗੋਸ਼ਟਿ ਦਾ ਵਲਵਲਾ ਅਤੇ ਜਜ਼ਬਾ ਇਸੇ ਲਈ ਬੁੱਧੀ ਦੇ ਅਧੀਨ ਹੈ ਕਿਉਂਕਿ ਇਹ ਇਕ ਰਸੀ ਹੋਈ ਸ਼ਖਸੀਅਤ ਦੇ ਚਿੰਤਨ ਨੂੰ ਪ੍ਰਗਟ ਕਰਦੀ ਹੈ। ਫਿਰ, ਇਸ ਵਿਚ ਮੁਕਤੀ ਦਾ ਪ੍ਰਸ਼ਨ ਉਸ ਵਕਤ ਦੇ ਜੀਵਨ ਦਾ ਪ੍ਰਮੁਖ ਪ੍ਰਸ਼ਨ ਸੀ ਅਤੇ 'ਸਿਧ ਗੋਸਟਿ' ਵਿਚ ਮੁਕਤੀ ਲਈ ਨਵੇਂ ਸੁਝਾ ਦੇ ਕੇ ਮਨੁੱਖ ਨੂੰ ਉਚਾ ਉਠਾਉਣ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਕਲਾ ਨੂੰ ਜੀਵਨ ਦੀ ਉਸਾਰੀ ਲਈ ਵਰਤਿਆ ਗਿਆ ਹੈ। ਨਾਲੇ, ਇਸ ਵਿਚ ਦਲੀਲ ਬਾਜ਼ੀ ਨੂੰ ਬਹੁਤ ਆਧਾਰ ਨਹੀਂ ਬਣਾਇਆ ਗਿਆ ਸਗੋਂ ਬੜੀ ਸਪੱਸ਼ਟਤਾ ਨਾਲ ਵਿਚਾਰਾਂ ਨੂੰ ਪੇਸ਼ ਕੀਤਾ ਗਿਆ ਹੈ। ਇਸ ਲਈ ਉਸ ਪਖ ਤੋਂ ਵੀ ਇਸ ਨੂੰ ਕਵਿਤਾ ਹੀ ਕਿਹਾ ਜਾਵੇਗਾ।

ਇਹ ਰਚਨਾ ਜਨ ਸਾਧਾਰਣ ਦੀ ਪੱਧਰ ਦੀ ਨਹੀਂ, ਇਹ ਉਸ ਵਕਤ ਦੇ ਧਾਰਮਿਕ ਆਗੂਆਂ ਅਤੇ ਵਿਸ਼ੇਸ਼ ਕਰਕੇ ਯੋਗੀਆਂ ਨੂੰ ਸਮਝਾਉਣ ਲਈ ਲਿਖੀ ਗਈ ਸੀ। ਇਸ ਲਈ ਇਸ ਦੀ ਭਾਸ਼ਾ ਵਿਚ ਅਨੇਕ ਪ੍ਰਕਾਰ ਦੀ ਪਰਿਭਾਸ਼ਿਕ ਸ਼ਬਦਾਵਲੀ ਦਿਸ ਪੈਂਦੀ ਹੈ। ਇਸ ਸ਼ਬਦਾਵਲੀ ਨੂੰ ਗ੍ਰਹਿਣ ਕਰਨਾ ਸਾਧਾਰਣ ਪਾਠਕ ਲਈ ਭਾਵੇਂ ਕੁਝ ਔਖਾ ਹੋਵੇ ਪਰ ਇਹ ਭਾਸ਼ਾ ਹੈ ਬਿਲਕੁਲ ਵਿਸ਼ੇ ਦੇ ਅਨੁਕੂਲ। ਇਸ ਦੀ ਭਾਸ਼ਾ ਨਾਲ ਇਕ ਦਮ ਆਧਿਆਤਮਿਕ ਵਾਯੂ ਮੰਡਲ ਪੈਦਾ ਹੋ

ਜਾਂਦਾ ਹੈ। ਇਹ ਵਾਯੂ ਮੰਡਲ ਵੀ ਦੋ ਪ੍ਰਕਾਰ ਦਾ ਹੈ—

ਇਕ ਪਾਸੇ ਯੋਗੀਆਂ ਦੀ ਪਰਿਭਾਸ਼ਿਕ ਸ਼ਬਦਾਵਲੀ ਕਰਕੇ ਯੋਗ ਮਤ ਦਾ ਵਾਤਾਵਰਣ ਬਣਿਆ ਹੈ ਅਤੇ ਉਨ੍ਹਾਂ ਦੀ ਹੀ ਸ਼ਬਦਾਵਲੀ ਵਰਤੀ ਗਈ ਹੈ, ਜਿਵੇਂ—ਅਨਹਦ, ਪ੍ਰਭੂ, ਨਿਰੰਜਨ, ਇੜਾ, ਪਿੰਗਲਾ, ਮੁਦ੍ਰਾ, ਝੋਲੀ, ਹਾਟੀ ਬਾਟੀ, ਅਵਧੂ ਆਦਿ ਅਤੇ ਦੂਜੇ ਪਾਸੇ ਗੁਰਮਤ ਵਿਚਾਰਧਾਰਾ ਨੂੰ ਪ੍ਰਗਟਾਉਣ ਵਾਲੀ ਸ਼ਬਦਾਵਲੀ ਵਰਤ ਕੇ ਗੁਰਮਤ ਦਾ ਵਾਤਾਵਰਣ ਕਾਇਮ ਕੀਤਾ ਗਿਆ ਹੈ, ਜਿਵੇਂ—ਹੁਕਮ, ਹਉਮੈ, ਗੁਰਮੁਖ, ਨਾਮ ਆਦਿ।

ਇਸ ਵਿਚ ਵਰਤੀ ਅਧਿਕਾਂਸ਼ ਸ਼ਬਦਾਵਲੀ ਸੰਸਕ੍ਰਿਤ ਦੀ ਤਤਸਮ ਅਤੇ ਤਦਭਵ ਹੈ। ਅਰਬੀ, ਫ਼ਾਰਸੀ ਦੀ ਇਸ ਵਿਚ ਬਹੁਤ ਘਟ ਵਰਤੋਂ ਹੋਈ ਹੈ, ਕੇਵਲ ਹੇਠ ਲਿਖੇ ਸ਼ਬਦ ਹੀ ਇਨ੍ਹਾਂ ਭਾਸ਼ਾਵਾਂ ਦੇ ਮਿਲਦੇ ਹਨ—ਦੁਨੀਆ, ਤਮਾਈ, ਹੁਕਮ, ਸਿਫਤ, ਰਜਾਏ, ਹਜੂਰੇ, ਕੀਮਤਿ, ਨਦਰਿ, ਫੁਰਮਾਣੇ, ਬਖਸਿ, ਦਾਨਾ, ਬੀਨਾ, ਗੁਬਾਰਿ, ਦਰਗਹ, ਪਿਰਾਹਨ। ਪਰ ਇਹ ਸਾਰੇ ਸ਼ਬਦ ਲਗਪਗ ਤਦਭਵ ਹਨ ਅਤੇ ਪੰਜਾਬੀ ਉਚਾਰਣ ਅਨੁਸਾਰ ਆਪਣੇ ਰੂਪ ਨੂੰ ਢਾਲ ਚੁਕੇ ਹਨ। ਸਮੁਚੇ ਤੌਰ ਤੇ ਇਸ ਦੀ ਭਾਸ਼ਾ ਅਰਥ-ਭਰਪੂਰ ਅਤੇ ਵਿਸ਼ ਅਨੁਕੂਲ ਹੈ। ਬੜੇ ਨਾਪੇ ਤੋਲੇ ਸ਼ਬਦਾਂ ਵਿਚ ਹੀ ਗੁਰੂ ਨਾਨਕ ਜੀ ਨੇ ਦਰਸ਼ਨ ਦੇ ਅਨੇਕ ਪੱਖਾਂ ਨੂੰ ਉਜਾਗਰ ਕਰ ਦਿੱਤਾ ਹੈ।

ਦਾਰਸ਼ਨਿਕ ਰਚਨਾ ਹੋਣ ਕਰਕੇ ਇਸ ਨੂੰ ਅਲੰਕਾਰਾਂ ਨਾਲ ਸਜਾਉਣ ਦੀ ਲੋੜ ਪ੍ਰਤੀਤ ਨਹੀਂ ਹੋਈ, ਜੇ ਕਿਤੇ ਸੁਭਾਵਿਕ ਤੌਰ ਤੇ ਕੋਈ ਅਲੰਕਾਰ ਆਪ ਮੁਹਾਰੇ ਆ ਗਿਆ ਹੋਵੇ ਤਾਂ ਵੱਖਰੀ ਗੱਲ ਹੈ, ਜਿਵੇਂ—

ਜੈਸੇ ਜਲਿ ਮਹਿ ਕਮਲੁ ਨਿਰਾਮਲੁ ਮੁਰਗਾਈ ਨੈਸਾਣੇ।

ਇਸ ਵਿਚ ਛੰਦ ਦੇ ਕਿਸੇ ਖਾਸ ਨਿਯਮ ਨੂੰ ਨਹੀਂ ਅਪਣਾਇਆ ਗਿਆ। ਗੁਰੂ ਜੀ ਦੇ ਸੁਤੰਤਰ ਵਿਅਕਤਿਤ੍ਵ ਵਾਂਗ ਇਹ ਕਵਿਤਾ ਵੀ ਛੰਦ ਦੇ ਬੰਧਨਾਂ ਤੋਂ ਸੁਤੰਤਰ ਹੈ। ਉਂਜ ਇਸ ਵਿਚ ਦਵੈਈਏ ਅਤੇ ਚੌਪਈ ਛੰਦ ਦੀ ਵਰਤੋਂ ਹੋਈ ਪ੍ਰਤੀਤ ਹੁੰਦੀ ਹੈ। ਇਸ ਦੇ ਛੰਦ-ਚਰਣ ਵੀ ਪਿੰਗਲ ਅਨੁਕੂਲ ਨਹੀਂ, ਕਿਤੇ ਚਾਰ ਚਾਰ ਹਨ ਅਤੇ ਕਿਤੇ ਪੰਜ ਪੰਜ। ਇਸ ਦਾ ਤੋਲ ਵੀ ਦੋ ਪ੍ਰਕਾਰ ਦਾ ਹੈ। ੧੬ : ੧੨ ਅਤੇ ੮ : ੮। ਇਸ ਬਾਣੀ ਵਿਚ ਕੁਝ ਵਾਧੂ ਮਾਤ੍ਰਾਵਾਂ ਵੀ ਵਰਤੀਆਂ ਹੋਈਆਂ ਮਿਲਦੀਆਂ ਹਨ, ਜਿਨ੍ਹਾਂ ਦੀ ਵਰਤੋਂ ਸੰਗੀਤਕ ਆਵੱਸ਼ਕਤਾ ਹੈ। ਇਸ ਵਿਚ ਕਲ ੭੩ ਪਉੜੀਆਂ ਹਨ ਅਤੇ ਪਉੜੀਆਂ ਤੋਂ ਪਹਿਲਾਂ ਇਕ ਸ਼ਲੋਕ ਵੀ ਹੈ। ਪਹਿਲੀ ਪਉੜੀ ਵਿਚ ਜੇ ਸਿੱਧਾਂ ਦਾ ਪ੍ਰਸਨ ਹੁੰਦਾ ਹੈ ਤਾਂ ਦੂਜੀ ਵਿਚ ਉਸ ਦਾ ਉੱਤਰ। ਕਈਆਂ ਪਉੜੀਆਂ ਵਿਚ ਪ੍ਰਸ਼ਨ ਅਤੇ ਉੱਤਰ ਦੋਵੇਂ ਦਿੱਤੇ ਹਨ।

ਸਾਰਾਂਸ਼ ਇਹ ਕਿ ਇਹ ਕਾਫ਼ੀ ਉੱਚੀ ਪੱਧਰ ਦੀ ਰਚਨਾ ਹੈ, ਇਸ ਦਾ ਪ੍ਰਭਾਵ ਇਕਾਗਰ ਹੈ ਅਤੇ ਸ਼ਾਸਤ੍ਰੀ ਰੂਪ ਵਾਲੀ ਰਚਨਾ ਹੈ। ਇਸ ਵਿਚ ਪ੍ਰਗਟਾਏ ਵਿਚਾਰਾਂ ਵਿਚ ਸਚ ਦੀ ਖੋਜ ਉਤੇ ਬਲ ਦਿੱਤਾ ਗਿਆ ਹੈ। ਇਸ ਵਿਚ ਕਹਿਣ ਦੀ ਦਲੇਰੀ ਹੈ ਅਤੇ ਜੀਵਨ ਨੂੰ ਉੱਚਾ ਉਠਾਣਾ ਇਸ ਰਚਨਾ ਦਾ ਮੁਖ ਆਸ਼ਾ ਹੈ। ਸਚਮੁਚ ਇਹ ਇਕ ਪ੍ਰਮਾਣਿਕ ਅਤੇ ਸਫਲ ਗੋਸ਼ਟਿ ਹੈ।

ਮਹਾਨ ਕੋਸ਼ ਅਨੁਸਾਰ ਗੁਰੂ ਨਾਨਕ ਨੇ ਇਹ ਸ਼ਬਦ ਸੰਮਤ ੧੫੬੬ ਬਿਕ੍ਰਮੀ ਵਿਚ ਜਗਨ ਨਾਥ ਪੁਰੀ ਦੇ ਮੰਦਿਰ ਦੇ ਪਾਂਡੇ ਨੂੰ ਉਪਦੇਸ਼ ਦੇਣ ਨਿਮਿਤ ਉਚਾਰਣ ਕੀਤਾ ਸੀ, ਪਰ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਗੁਰੂ ਨਾਨਕ ਅਤੇ ਨਿਰੰਕਾਰ ਦੀ ਪਰਸਪਰ ਹੋਈ ਗਲਬਾਤ ਦੇ ਦੌਰਾਨ ਵਿਚ ਇਹ ਸ਼ਬਦ ਉਚਾਰਿਆ ਗਿਆ ਲਿਖਿਆ ਹੈ। ਉਥੇ ਆਵੱਸ਼ਕ ਪ੍ਰਸੰਗ ਇਸ ਪ੍ਰਕਾਰ ਹੈ—

"ਤਾਂ ਫੇਰ ਸ੍ਰੀ ਪਰਮੇਸਰ ਪਾਰਬ੍ਰਹਮ ਜੀ ਨੇ ਕਹਿਆ ਹੇ ਨਾਨਕ ਜੀ ਜਹਾਂ ਕੀਰਤਨ ਹੋਂਦਾ ਹੈ ਤਹਾਂ ਆਤਰੀ ਭੀ ਚਾਹੀਦੀ ਹੈ ਜੋ ਦੇਖਾ ਮੇਰੀ ਆਰਤੀ ਤੂੰ ਕੈਸੀ ਹਿਕ ਕਰੀ ਹੈ ਸੋ ਤੂੰ ਮੈਨੂੰ ਪੜ੍ਹ ਕਰਿ ਸੁਣਾਉ। ਤਾਂ ਸ੍ਰੀ ਗੁਰੂ ਜੀ ਕਹਿਆ—ਹੇ ਪਾਰਬ੍ਰਹਮ ਜੀ ਜੇਹੀ ਤੂੰ ਮੈਨੂੰ ਮਤ ਦਿੱਤੀ ਹੈ ਤੇਹੀ ਮੈਂ ਕਹਿੰਦਾ ਹਾਂ ਤਾਂ ਸ੍ਰੀ ਸਤਿ ਗੁਰੂ ਜੀ ਕਰਤੇ ਪੁਰਖ ਅਗੇ ਮਥਾ ਟੇਕ ਕੇ ਅਰ ਖੜੇ ਹੋਇ ਕਰ ਆਰਤੀ ਲਗਾ ਗਾਵਣ। ਰਾਗ ਧਨਾਸਰੀ ਮਹਲਾ ੧" (ਪੰਨਾ ੧੭੫)।

ਇਸ ਤੋਂ ਅਗੇ ਇਸ ਦਾ ਪਰਮਾਰਥ ਵੀ ਦਿੱਤਾ ਹੈ ਪਰ ਜਨਮਸਾਖੀਆਂ ਵਿਚ ਅਧਿਕਾਂਸ਼ ਸਾਖੀਆਂ, ਸ਼ਬਦਾਂ ਦੀਆਂ ਉਥਾਨਕਾਵਾਂ ਵਜੋਂ ਆਈਆਂ ਹਨ, ਉਨ੍ਹਾਂ ਦੇ ਵਾਸਤਵਿਕ ਰੂਪ ਵਿਚ ਘਟਣ ਬਾਰੇ ਦ੍ਰਿੜ੍ਹਤਾ ਪੂਰਵਕ ਕੁਝ ਨਹੀਂ ਕਿਹਾ ਜਾ ਸਕਦਾ। ਇਸ ਸ਼ਬਦ ਵਿਚ ਹਿੰਦੂ ਮਤ ਦੀ ਪਰੰਪਰਾਗਤ ਆਰਤੀ ਦੇ ਥਾਂ ਪਰਮਾਤਮਾ ਦੀ ਕੁਦਰਤੀ ਆਰਤੀ ਦੀ ਮਹਿਮਾ ਦਸੀ ਹੈ ਜਿਸ ਵਿਚ ਸੰਪੂਰਣ ਬ੍ਰਹਮੰਡ ਦੀ ਹਰ ਇਕ ਵਸਤੂ ਪਰਮਾਤਮਾ ਦੀ ਆਰਤੀ ਵਿਚ ਲੀਨ ਦਿਸ ਆਉਂਦੀ ਹੈ। ਇਸ ਵਿਚ ਗੁਰੂ ਜੀ ਨੇ ਪਰਮਾਤਮਾ ਦੀ ਵਿਰਾਟ ਆਰਤੀ ਦੀ ਕਲਪਨਾ ਕਰਕੇ ਪਰੰਪਰਾਗਤ ਰੂੜ੍ਹੀਆਂ ਤੋਂ ਨਿਕਲਣ ਲਈ ਲੋਕਾਂ ਨੂੰ ਉਤਸਾਹਿਤ ਕੀਤਾ ਹੈ।

# 'ਅਨੰਦ' ਸਾਹਿਬ

**ਉਥਾਨਕਾ :** ਪ੍ਰਚਲਿਤ ਪਰੰਪਰਾ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪਣੇ ਸੁਪੁੱਤਰ ਮੋਹਰੀ ਜੀ ਦੇ ਘਰ ਪੁੱਤਰ ਰਤਨ ਦੀ ਪ੍ਰਾਪਤੀ ਦੇ ਅਵਸਰ ਤੇ ਸਨ ੧੫੫੪ ਈ: (ਮੁਤਾਬਕ ੧੬੧੧ ਬਿ.)[1] ਵਿਚ ਇਸ ਆਨੰਦ ਸਰੂਪਾ ਬਾਣੀ ਦੀ ਰਚਨਾ ਕੀਤੀ ਸੀ। ਆਪਣੇ ਪੋਤਰੇ (ਜਿਸ ਦਾ ਨਾਂ 'ਆਨੰਦ' ਰਖਿਆ ਗਿਆ ਸੀ) ਦੇ ਜਨਮ ਦੀ ਖੁਸ਼ੀ ਨੂੰ ਕਿਸੇ ਅਪਾਰ ਅਤੇ ਅਥਾਹ ਖੁਸ਼ੀ ਦਾ ਆਧਾਰ ਮੰਨ ਕੇ ਅਤੇ ਆਤਮਾ ਤੇ ਪਰਮਾਤਮਾ ਦੇ ਪਰਸਪਰ ਰਿਸ਼ਤੇ ਦੇ ਮਾਧਿਅਮ ਦੁਆਰਾ ਇਸ ਨੂੰ ਅਭਿਵਿਅਕਤ ਕਰਕੇ 'ਜਗਤ ਜਲੰਦੇ' ਨੂੰ ਠਾਰਨ ਦਾ ਅਦੁੱਤੀ ਯਤਨ ਕੀਤਾ। ਇਸ ਦੀਆਂ ਕੁਲ ੪੦ ਪਉੜੀਆਂ ਹਨ। ਰਵਾਇਤ ਅਨੁਸਾਰ ਪਹਿਲੀਆਂ ੩੮ ਪਉੜੀਆਂ ਤੀਜੇ ਗੁਰੂ ਜੀ ਦੀਆਂ ਲਿਖੀਆਂ ਹਨ, ੩੯ਵਾਂ ਪਉੜੀ ਚੌਥੇ ਗੁਰੂ ਦੀ ਰਚੀ ਹੋਈ ਹੈ ਅਤੇ ੪੦ਵੀਂ ਪਉੜੀ ਜੋ ਇਸ ਰਚਨਾ ਦਾ ਮਾਹਾਤਮ ਦਸਦੀ ਹੈ, ਗੁਰੂ ਅਰਜੁਨ ਦੇਵ ਜੀ ਦੀ ਕ੍ਰਿਤ ਹੈ[2]। ਆਨੰਦ ਪ੍ਰਧਾਨ ਹੋਣ ਕਰਕੇ ਇਸ ਰਚਨਾ ਦੀਆਂ ਪਹਿਲੀਆਂ ਪੰਜ ਪਉੜੀਆਂ ਨੂੰ ਆਖਰੀ ਮਾਹਾਤਮ ਸੂਚਕ ਪਉੜੀ ਸਹਿਤ, ਨਿਤ ਦੇ ਦੀਵਾਨ ਉਪਰੰਤ ਜਾਂ ਹੋਰਨਾ ਧਾਰਮਿਕ ਅਤੇ ਸਿੱਖ-ਰਸਮੀ ਕਾਰਜਾਂ ਦੇ ਅਵਸਰ ਤੇ ਪੜ੍ਹਿਆ ਜਾਂਦਾ ਹੈ। ਨਿਤਨੇਮ ਦੀਆਂ ਬਾਣੀਆਂ ਵਿਚ ਵੀ ਇਹ ਬਾਣੀ ਸ਼ਾਮਿਲ ਹੈ, ਅਮ੍ਰਿਤ ਪਾਨ ਕਰਨ ਸਮੇਂ ਵੀ ਇਸ ਬਾਣੀ ਨੂੰ ਪੂਰਾ ਜਾਂ ਸੰਖਿਪਤ ਰੂਪ (ਉਕਤ ੬ ਪਉੜੀਆਂ) ਵਿਚ ਪੜ੍ਹਿਆ ਜਾਂਦਾ ਹੈ। 'ਰਹਿਰਾਸ' ਵਿਚ ਵੀ ਇਸ ਦਾ ਸੰਖਿਪਤ ਰੂਪ ਸ਼ਾਮਿਲ ਹੈ। ਗਲ ਕੀ, ਸਿੱਖ ਧਰਮ ਵਿਚ ਇਸ ਬਾਣੀ ਪ੍ਰਤਿ ਵਿਸ਼ੇਸ਼ ਸਤਿਕਾਰ ਹੈ।

**ਪਰਿਚਯ :** 'ਅਨੰਦ' ਸਾਹਿਬ ਦੀ ਪਹਿਲੀ ਪਉੜੀ ਵਿਚ ਸਤਿਗੁਰ ਦੇ ਮੇਲ ਦੀ ਖੁਸ਼ੀ ਅੰਕਿਤ ਹੈ, ਦੂਜੀ ਵਿਚ ਖੁਸ਼ੀ ਦੇਣ ਵਾਲੇ ਸਮਰਥ ਹਰੀ ਦੇ ਸਦਾ ਨਾਲ ਰਹਿਣ ਲਈ ਮਨ ਨੂੰ ਚੇਤਾਵਨੀ ਕੀਤੀ ਗਈ ਹੈ। ਤੀਜੀ ਵਿਚ ਮੇਲ ਕਰਾਉਣ ਵਾਲੇ ਗੁਣਾਂ ਦੀ ਬਖਸ਼ਿਸ਼ ਲਈ ਅਰਜੋਈ ਹੈ। ਚੌਥੀ ਵਿਚ ਸੰਤ-ਜਨਾ ਨੂੰ ਸ਼ਬਦ ਵਿਚ ਲੀਨ ਰਹਿਣ ਦੀ ਸਲਾਹ ਦਿੱਤੀ ਹੋਈ ਹੈ, ਪੰਜਵੀਂ ਵਿਚ ਨਾਮ ਜਪਣ ਦੀ ਦਾਤ ਭਾਗਾਂ ਵਾਲਿਆਂ ਨੂੰ ਧੁਰ ਦਰਗਾਹੋਂ ਮਿਲਦੀ ਦਸੀ ਗਈ ਹੈ। ਅਗਲੀਆਂ ਪਉੜੀਆਂ ਵਿਚ ਸਮੁਚੇ ਤੌਰ ਤੇ ਦਸਿਆ ਗਿਆ ਹੈ ਕਿ ਨਾਮ ਦੀ ਦਾਤ ਕਿਵੇਂ

1. ਮਹਾਨ ਕੋਸ਼, ਪੰਨਾ੪੮
2. ਸ਼ਬਦਾਰਥ ਸੀ ਗੁਰੂ ਗਰੰਥ ਸਾਹਿਬ ਜੀ, ਟਿਪੱਣੀ ਪੰਨਾ੯੨੨

ਪ੍ਰਾਪਤ ਹੁੰਦੀ ਹੈ। ਇਸ ਲਈ ਪਹਿਲਾਂ ਮਨੁੱਖ ਦੇ ਅਦਰ ਉਚੀ ਲਗਨ ਹੋਵੇ, ਫਿਰ ਗੁਰੂ ਆਪ ਹੀ ਮਨੁੱਖ ਦਾ ਮਾਇਆ-ਮੋਹ ਰੂਪੀ ਜਾਲ ਕਟ ਕੇ ਉਸਦਾ ਆਚਰਣ ਸੰਵਾਰਦਾ ਹੈ। ਮਨੁੱਖ ਦੇ ਮਨ ਵਿਚ ਹਰੀ ਦੀ ਕ੍ਰਿਪਾ ਦੁਆਰਾ ਭਾਣੇ ਨੂੰ ਮਿਠਾ ਕਰਕੇ ਮੰਨਣ ਦੀ ਰੁਚੀ ਉਤਪੰਨ ਹੁੰਦੀ ਹੈ। ਹੁਕਮ ਨੂੰ ਮੰਨਣ ਲਈ ਤਨ ਮਨ ਆਦਿ ਸਭ ਕੁਝ ਸੌਂਪਣ ਤੇ ਸਤਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਸ ਸਤਿ ਦੀ ਅਭਿਵਿਅਕਤੀ ਗੁਰਬਾਣੀ ਦੁਆਰਾ ਹੁੰਦੀ ਹੈ। ਚਤੁਰਾਈਆਂ ਸਤਿ ਦੀ ਪ੍ਰਾਪਤੀ-ਮਾਰਗ ਵਿਚ ਰੁਕਾਵਟ ਹਨ, ਸਹਾਇਕ ਨਹੀਂ। ਇਹ ਚਾਲਾਕੀਆਂ ਮਾਇਆ ਦਾ ਪਾਇਆ ਹੋਇਆ ਕੇਵਲ ਭੁਲੇਖਾ ਹਨ। ਸੰਸਾਰਿਕ ਬੰਧਨਾਂ ਦੀ ਥਾਂ ਤੇ ਗੁਰੂ ਦਾ ਉਪਦੇਸ਼ ਸੁਣਨਾ ਚਾਹੀਦਾ ਹੈ, ਜੋ ਅੰਗ-ਸੰਗ ਸਹਾਈ ਹੈ।

ਹਰੀ ਅਗੰਮ ਅਗੋਚਰ ਹੈ, ਉਸ ਦਾ ਅੰਤ ਕਿਸੇ ਨਹੀਂ ਪਾਇਆ। ਗੁਰੂ ਦੀ ਕ੍ਰਿਪਾ ਦੁਆਰਾ ਅਮ੍ਰਿਤ ਰੂਪੀ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਨੂੰ ਪ੍ਰਾਪਤ ਕਰ ਚੁਕੇ ਲੋਕਾਂ ਦੀ ਚਾਲ ਆਮ ਸੰਸਾਰੀਆਂ ਤੋਂ ਭਿਨ ਹੋ ਜਾਂਦੀ ਹੈ, ਇਸ ਚਾਲੇ ਚਲਣਾ ਔਖਾ ਹੈ। ਪਰ ਜੇ ਹਰੀ ਕ੍ਰਿਪਾ ਕਰੇ ਤਾਂ ਗੁਰਬਾਣੀ ਦੁਆਰਾ ਮਨੁੱਖ ਹਰੀ ਦੇ ਨਾਮ ਦੇ ਮਾਰਗ ਨੂੰ ਗ੍ਰਹਿਣ ਕਰ ਸਕਦਾ ਹੈ। ਹਰੀ-ਨਾਮ ਸਤਿਗੁਰੂ ਸੁਣਾਂਦਾ ਹੈ। ਇਹ ਗੱਲਾਂ ਦੁਆਰਾ ਨਹੀਂ, ਸਗੋਂ ਧੁਰ ਦਰਗਾਹੋਂ ਮਿਲਦਾ ਹੈ। ਹਰੀ ਦੀ ਅਰਾਧਨਾ ਨਾਲ ਮਨੁੱਖ ਆਪ ਅਤੇ ਆਪਣੇ ਸੰਬੰਧੀਆਂ ਨੂੰ ਪਵਿਤ੍ਰ ਕਰ ਦਿੰਦਾ ਹੈ। ਗੁਰੂ ਦੀ ਕ੍ਰਿਪਾ ਦੁਆਰਾ ਸਹਿਜ ਦੀ ਭਾਵਨਾ ਉਤਪੰਨ ਹੁੰਦੀ ਹੈ ਅਤੇ ਇਸ ਨਾਲ ਮੰਸਾ ਨਸ਼ਟ ਹੁੰਦਾ ਹੈ। ਸਚ ਨੂੰ ਤਿਆਗ ਕੇ ਕੂੜ ਵਿਚ ਲੀਨ ਹੋਣਾ ਇਕ ਅਜੇਹੀ ਬਾਜ਼ੀ ਹੈ ਜਿਸ ਵਿਚ ਪ੍ਰਾਣੀਆਂ ਨੂੰ ਹਾਰਨਾ ਪੈਂਦਾ ਹੈ। ਨਿਰਮਲ ਮਨ ਵਾਲੇ ਸਦਾ ਗੁਰੂ ਦੇ ਸੰਪਰਕ ਵਿਚ ਰਹਿੰਦੇ ਹਨ। ਸਨਮੁਖ ਸਿੱਖ ਆਪਣਾ ਸਭ ਕੁਝ ਗੁਰੂ ਚਰਣਾਂ ਵਿਚ ਅਰਪਿਤ ਕਰ ਦਿੰਦੇ ਹਨ। ਸਤਿਗੁਰੂ ਮੁਕਤੀ ਦਾ ਦਾਤਾ ਹੈ, ਇਸ ਤੋਂ ਬਿਨਾ ਮੁਕਤੀ ਦਾ ਪ੍ਰਾਪਤ ਹੋਣਾ ਅਸੰਭਵ ਹੈ। ਮੁਕਤੀ ਲਈ ਸਤਿਗੁਰੂ ਦੀ ਬਾਣੀ ਪੜ੍ਹਨੀ ਚਾਹੀਦੀ ਹੈ, ਇਹ ਸਰਬੋਤਮ ਕਰਮ ਹੈ। ਇਸ ਤੋਂ ਬਿਨਾਂ ਹੋਰ ਸਭ ਬਾਣੀ ਕੱਚੀ ਹੈ। ਗੁਰੂ ਦਾ ਸ਼ਬਦ ਹੀਰੇ ਜੜ੍ਹੇ ਰਤਨ ਵਾਂਗ ਹੈ, ਇਸ ਦੁਆਰਾ ਸਚੇ ਹਰੀ ਨਾਲ ਪ੍ਰੇਮ ਪੈਂਦਾ ਹੈ।

ਸ਼ਿਵ ਅਤੇ ਸ਼ਕਤੀ ਨੂੰ ਕਰਤਾ ਨੇ ਆਪ ਉਤਪੰਨ ਕੀਤਾ ਹੈ ਅਤੇ ਉਸੇ ਦਾ ਹੁਕਮ ਸਰਬਤ੍ਰ ਵਰਤਦਾ ਹੈ। ਤੱਤ੍ਰ ਗਿਆਨ ਦੀ ਸੋਝੀ ਹਰੀ ਨਾਲ ਦਿਨ ਰਾਤ ਲਿਵ ਲਗਾਉਣ ਤੇ ਪ੍ਰਾਪਤ ਹੁੰਦੀ ਹੈ। ਉਸ ਦਾਤੇ ਨੂੰ ਕਿਉਂ ਭੁਲਾਇਆ ਜਾਵੇ ਜੋ ਗਰਭ-ਅਗਨੀ ਵਿਚ ਵੀ ਰਖਿਆ ਕਰਦਾ ਹੈ ਅਤੇ ਉਥੇ ਵੀ ਆਹਾਰ ਪਹੁੰਚਾਂਦਾ ਹੈ। ਗਰਭ-ਅਗਨੀ ਵਾਂਗ ਬਾਹਰ ਮਾਇਆਮਈ ਵਾਤਾਵਰਣ ਹੈ, ਪਰ ਗੁਰੂ ਦੀ ਕ੍ਰਿਪਾ ਦੁਆਰਾ ਲਿਵਲੀਨ ਵਿਅਕਤੀ ਮਾਇਆ ਦੇ ਬਾਵਜੂਦ ਹਰੀ ਨੂੰ ਪ੍ਰਾਪਤ ਕਰ ਲੈਂਦੇ ਹਨ। ਹਰੀ ਨਾਮ ਅਮੋਲਕ ਹੈ ਸੁਭਾਗੇ ਵਿਅਕਤੀ ਹੀ ਉਸ ਨੂੰ ਪ੍ਰਾਪਤ ਕਰਦੇ ਹਨ। ਹਰੀ ਦਾ ਨਾਮ ਜੀਵ ਦੀ ਰਾਸ ਮੂੜੀ ਹੈ ਅਤੇ ਮਨ ਇਸ ਦਾ ਵਣਜਾਰਾ ਹੈ। ਹਰੀ ਨਾਮ ਰੂਪੀ ਰਸ ਨਾਲ ਹੀ ਮਨੁੱਖ ਦੀ ਪੂਰੀ ਤ੍ਰਿਪਤੀ ਹੁੰਦੀ ਹੈ ਅਤੇ ਜਿਸ ਨੂੰ ਪੀਣ ਨਾਲ ਹੋਰ ਸਭ ਰਸ ਭੁਲ ਜਾਂਦੇ ਹਨ। ਇਹ ਰਸ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਹਰੀ ਦੁਆਰਾ ਸ਼ਰੀਰ ਵਿਚ ਜੋਤ ਰਖਣ ਤੇ ਹੀ ਮਨੁੱਖ ਸੰਸਾਰ ਵਿਚ ਆਇਆ ਹੈ। ਇਸ ਜੋਤ ਦੇ ਪ੍ਰਵੇਸ਼ ਕਰਨ ਨਾਲ ਇਹ

ਸ਼ਰੀਰ ਹੀ ਹਰੀ ਮਦਿਰ ਹੋ ਜਾਂਦਾ ਹੈ। ਇਸ ਮੰਦਿਰ ਵਿਚ ਹਰੀ ਦਾ ਮਗਲ ਗਾਉਣਾ ਚਾਹੀਦਾ ਹੈ ਜੋ ਸੋਗ ਤੇ ਦੁਖ ਦਾ ਨਾਸ਼ਕ ਹੈ। ਓਹੀ ਸ਼ਰੀਰ ਪ੍ਰਵਾਨ ਹੁੰਦਾ ਹੈ ਜੋ ਸਤਿਗੁਰੂ ਨਾਲ ਚਿੱਤ ਜੋੜਦਾ ਹੈ। ਅੱਖਾਂ ਵਿਚ ਹਰੀ ਨੇ ਜੋਤ ਰਖੀ ਹੈ, ਉਹ ਸਦਾ ਹਰੀ ਨੂੰ ਹੀ ਵੇਖਣ ਕਿਉਂਕਿ ਹੋਰ ਵੇਖਣਾ ਵਿਅਰਥ ਹੈ। ਕੰਨ ਸਦਾ ਹਰੀ ਰਸ ਸੁਣਨ ਕਿਉਂਕਿ ਇਸ ਨਾਲ ਸੰਪੂਰਣ ਜੀਵਨ ਪਵਿਤ੍ਰ ਹੁੰਦਾ ਹੈ। ਪ੍ਰਭੂ ਨੇ ਸ਼ਰੀਰ ਰੂਪੀ ਗੁਫਾ ਵਿਚ ਜੀਵ ਰਖ ਕੇ ਪਵਣ ਦਾ ਵਾਜਾ ਵਜਾਇਆ ਹੈ। ਇਹ ਸਚਾ ਜਸ ਸਚੇ ਦੇ ਹੀ ਘਰ ਗਾਉਣਾ ਚਾਹੀਦਾ ਹੈ। ਇਸ 'ਅਨੰਦ' ਸਰੂਪਾ ਬਾਣੀ ਨੂੰ ਸੁਣਨ ਨਾਲ ਹਰੀ ਦੀ ਪ੍ਰਾਪਤੀ, ਦੁਖ ਪਾਪ ਦਾ ਨਾਸ਼ ਅਤੇ ਸੁਖ ਤੇ ਪਵਿਤ੍ਰਤਾ ਪ੍ਰਾਪਤ ਹੁੰਦੀ ਹੈ।

**ਆਨੰਦਵਾਦ** : ਗੁਰੂ ਅਮਰ ਦਾਸ ਜੀ ਦਾ 'ਅਨੰਦ' ਭਾਵੇਂ ਭਗਤੀ ਕਾਲ ਦੀ ਸੁਤੰਤਰ ਵਿਚਾਰਧਾਰਾ ਦਾ ਪ੍ਰਤੀਕ ਹੋਵੇ, ਪਰ ਆਨੰਦਵਾਦੀ ਸਿੱਧਾਂਤ ਭਾਰਤ ਦੀ ਆਧਿਆਤਮਿਕ ਪਰਪਰਾ ਵਿਚ ਬਹੁਤ ਪੁਰਾਣਾ ਹੈ। ਇਥੋਂ ਤਕ ਕਿ ਧਰਮ ਅਨੁਪ੍ਰਾਣਿਤ ਪ੍ਰਾਚੀਨ ਭਾਰਤੀ ਸਾਹਿਤ ਤੋਂ ਵੀ ਆਨੰਦ ਪ੍ਰਾਪਤੀ ਦੀ ਆਸ ਕੀਤੀ ਜਾਂਦੀ ਰਹੀ ਹੈ। ਆਚਾਰਯ ਵਿਸ਼ਵ ਨਾਥ ਨੇ ਸਾਹਿਤ ਦਰਪਣ ਵਿਚ 'ਰਸਾਤਮਕ ਵਾਕ ਨੂੰ ਹੀ ਕਾਵਿ' (वाक्यं रसात्मकं काव्यं) ਮੰਨਿਆ ਹੈ। ਸੰਸਕ੍ਰਿਤ ਦੇ ਵਿਆਕਰਣ ਅਤੇ ਕੋਸ਼ ਅਨੁਸਾਰ ਚਾਹੇ 'ਰਸ' ਦਾ ਅਰਥ ਜ਼ਾਇਕਾ ਜਾਂ ਸੁਆਦ ਹੋਵੇ ਪਰ ਉਪਨਿਸ਼ਦਾਂ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਇਹ ਬ੍ਰਹਮ, ਬ੍ਰਹਮਾਨਾਦ, ਪਰਮ ਚੇਤਨਾ, ਪਰਮ ਸਤਿ ਜਾਂ ਸਮਾਧੀ ਦਸ਼ਾ ਦਾ ਵਾਚਕ ਹੈ ਅਤੇ ਰਸ ਸਿੱਧਾਂਤ ਦੇ ਪ੍ਰਣੇਤਾ ਆਚਾਰਯਾਂ ਨੂੰ ਵੀ ਰਸ ਦੀ ਪ੍ਰੇਰਨਾ ਉਕਤ ਧਾਰਮਿਕ ਗ੍ਰੰਥਾਂ ਤੋਂ ਹੀ ਪ੍ਰਾਪਤੀ ਹੋਈ ਹੈ। ਭਾਰਤੀ ਸਾਹਿਤ ਦਾ ਹਰ ਅੰਗ ਇਸ ਆਨੰਦ ਤੋਂ ਚਗੀ ਤਰ੍ਹਾਂ ਪ੍ਰਭਾਵਿਤ ਹੈ। ਨਾਟਕਾਂ ਅਤੇ ਮਹਾਕਾਵਿਆਂ ਲਈ 'ਸੁਖਾਂਤ' ਰਚਨਾ ਵਿਧੀ ਅਪਣਾਈ ਗਈ ਹੈ। ਸਾਧਾਰਣੀ-ਕਰਣ ਦਾ ਸਿੱਧਾਂਤ ਵੀ ਕਾਵਿ ਆਨੰਦ ਪ੍ਰਸੂਤ ਹੈ। ਕਾਵਿ ਅਨੰਦ ਨੂੰ ਬ੍ਰਹਮ ਅਨੰਦ ਦਾ ਸਹੋਦਰ (ਸਕਾ ਭਰਾ) ਮੰਨਿਆ ਗਿਆ ਹੈ। ਫਲਸਰੂਪ, 'ਆਨੰਦ' ਭਾਰਤੀ ਜਨ ਜੀਵਨ ਅਤੇ ਸਾਹਿਤ ਦੀ ਆਦਿ ਅਨੁਭੂਤੀ ਹੈ। ਭਾਰਤੀ ਜੀਵਨ ਸੁਖਵਾਦੀ ਹੈ, ਭਾਰਤੀਆ ਅਨੁਸਾਰ ਦੁਖ ਦੀ ਹੋਂਦ ਸੁਖ ਨੂੰ ਪ੍ਰਕਾਸ਼ਿਤ ਕਰਨ ਵਾਸਤੇ ਹੁੰਦੀ ਹੈ। ਸੁਖ ਦਾ ਵਾਸਤਵਿਕ ਗਿਆਨ, ਅਨੁਭਵ ਅਥਵਾ ਰਸਾਸੁਆਦਨ ਬਿਨਾ ਦੁਖ ਦੇ ਨਹੀਂ ਹੋ ਸਕਦਾ ਅਤੇ ਪੂਰਣ ਸੁਖ ਦੀ ਅਵਸਥਾ ਤੋਂ ਬਿਨਾ ਆਨੰਦ ਦੀ ਪ੍ਰਾਪਤੀ ਅਸੰਭਵ ਹੈ। 'ਪੂਰਣ ਸੁਖ' ਦਾ ਹੀ ਦੂਜਾ ਨਾਂ ਆਨੰਦ ਹੈ। 'ਸੁਖ' ਸ਼ਬਦ ਸਾਧਾਰਣ ਅਰਥਾਂ ਲਈ ਪ੍ਰਯੁਕਤ ਹੁੰਦਾ ਹੈ ਅਤੇ 'ਆਨੰਦ' ਵਿਸ਼ੇਸ਼ ਅਰਥਾਂ ਵਿਚ, ਖ਼ਾਸ ਕਰ ਆਧਿਆਤਮਿਕ ਸਥਿਰਤਾ ਦੀ ਅਭਿਵਿਅਕਤੀ ਲਈ ਵਰਤਿਆ ਜਾਂਦਾ ਹੈ।

**ਇਤਿਹਾਸਕ ਪੱਖ** : ਅਧਿਆਤਮਿਕ ਆਨੰਦ ਦਾ ਮੂਲ ਸੋਮਾ ਸ਼ੈਵਾਗਮਾਂ ਦੇ ਪ੍ਰਤਯਭਿਗਿਆ ਦਰਸ਼ਨ ਵਿਚ ਹੈ। ਉਥੇ ਸ਼ਿਵ ਅਤੇ ਸ਼ਕਤੀ ਦੀ ਸਮਰਸਤਾ ਤੋਂ ਉਤਪੰਨ ਆਨੰਦ ਅਤੇ ਉਲਾਸ ਦਾ ਵਿਸ਼ੇਸ਼ ਰੂਪ ਵਿਚ ਵਰਣਨ ਹੋਇਆ ਹੈ। 'ਸ਼ਿਵ ਸੂਤ੍ਰ ਵਿਮਰਸ਼ਨੀ' ਵਿਚ ਲਿਖਿਆ ਹੈ ਕਿ ਸ਼ਿਵ ਅਤੇ ਸ਼ਕਤੀ ਦੇ ਪਰਸਪਰ ਮਿਲਨ ਅਤੇ ਗਿਆਨ, ਕਰਮ ਤੇ ਇੱਛਾ ਇਨ੍ਹਾਂ ਤਿੰਨਾਂ ਦੀ ਸਮਰਸਤਾ ਨਾਲ ਆਨੰਦ ਦਾ ਕੰਵਲ ਖਿੜਦਾ ਹੈ ਜਿਸ ਨੂੰ ਪ੍ਰਾਪਤ ਕਰਨ ਨਾਲ ਕਿਸੇ ਹੋਰ ਵਸਤੂ ਦੀ ਇੱਛਾ ਬਾਕੀ ਨਹੀਂ ਰਹਿ ਜਾਂਦੀ (यं प्राप्य नेतरम् कांक्षति)। ਅਸਲ ਵਿਚ, ਜੀਵਨ ਵਿਚ

ਯਥਾਰਥ ਵਸਤੂ ਆਨੰਦ ਹੀ ਹੈ । ਮਨੁਖ ਗਿਆਨ ਜਾਂ ਅਗਿਆਨ ਵਸ ਉਸੇ ਦੀ ਖੋਜ ਕਰਦਾ ਹੈ, ਉਹੀ ਉਸ ਦਾ ਜੀਵਨ ਆਧਾਰ ਹੈ । ਆਨੰਦਵਾਦ ਦੀ ਵਾਸਤਵਿਕ ਉਤਪੱਤੀ ਵੈਦਿਕ ਕਾਲ ਵਿਚ ਆਤਮਵਾਦ ਤੋਂ ਹੋਈ ਮੰਨੀ ਜਾਂਦੀ ਹੈ । ਉਸ ਕਾਲ ਵਿਚ ਆਰਯਾਂ ਨੂੰ ਇਸ ਭਾਵਨਾ ਦੀ ਪ੍ਰੇਰਨਾ ਇੰਦਰ ਦੇ ਆਤਮਵਾਦ ਤੋਂ ਮਿਲੀ ਸੀ । ਆਰੰਭਿਕ ਵੈਦਿਕ ਕਾਲ ਵਿਚ ਪ੍ਰਕ੍ਰਿਤੀ ਪੂਜਾ ਜਾਂ ਬਹੁਦੇਵ ਉਪਾਸਨਾ ਵਿਚ ਆਤਮਵਾਦ ਦੀ ਪ੍ਰਤਿਸ਼ਠਾ ਸਥਾਪਿਤ ਹੋ ਚੁਕੀ ਸੀ । ਇਸੇ ਬਹੁਦੇਵ-ਵਾਦ ਤੋਂ ਇਕੇਸ਼ਵਰਵਾਦ ਫੁਟ ਰਿਹਾ ਸੀ । ਆਤਮਵਾਦ ਦੇ ਪ੍ਰਚਾਰਕ ਇੰਦਰ ਸਨ ਅਤੇ ਇਕੇਸ਼ਵਰਵਾਦ ਦੇ ਵਰੁਣ । ਆਨੰਦਵਾਦੀ ਆਤਮਵਾਦ ਦਾ ਸੁਆਗਤ ਆਰਯਾਂ ਨੇ ਇਕੇਸ਼ਵਰਵਾਦ ਦੀ ਨਿਸਬਤ ਜ਼ਿਆਦਾ ਕੀਤਾ ਅਤੇ ਇਕੇਸ਼ਵਰਵਾਦੀ ਉਪਾਸਨਾ ਨੂੰ ਗੌਣ ਰੂਪ ਵਿਚ ਧਾਰਨ ਕੀਤਾ ਗਿਆ । ਇਸ ਵਿਚ ਵਿਵੇਕ ਪੱਖ (ਗਿਆਨ) ਦੀ ਪ੍ਰਧਾਨਤਾ ਰਹੀ । ਮਗਰੋਂ ਇਸੇ ਦੀ ਵਿਆਖਿਆ ਵਜੋਂ ਅਨੇਕ ਵਿਵੇਕ-ਵਾਦੀ ਦਰਸ਼ਨਾਂ ਦੀ ਰਚਨਾ ਹੋਈ ਜਿਸ ਵਿਚ ਸੰਸਾਰ ਦੁਖ-ਮਈ ਮੰਨਿਆ ਗਿਆ ਅਤੇ ਉਸ ਤੋਂ ਮੁਕਤ ਹੋਣ ਨੂੰ ਪਰਮ ਪੁਰਸ਼ਾਰਥ ਦਸਿਆ ਗਿਆ । ਇਸ ਪ੍ਰਕਾਰ ਦੇ ਦਰਸ਼ਨਾਂ ਵਿਚੋਂ ਜੈਨ, ਬੋਧ, ਸਾਂਖਯ, ਕਪਿਲ ਆਦਿ ਦਰਸ਼ਨ ਪ੍ਰਸਿੱਧ ਹਨ । ਇਸ ਦੇ ਸਮਾਨਾਂਤਰ ਆਨੰਦ ਦਾ ਸਿੱਧਾਂਤ ਆਪਣੀ ਪੂਰੀ ਭਾਵਵਿਭੂਤੀ ਨਾਲ ਦ੍ਰਿੜ੍ਹਤਾ ਪੂਰਵਕ ਚਲਦਾ ਰਿਹਾ । ਉਪਨਿਸ਼ਦਾਂ ਵਿਚ ਆਤਮਾ ਨੂੰ ਆਨੰਦ ਸਰੂਪਾ ਮੰਨਿਆ ਗਿਆ । ਇਸ ਪ੍ਰਕਾਰ ਦੀ ਆਨੰਦਮਈ ਆਤਮਾ ਦੀ ਪ੍ਰਾਪਤੀ ਸ਼ਰਧਾ ਤੋਂ ਹੋ ਸਕਦੀ ਹੈ, ਵਿਕਲਪਨਾਤਮਕ (ਭੇਦ ਯੁਕਤ) ਬੁੱਧੀ ਤੋਂ ਨਹੀਂ । ਆਗਮਾਂ ਵਿਚ ਨਿਗਮ ਦ ਆਨੰਦਵਾਦ ਦੇ ਵਿਚਾਰ ਤੇ ਕ੍ਰਿਆ ਦੋਹਾਂ ਦਾ ਅਨੁਕਰਣ ਹੋਇਆ ਹੈ । ਸਮਰਸਤਾ ਨੂੰ ਆਨੰਦ ਪ੍ਰਾਪਤੀ ਦਾ ਸਾਧਨ ਮੰਨਿਆ ਗਿਆ । ਅਦ੍ਵੈਤ ਦੀ ਭੂਮਿਕਾ ਤੇ ਭਗਤੀ ਦੀ ਮਧੁਰ ਕਲਪਨਾ ਕੀਤੀ ਗਈ । ਜਦੋਂ ਅਦ੍ਵੈਤਵਾਦ ਦਾ ਇਹ ਨਵੀਨ ਵਿਕਾਸ ਹੋਇਆ ਤਾਂ ਤੈਤਿਰੀ ਉਪਨਿਸ਼ਦ ਦੇ ਆਧਾਰ ਤੇ ਇਸ ਵਿਚ ਪ੍ਰੇਮਾ ਭਗਤੀ ਦੀ ਯੋਜਨਾ ਹੋਈ ਅਤੇ ਸਮਾਂ ਬੀਤਣ ਨਾਲ ਇਸ ਵਿਚ ਸੌਂਦਰਯ ਅਤੇ ਕਾਮ ਭਾਵਨਾ ਨੂੰ ਦ੍ਰਿਸ਼ਟਾਂਤ ਰੂਪ ਵਿਚ ਗ੍ਰਹਿਣ ਕੀਤਾ ਗਿਆ । ਇਸ ਤੋਂ ਹੀ ਅਗੇ ਚਲ ਕੇ ਆਨੰਦ ਦੀ ਸਹਿਜ ਭਾਵਨਾ ਦਾ ਵਿਕਾਸ ਹੋਇਆ । ਆਗਮ ਅਨੁਯਾਈ ਸਪੰਦ ਸ਼ਾਸਤ੍ਰ ਅਨੁਸਾਰ ਉਦੋਂ ਹਰ ਇਕ ਭਾਵਨਾ ਵਿਚ, ਹਰ ਇਕ ਸਥਿਤੀ ਅੰਦਰ ਆਤਮ ਆਨੰਦ ਦਾ ਪ੍ਰਤਿਸ਼ਠਾਪਨ ਹੋਇਆ ਮਿਲਦਾ ਹੈ । ਪੌਰਾਣਿਕ ਯੁਗ ਵਿਚ ਸ੍ਰੀ ਕ੍ਰਿਸ਼ਨ ਵਿਚ ਬੁੱਧੀਵਾਦ ਅਤੇ ਆਨੰਦਵਾਦ ਦਾ ਸਮਨਵੈ ਮਿਲਦਾ ਹੈ । ਪੁਰਾਣਾਂ ਤੋਂ ਬਾਦ ਸਿੱਧਾਂ ਦੀ ਰਹੱਸ ਸੰਪ੍ਰਦਾਇ ਦੇ ਤੁਕਨ ਗਿਰੀ, ਰਸਾਲ ਗਿਰੀ ਆਦਿ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਇਸ ਭਾਵਧਾਰਾ ਨੂੰ ਅਮੁਕ ਰੂਪ ਵਿਚ ਪ੍ਰਵਾਹ-ਮਾਨ ਰਖਿਆ । ਇਨ੍ਹਾਂ ਸਿੱਧਾਂ ਦੀ ਆਨੰਦਵਾਦੀ ਭਾਵਨਾ ਦੀ ਪ੍ਰਤਿ-ਛਾਇਆ ਨਿਰਗੁਣਵਾਦੀ ਕਵੀਆਂ ਨੇ ਗ੍ਰਹਿਣ ਕੀਤੀ ।

**ਸਿੱਧਾਂਤਕ ਪੱਖ** : ਪਿਛੇ ਦਸਿਆ ਜਾ ਚੁਕਾ ਹੈ ਕਿ ਆਨੰਦ ਬ੍ਰਹਮ ਦਾ ਵਾਚਕ ਹੈ । ਤੈਤਿਰੀ ਉਪਨਿਸ਼ਦ ਅਨੁਸਾਰ ਉਹ (ਬ੍ਰਹਮ) ਰਸ ਹੀ ਹੈ, ਇਸ ਰਸ ਨੂੰ ਪਾ ਕੇ ਪੁਰਸ਼ ਆਨੰਦੀ ਹੋ ਜਾਂਦਾ ਹੈ, ਇਹ ਰਸ ਸਭ ਨੂੰ ਆਨੰਦਿਤ ਕਰਦਾ ਹੈ (रसौ वै सः । रस ह्येवायं लब्ध्वानन्दी भवति । एष ह्येवानन्दयति ) । ਇਸੇ ਉਪਨਿਸ਼ਦ ਵਿਚ ਜਗਤ ਦੇ ਸਾਰੇ ਪਦਾਰਥਾਂ ਦਾ ਕਾਰਣ, ਆਧਾਰ ਅਤੇ ਲਯ ਆਨੰਦ ਹੀ ਦਸਿਆ ਗਿਆ ਹੈ । ਬ੍ਰਿਹਦਾਰਣਯਕ ਉਪਨਿਸ਼ਦ ਇਸ ਆਨੰਦ

ਦਾ ਕੇਵਲ ਅੰਸ਼ ਹੀ ਇਸ ਸੰਸਾਰ ਨੂੰ ਜੀਵਿਤ ਰਖਣ ਵਾਲਾ ਹੈ। ਆਨੰਦ ਦਾ ਮੂਲ-ਆਧਾਰ ਅਭਯਤਾ (ਭੈ-ਹੀਨਤਾ) ਹੈ। ਇਸ ਅਭਯ ਦੀ ਪ੍ਰਾਪਤੀ ਅਦ੍ਵੈਤ ਦੀ ਅਨੁਭੂਤੀ ਨਾਲ ਹੁੰਦੀ ਹੈ। ਆਨੰਦ ਆਤਮਾ ਦਾ ਇਕ ਸੁਭਾਵਿਕ ਲੱਛਣ ਜਾਂ ਗੁਣ ਹੈ। ਦਖ ਦੀ ਅਵਸਥਾ ਅਸੁਭਾਵਿਕ ਹੈ ਇਸ ਲਈ ਇਹ ਆਤਮਾ ਦਾ ਉਪ ਜਾਂ ਗੌਣ ਲੱਛਣ ਹੈ।

ਆਨੰਦ ਨਿੱਤ ਰਹਿੰਦਾ ਹੈ, ਕਿਸੇ ਵੀ ਅਵਸਥਾ ਵਿਚ ਇਸ ਦੀ ਅਣਹੋਂਦ ਨਹੀਂ, ਹਾਂ ਮਾਤ੍ਰਾ ਦੀ ਵਾਧ-ਘਾਟ ਜ਼ਰੂਰੀ ਰਹਿੰਦੀ ਹੈ। ਫਲਸਰੂਪ, ਇਹ ਸਦਾ ਵਰਤਮਾਨ ਰਹਿਣ ਵਾਲਾ ਇਕ ਅਪਰੋਖ ਅਨੁਭਵ ਹੈ। ਆਮ ਕਰਕੇ ਆਨੰਦ ਅਤੇ ਸੁਖ ਨੂੰ ਇਕ ਹੀ ਸਮਝਿਆ ਜਾਂਦਾ ਹੈ, ਪਰ ਇਹ ਗੱਲ ਹੈ ਨਹੀਂ ਕਿਉਂਕਿ ਸੁਖ ਪਰਿਵਰਤਨ-ਸ਼ੀਲ, ਅਸਥਿਰ ਅਤੇ ਖਿਣ ਭਰ ਰਹਿਣ ਵਾਲਾ ਹੈ ਪਰ ਇਸ ਦੇ ਮੁਕਾਬਲੇ ਤੇ ਆਨੰਦ ਨਿੱਤ ਅਤੇ ਸਥਿਰ ਹੈ। ਸੁਖ ਦੇ ਪੂਰਕ ਰੂਪ ਵਿਚ ਜਾਂ ਸੁਖ ਦਾ ਅਨੁਭਵ ਕਰਾਉਣ ਲਈ ਦੁਖ ਦਾ ਯੋਗ ਰਹਿੰਦਾ ਹੈ। ਇਨ੍ਹਾਂ ਦਾ ਪਰਸਪਰ ਦੁਅੰਦ ਚਲਦਾ ਹੈ। ਆਨੰਦ ਦੁਅੰਦ ਦੀ ਅਨੁਭੂਤੀ ਤੋਂ ਮੁਕਤ ਹੋ ਕੇ ਅਦ੍ਵੈਤ ਅਨੁਭੂਤੀ ਦਾ ਲਖਾਇਕ ਹੈ। ਪਰ ਸੁਖ ਹੈ ਆਨੰਦ ਦਾ ਹੀ ਅਲਪ ਰੂਪ ਜਾਂ ਇਸ ਵਿਚ ਆਨੰਦ ਦੀ ਅਲਪ ਮਾਤ੍ਰਾ ਰਹਿੰਦੀ ਹੈ ਜਾਂ ਇੰਜ ਕਹੋ ਕਿ 'ਆਨੰਦ' ਵਿਚ ਆਨੰਦ ਦਾ ਸਰੂਪ ਘਨੇਰਾ ਹੈ ਅਤੇ 'ਸੁਖ' ਵਿਚ ਘਟ ਮਾਤ੍ਰਾ ਵਾਲਾ।

ਸ੍ਰੀ ਸੰਗਮ ਲਾਲ ਪਾਂਡੇ ਦਾ ਮਤ ਹੈ ਕਿ ਸੁਖ ਦਾ ਸੰਬੰਧ ਸ਼ਰੀਰ ਅਤੇ ਇੰਦ੍ਰੀਆਂ ਨਾਲ ਹੈ ਅਤੇ ਆਨੰਦ ਦਾ ਆਤਮਾ ਨਾਲ। ਸੁਖ ਲੌਕਿਕ ਹੈ ਅਤੇ ਆਨੰਦ ਅਲੌਕਿਕ।......ਸੁਖ objective ਹੈ ਅਤੇ ਆਨੰਦ Subjective.। ਸੁਖ ਆਨੰਦ ਤੇ ਨਿਰਭਰ ਹੈ, ਆਨੰਦ ਆਤਮ ਨਿਰਭਰ ਹੈ। ਸੁਖ ਭੌਤਿਕ ਹੈ ਅਤੇ ਆਨੰਦ ਆਧਿਆਤਮਿਕ। ਸੁਖ ਦਾ ਸਤਿ ਗੁਣ ਤੋਂ ਵਿਰੋਧ ਹੋ ਸਕਦਾ ਹੈ ਪਰ ਆਨੰਦ ਦਾ ਨਹੀਂ। ਜਿਸ ਨੂੰ ਆਨੰਦ ਦਾ ਸੱਚਾ ਸੁਆਦ ਮਿਲਦਾ ਹੈ, ਉਸ ਨੂੰ ਹੋਰ ਸਭ ਕੁਝ ਫਿਕਾ ਲਗਦਾ ਹੈ। ਇਸ ਦਾ ਸੁਆਦ ਗੁੰਗੇ ਦੇ ਗੁੜ ਚਖਣ ਵਾਂਗ ਹੈ। ਆਨੰਦ ਆਤਮਾ ਦਾ ਸੁਭਾ ਹੈ। ਆਤਮ-ਗਿਆਨ ਦੇ ਨ ਰਹਿਣ ਨਾਲ ਆਨੰਦ ਦਾ ਵੀ ਗਿਆਨ ਨਹੀਂ ਹੁੰਦਾ। ਆਨੰਦ-ਲਾਭ ਦਾ ਓਹੀ ਸਾਧਨ ਹੈ ਜੋ ਆਤਮ-ਲਾਭ ਦਾ ਹੈ। ਗਿਆਨ ਮਾਰਗ, ਕਰਮ ਮਾਰਗ, ਭਗਤੀ ਮਾਰਗ, ਪ੍ਰਪਤਿ ਮਾਰਗ, ਪੁਸ਼ਟੀ ਮਾਰਗ ਅਤੇ ਯੋਗ ਮਾਰਗ ਇਸੇ (ਆਨੰਦ) ਨੂੰ ਪ੍ਰਾਪਤ ਕਰਨ ਦੇ ਸਾਧਨ ਹਨ। ਆਨੰਦ ਦੀ ਪ੍ਰਾਪਤੀ ਹੀ ਮੋਕਸ਼ ਹੈ[1]।

**ਗੁਰੂ ਅਮਰ ਦਾਸ ਜੀ ਦਾ 'ਅਨੰਦ'**: ਭਗਤੀ ਸਾਹਿਤ ਦੀ ਰਚਨਾ ਵਿਚ ਮੂਲ ਰੂਪ ਵਿਚ ਆਨੰਦ ਪ੍ਰਾਪਤੀ ਦੀ ਪ੍ਰੇਰਨਾ ਹੀ ਕੰਮ ਕਰ ਰਹੀ ਹੈ। ਭਗਤੀ, ਅਸਲ ਵਿਚ, ਹੈ ਹੀ ਆਨੰਦ ਦੇਣ ਵਾਲੀ, ਚਾਹੇ ਇਹ ਕਿਸੇ ਪ੍ਰਕਾਰ ਦੀ ਹੋਵੇ। ਸਾਰੇ ਸੰਤ ਕਵੀਆਂ ਦਾ ਸਿੱਧਾਂਤ ਆਨੰਦਵਾਦ ਹੀ ਹੈ, ਉਨ੍ਹਾਂ ਦਾ ਸੰਬੰਧ ਸੁਖਵਾਦ ਨਾਲ ਨਹੀਂ, ਕਿਉਂਕਿ ਸੁਖ ਕੇਵਲ ਭੌਤਿਕ ਭੋਗ ਦਾ ਸੂਚਕ ਹੈ। ਆਨੰਦਵਾਦ ਦੀ ਕਿਸੇ ਪ੍ਰਾਚੀਨ ਪਰੰਪਰਾ ਦੀ ਆਧਾਰ-ਭੂਮੀ ਤੇ ਗੁਰੂ ਅਮਰ ਦਾਸ ਜੀ ਦੀ ਇਸ ਮਹਾਨ ਰਚਨਾ 'ਅਨੰਦ' ਦਾ ਭਵਨ ਉਸਾਰਿਆ ਗਿਆ ਹੈ। ਪਰ ਇਸ ਵਿਚ ਕਈ ਮੌਲਿਕ

1. ਹਿੰਦੀ ਸਾਹਿਤ ਕੋਸ਼, ਪੰਨਾ ੧੦੦

ਵਿਚਾਰ-ਸੰਕਲਪ ਅਤੇ ਭਾਵਨਾਵਾਂ ਵੀ ਹਨ, ਜਿਨ੍ਹਾਂ ਦਾ ਪ੍ਰਗਟਾਵਾ ਸੁਤੰਤਰ ਰੂਪ ਦੀ ਸ੍ਰੇਸ਼ਠਤਾ ਦਾ ਸ੍ਵ-ਸਿੱਧ ਪ੍ਰਮਾਣ ਹੈ। ਗੁਰੂ ਅਮਰ ਦਾਸ ਅਨੁਸਾਰ ਸਤਿਗੁਰੂ[1] ਦੀ ਪ੍ਰਾਪਤੀ ਦੀ ਅਵਸਥਾ ਹੀ ਆਨੰਦ-ਅਵਸਥਾ ਹੈ—

ਕਹੈ ਨਾਨਕ ਆਨੰਦ ਹੋਆ ਸਤਿਗੁਰੂ ਮੈਂ ਪਾਇਆ। (ਪਉੜੀ ੧)

ਸਤਿਗੁਰੂ ਕੌਣ ਹੈ? ਸਤਿਗੁਰੂ ਬ੍ਰਹਮ ਦਾ ਹੀ ਪ੍ਰਯਾਯ ਹੈ। ਉਹ ਸਰਬਕਲਾ ਸੰਪੰਨ, ਦੁਖ-ਪਾਪ ਦਾ ਨਾਸ਼ਕ ਅਤੇ ਪੰਜ ਵਾਸਨਾਵਾਂ ਨੂੰ ਅਧੀਨ ਰਖਣ ਵਾਲਾ ਹੈ। ਕਾਲ ਉਸ ਦੇ ਕਾਬੂ ਵਿਚ ਹੈ। ਉਸ ਵਰਗਾ ਹੋਰ ਕੋਈ ਮੁਕਤੀ ਦਾਤਾ ਨਹੀਂ, ਉਹ ਚਤੁਰਾਈ ਦੁਆਰਾ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਉਸ ਨੇ ਹੀ ਮੋਹ ਮਾਇਆ ਦੀ ਸਿਰਜਨਾ ਕੀਤੀ ਹੈ। ਉਹ ਅਗਮ, ਅਗੋਚਰ ਅਤੇ ਅਨੰਤ ਹੈ, ਸਾਰਾ ਸੰਸਾਰ ਉਸ ਦੀ ਉਤਪੱਤੀ ਹੈ। ਜੀਅ-ਜੰਤ ਉਸੇ ਦਾ ਕੇਵਲ ਖੇਲ ਤਮਾਸ਼ਾ ਹਨ—

ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ।...
ਕਹੈ ਨਾਨਕ ਤੂ ਸਦਾ ਅਗੰਮੁ ਹੈ ਤੇਰਾ ਅੰਤ ਨ ਪਾਇਆ। (ਪਉੜੀ ੧੨)

ਉਹ ਸ਼ਿਵ ਅਤੇ ਸ਼ਕਤੀ ਨੂੰ ਆਪ ਉਤਪੰਨ ਕਰਨ ਵਾਲਾ ਅਤੇ ਆਪ ਹੀ ਹੁਕਮ ਵਰਤਾਉਣ ਵਾਲਾ ਹੈ—

ਸਿਵ ਸਕਤਿ ਆਪਿ ਉਪਾਇਕੈ ਕਰਤਾ ਆਪੇ ਹੁਕਮੁ ਵਰਤਾਏ।...
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਇ। (ਪਉੜੀ ੨੬)

ਉਹ 'ਅਮੁਲਕ' ਹੈ, ਉਸ ਦਾ ਮੂਲਾਂਕਣ ਸੰਭਵ ਨਹੀਂ। ਉਹ ਸ੍ਰਿਸ਼ਟੀ ਨੂੰ ਮੂਲ ਰੂਪ ਵਿਚ ਰਚਣ ਵਾਲਾ ਅਤੇ ਆਤਮਾ ਨੂੰ ਸ਼ਰੀਰ ਵਿਚ ਸਥਿਤ ਕਰਕੇ ਇਸ ਸੰਸਾਰ ਵਿਚ ਘਲਦਾ ਹੈ। ਉਹ ਇਕ ਹੈ ਅਤੇ ਉਸ ਤੋਂ ਬਿਨਾਂ ਹੋਰ ਕੋਈ ਨਹੀਂ—

ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ। (ਪਉੜੀ ੩੬)

ਉਹ ਸਭਨਾ ਦਾ ਸੁਆਮੀ ਹੈ। ਉਸ ਦਾ ਇਕ ਪ੍ਰਯਾਯ 'ਸਚ' ਹੈ। ਉਸ ਸਚ ਦੀ ਪ੍ਰਾਪਤੀ ਸਚ ਦੀ ਕ੍ਰਿਪਾ ਦੁਆਰਾ ਹੀ ਹੁੰਦੀ ਹੈ—

ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸ ਬਖਸੇ ਸੋ ਜਨੁ ਪਾਵਹੇ। (ਪਉੜੀ ੩੯)

ਉਸ ਪਰਮ ਤੱਤ੍ਵ ਸਤਿਗੁਰੂ ਦੇ ਹੋਰ ਕੋਈ ਉਪਕਰਣ ਜਾਂ ਅਧੀਨ ਸ਼ਕਤੀਆਂ ਵੀ ਹਨ, ਜੋ ਜਿਗਿਆਸੂ ਨੂੰ ਭਰਮ ਵਿਚ ਪਾਂਦੀਆਂ ਹਨ ਅਤੇ ਜਿਨ੍ਹਾਂ ਵਿਚੋਂ ਪ੍ਰਮੁਖ ਹੈ ਮਾਇਆ। ਗੁਰੂ ਅਮਰ ਦਾਸ ਅਨੁਸਾਰ ਮਾਇਆ ਅਗਨੀ ਵਾਂਗ ਹੈ। ਇਹ ਸਾਧਕ ਨੂੰ ਪਰਮਾਤਮਾ ਤੋਂ ਵਖ ਕਰ ਦਿੰਦੀ ਹੈ, ਪਰ ਜੇ ਗੁਰੂ ਕ੍ਰਿਪਾ ਕਰੇ ਤਾਂ ਮਾਇਆ ਵਿਚ ਹੀ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ। 'ਅਨੰਦ' ਸਾਹਿਬ ਵਿਚ ਮਾਇਆ ਦੇ ਵਾਸਤਵਿਕ ਸਰੂਪ ਅਤੇ ਪ੍ਰਭਾਵ ਦਾ ਚਿਤ੍ਰਾਂਕਨ ਇਸ ਪ੍ਰਕਾਰ ਹੈ—

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ।

---

1. ਇਸ ਬਾਣੀ ਵਿਚ ਸਤਿਗੁਰੂ ਦੇ ਪ੍ਰਯਾਯ ਹਨ—ਗੁਰੂ, ਪ੍ਰਭੁ, ਹਰਿ ਆਦਿ।

ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ।
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ।
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ
ਪਾਇਆ । (ਪਉੜੀ ੨੯)

ਇਸ ਮਾਇਆ ਦੇ ਪ੍ਰਭਾਵ ਕਾਰਣ ਵਿਸ ਸਮਾਨ ਦਿਸਣ ਵਾਲਾ ਸੰਸਾਰ ਵਾਸਤਵ ਵਿਚ ਸਤਿਗੁਰੂ ਪਰਮਾਤਮਾ ਦਾ ਹੀ ਰੂਪ ਹੈ, ਉਸ ਤੋਂ ਭਿੰਨ ਕੁਝ ਹੋਰ ਵਸਤੂ ਨਹੀਂ—

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,
ਹਰਿ ਰੂਪੁ ਨਦਰੀ ਆਇਆ । (ਪਉੜੀ ੩੬)

ਸਤਿਗੁਰੂ ਨੂੰ ਪ੍ਰਾਪਤ ਕਰਨ ਲਈ ਮਨੁਖ ਨੂੰ ਸਦਾ ਸਾਧਨਾ ਜਾਂ ਭਗਤੀ ਵਿਚ ਲੀਨ ਰਹਿਣਾ ਚਾਹੀਦਾ ਹੈ ਅਤੇ ਨਾਮ ਨੂੰ ਮਨ ਵਿਚ ਵਸਾਣਾ ਚਾਹੀਦਾ ਹੈ । ਅਜੇਹੀ ਸਥਿਤੀ ਵਿਚ ਇੱਛਾਵਾਂ ਦੀ ਪੂਰਤੀ ਹੁੰਦੀ ਹੈ ਅਤੇ ਮਨ ਵਿਚ ਸ਼ਾਂਤੀ ਵਸਦੀ ਹੈ, ਅਨਹਦ ਵਾਜੇ ਵਜਦੇ ਹਨ । ਪਰਮਾਤਮਾ ਦੀ ਲਿਵ ਜਾਂ ਧਿਆਨ ਤੋਂ ਬਿਨਾਂ ਦੇਹ ਨਿਮਾਣੀ ਹੈ । ਪਰਿਵਾਰ ਅਤੇ ਸੰਸਾਰਿਕ ਵਸਤਾਂ ਅਗਲੇ ਲੋਕ ਜਾਂ ਪਰਲੋਕ ਵਿਚ ਨਾਲ ਨਹੀਂ ਚਲਦੀਆਂ । ਇਸ ਲਈ ਸਚੇ ਪਰਮਾਤਮਾ ਵਿਚ ਚਿੱਤ ਲਗਾਉਣਾ ਚਾਹੀਦਾ ਹੈ, ਉਸ ਦੇ ਭਾਣੇ ਵਿਚ ਚਲਣਾ ਚਾਹੀਦਾ ਹੈ । ਇਸ ਵਾਸਤੇ ਮਨ ਨੂੰ ਨਿਰਮਲ ਰਖਣ ਦੀ ਬਹੁਤ ਲੋੜ ਹੈ, ਕਿਉਂਕਿ ਨਿਰਮਲਤਾ ਨਾਲ ਹੀ ਗੁਰੂ ਦਾ ਸੰਪਰਕ ਜਾਂ ਸੰਸਰਗ ਪ੍ਰਾਪਤ ਹੁੰਦਾ ਹੈ —

ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ । (ਪਉੜੀ ੨੦)

ਮਨ ਦੀ ਨਿਰਮਲਤਾ ਦੀ ਅਵਸਥਾ ਹੀ ਸਨਮੁਖਤਾ ਦੀ ਅਵਸਥਾ ਹੈ । ਸਨਮੁਖਤਾ ਵਿਚ ਹੀ ਗੁਰੂ ਦੀ ਪ੍ਰਾਪਤੀ ਹੈ । ਸਤਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਅਸੰਭਵ ਹੈ । ਸਤਿਗੁਰੂ ਦਾ ਸ਼ਬਦ ਅਤਿ ਉੱਤਮ ਵਸਤੂ ਹੈ । ਉਸੇ ਵਿਚ ਸਦਾ ਲੀਨ ਰਹਿਣਾ ਚਾਹੀਦਾ ਹੈ—

ਕਹੈ ਨਾਨਕੁ ਸੋ ਤਤੁ ਪਾਏ
ਜਿਸ ਨੋ ਅਨਦਿਨੁ ਹਰਿ ਲਿਵ ਲਾਗੈ
ਜਾਗਤ ਰੈਣਿ ਵਿਹਾਣੀ । (ਪਉੜੀ ੨੭)

ਮਾਤਾ ਦੇ ਉਦਰ ਦੀ ਸਥਿਤੀ ਅਤੇ ਹੋਰਨਾ ਕਸ਼ਟਾਂ ਤੋਂ ਮੁਕਤ ਕਰਨ ਵਾਲੇ ਸਤਿਗੁਰੂ ਨੂੰ ਸਦਾ ਮਨ ਵਿਚ ਵਸਾਣਾ ਚਾਹੀਦਾ ਹੈ । ਹਰੀ ਦਾ ਨਾਮ ਹੀ ਭਗਤ ਦੀ ਰਾਸ ਹੈ । ਜੋ ਸ਼ਰੀਰ ਪਰਮ ਤੱਤ੍ਵ ਨਾਲ ਪ੍ਰੇਮ ਸੰਬੰਧ ਸਥਾਪਿਤ ਕਰਦਾ ਹੈ, ਉਹੀ ਪ੍ਰਵਾਨ ਹੁੰਦਾ ਹੈ । ਸਤਿਗੁਰੂ ਦੀ ਪ੍ਰਾਪਤੀ ਨਾਲ ਦਿਬ ਦ੍ਰਿਸ਼ਟੀ ਮਿਲਦੀ ਹੈ । ਕੰਨਾਂ ਦੀ ਪਵਿਤਰਤਾ ਅੰਮ੍ਰਿਤ ਤੁਲ ਨਾਮ ਸੁਣਨ ਨਾਲ ਹੁੰਦੀ ਹੈ ਕਿਉਂਕਿ ਪਰਮਾਤਮਾ ਨੇ ਇਨ੍ਹਾਂ ਦੀ ਸਥਿਤੀ ਇਸੇ ਲਈ ਕੀਤੀ ਹੈ । ਸਤਿਗੁਰੂ ਦੀ ਕ੍ਰਿਪਾ ਨਾਲ ਦਸਮ ਦੁਆਰ ਖੁਲ੍ਹਦਾ ਹੈ ।

**ਆਨੰਦ ਦਾ ਸਰੂਪ** : ਗੁਰੂ ਅਮਰ ਦਾਸ ਜੀ ਨੇ 'ਆਨੰਦ' ਦੇ ਸਰੂਪ ਨੂੰ ਵੀ ਵਿਸਤਾਰ ਸਹਿਤ ਚਿਤਰਿਤ ਕੀਤਾ ਹੈ । ਆਨੰਦ ਦਾ ਗਿਆਨ ਗੁਰ ਦੁਆਰਾ ਹੁੰਦਾ ਹੈ । ਇਸ ਨਾਲ ਪਾਪ

ਕਲੇਸ਼ ਅਤੇ ਮੋਹ ਦਾ ਨਾਸ਼ ਹੁੰਦਾ ਹੈ ਅਤੇ ਸ਼ਬਦ ਨਾਲ ਪਿਆਰ ਪੈਂਦਾ ਹੈ ਤਦੇ ਆਨੰਦ ਦੀ ਅਵਸਥਾ ਉਤਪੰਨ ਹੁੰਦੀ ਹੈ। ਗੁਰੂ ਅਮਰ ਦਾਸ ਦੇ ਸ਼ਬਦਾਂ ਵਿਚ 'ਅਨੰਦ' ਇਹ ਹੈ—

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ।
ਜਾਣਿਆ ਆਨੰਦ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ।
ਕਰਿ ਕਿਰਪਾ ਕਿਲ ਵਿਖ ਕਟੇ ਗਿਆਨ ਅੰਜਨੁ ਸਾਰਿਆ।
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ।
ਕਹੈ ਨਾਨਕੁ ਏਹੁ ਆਨੰਦੁ ਹੈ ਆਨੰਦੁ ਗੁਰ ਤੇ ਜਾਣਿਆ। (ਪਉੜੀ ੭)

ਇਸ ਆਨੰਦ ਦੀ ਪ੍ਰਾਪਤੀ ਸਤਿਗੁਰੂ ਦੇ ਪ੍ਰਸਾਦ ਜਾਂ ਕ੍ਰਿਪਾ ਰੂਪ ਵਿਚ ਹੁੰਦੀ ਹੈ। ਲੋਕ ਆਨੰਦ ਪ੍ਰਾਪਤੀ ਲਈ ਭਾਵੇਂ ਹਜ਼ਾਰਾਂ ਭਰਮਾਂ ਵਿਚ ਫਸੇ ਰਹਿਣ, ਪਰ ਵਾਸਤਵਿਕ ਆਨੰਦ 'ਨਾਮ' ਵਿਚ ਲੀਨਤਾ ਦੁਆਰਾ ਪ੍ਰਾਪਤ ਹੁੰਦਾ ਹੈ—

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ।
ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ।
ਇਕਿ ਭਰਮਿ ਭੂਲੇ ਫਿਰਹਿ ਦਹਿ ਦਿਸਿ ਇਕਿ ਨਾਮਿ ਲਾਗਿ ਸਵਾਰਿਆ।
(ਪਉੜੀ ੮)

ਅਜੇਹੇ ਨਾਮ ਵਿਚ ਲੀਨਤਾ ਧੁਰ ਦਰਗਾਹ ਦੀ ਦਾਤ ਹੈ—

() ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ
ਨਾਮਿ ਹਰਿ ਕੈ ਲਾਗੇ। (ਪਉੜੀ ੫)
(2) ਏਹੁ ਤਿਨਕੇ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ।
(ਪਉੜੀ ੧੯)

ਅਨਿਰਵਚਨੀ ਸਤਿ ਪਰਮ ਤੱਤ੍ਵ ਸਤਿਗੁਰੂ ਦੀ ਅਕਥ ਕਹਾਣੀ ਸਦਾ ਗਾਉਣੀ ਚਾਹੀਦੀ ਹੈ। ਉਹੀ ਸੱਚੀ ਬਾਣੀ ਹੈ, ਹੋਰ ਸਭ ਬਾਣੀਆਂ ਕਚੀਆਂ ਹਨ। ਆਨੰਦ ਦੀ ਪ੍ਰਾਪਤੀ ਕੇਵਲ ਸਚੀ ਬਾਣੀ ਦੇ ਗਾਉਣ ਨਾਲ ਹੁੰਦੀ ਹੈ। ਉਹੀ ਬਾਣੀਆਂ ਸਿਰ ਬਾਣੀ ਹੈ। ਕਿਉਂਕਿ ਉਸ ਦੁਆਰਾ—

ਪੀਵਹੁ ਅੰਮ੍ਰਿਤ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗ ਪਾਣੀ।
(ਪਉੜੀ ੨੩)

ਇਸ ਪ੍ਰਸੰਗ ਵਿਚ ਗੁਰੂ ਅਮਰਦਾਸ ਨੇ ਆਨੰਦ ਨੂੰ ਅੰਮ੍ਰਿਤ ਦਾ ਪ੍ਰਯਾਯਵਾਚੀ ਮੰਨਿਆ ਹੈ ਅਤੇ ਇਸ ਅੰਮ੍ਰਿਤ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੀ ਦਸੀ ਹੈ—

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤ ਗੁਰ ਤੇ ਪਾਇਆ।
ਪਾਇਆ ਅੰਮ੍ਰਿਤੁ ਗੁਰ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ।
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ।
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ।
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ।
(ਪਉੜੀ ੧੩)

ਆਨੰਦ ਪ੍ਰਾਪਤ ਸਾਧਕ ਦੀ ਚਾਲ ਅਤੇ ਗਤਿ-ਵਿਧੀ ਦੂਜੇ ਮਨੁੱਖਾਂ ਤੋਂ ਭਿੰਨ ਹੋ ਜਾਂਦੀ ਹੈ ਅਤੇ ਸਦਾਚਾਰਕ ਪੱਖ ਤੋਂ ਉਹ ਬਹੁਤ ਉਚੇ ਉਠ ਜਾਂਦੇ ਹਨ—

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ । (ਪਉੜੀ ੧੪)

ਇਤਨਾ ਹੀ ਨਹੀਂ, ਆਨੰਦ ਨੂੰ ਪ੍ਰਾਪਤ ਕਰ ਚੁਕੇ ਵਿਅਕਤੀ ਆਪ ਪਵਿਤ੍ਰ ਹੋ ਕੇ ਆਪਣੇ ਸੰਬੰਧੀਆਂ ਨੂੰ ਵੀ ਪਵਿਤ੍ਰ ਕਰ ਦਿੰਦੇ ਹਨ ।

ਆਨੰਦ ਦੀ ਅਵਸਥਾ ਹੀ 'ਸਹਿਜ' ਦੀ ਅਵਸਥਾ ਹੈ । ਜਦ ਤਕ ਮਨ ਵਿਚ ਸੰਸਾ ਵਿਆਪਕ ਹੈ ਤਦ ਤਕ ਸਹਿਜ-ਭਾਵ ਉਤਪੰਨ ਨਹੀਂ ਹੋ ਸਕਦਾ । ਗੁਰੂ ਦੀ ਕ੍ਰਿਪਾ ਹੀ ਸੰਸਾ ਨਸ਼ਟ ਕਰਦੀ ਹੈ । ਇਹ ਸਹਿਜ ਵੀ ਆਨੰਦ ਦਾ ਪ੍ਰਯਾਯ ਹੈ—

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹ ਸਹਸਾ ਇਵ ਜਾਇ (ਪਉੜੀ ੧੮)

ਗੁਰੂ ਅਮਰ ਦਾਸ ਜੀ ਨੇ ਆਨੰਦ ਦਾ ਇਕ ਹੋਰ ਪ੍ਰਯਾਯ 'ਹਰਿ-ਰਸ' ਦਿੱਤਾ ਹੈ । ਇੰਦਰਿਆਵੀ ਰਸ ਨਾਲ ਤ੍ਰਿਪਤੀ ਨਹੀਂ ਹੁੰਦੀ ਹੈ, ਹਰੀ-ਰਸ ਨਾਲ ਹੀ ਪੂਰਣ ਤ੍ਰਿਪਤੀ ਹੋ ਸਕਦੀ ਹੈ ਤੇ ਇਸ ਦੀ ਪ੍ਰਾਪਤੀ ਗੁਰੂ ਦੀ ਬਖਸ਼ਿਸ਼ ਨਾਲ ਹੁੰਦੀ ਹੈ—

ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ
ਬਹੁੜਿ ਨ ਤ੍ਰਿਸਨਾ ਲਾਗੈ ਆਇ ।
ਏਹੁ ਹਰਿ ਰਸੁ ਕਰਮੀ ਪਾਈਐ
ਸਤਿ ਗੁਰੂ ਮਿਲੈ ਜਿਸੁ ਆਇ । (ਪਉੜੀ ੩੨)

ਹਰਿ-ਰਸ ਦੀ ਪ੍ਰਾਪਤੀ ਨਾਲ ਆਨੰਦਮਈ ਵਾਤਾਵਰਣ ਪਸਰ ਜਾਂਦਾ ਹੈ, ਪ੍ਰਭੂ ਦੇ ਆਗਮਨ ਕਰਕੇ ਖੁਸ਼ੀ ਦੇ ਸ਼ਾਦੀਆਨੇ ਵਜਣ ਲਗ ਜਾਂਦੇ ਹਨ । ਮੌਜ-ਆਨੰਦ ਦੀ ਉਸ ਆਧਿਆਤਮਿਕ ਸਥਿਤੀ ਦਾ ਵਰਣਨ ਗੁਰੂ ਜੀ ਨੇ ਇਸ ਪ੍ਰਕਾਰ ਕੀਤਾ ਹੈ—

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ।
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ।
ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨਾ ਵਿਆਪਏ ।
ਗੁਰਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ।
ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ।
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ । (ਪਉੜੀ ੩੪)

ਇਸ 'ਆਨੰਦ' ਸਰੂਪਾ ਬਾਣੀ ਦਾ ਸ੍ਰਵਣ ਕਰਨਾ ਵੀ ਬਹੁਤ ਮਹੱਤ੍ਵ ਪੂਰਣ ਹੈ, ਇਤਨਾ ਹੀ ਜਿਤਨਾ ਕਿ ਆਨੰਦ ਪ੍ਰਾਪਤੀ । 'ਆਨੰਦ' ਅਤੇ 'ਅਨੰਦ ਬਾਣੀ' ਦਾ ਮਹੱਤ੍ਵ ਇਸ ਰਚਨਾ ਦੇ ਅੰਤ ਵਿਚ ਇੰਜ ਚਿਤਰਿਆ ਗਿਆ ਹੈ—

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ।
ਪਾਰ ਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ।
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ।
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ।

ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ।
ਬਿਨਵੰਤਿ ਨਾਨਕੁ ਗੁਰਚਰਣ ਲਾਗੇ ਵਾਜੇ ਅਨਹਦ ਤੂਰੇ । (ਪਉੜੀ ੪੦)

ਸਾਰਾਂਸ਼ ਇਹ ਕਿ ਗੁਰੂ ਅਮਰਦਾਸ ਦਾ ਆਨੰਦ ਪਰੰਪਰਾਗਤ 'ਆਨੰਦਵਾਦੀ' ਸਿੱਧਾਂਤ ਨਾਲ ਸੰਬੰਧਿਤ ਹੈ, ਪਰ ਗੁਰੂ ਜੀ ਨੇ ਇਸ ਦੇ ਕਈ ਨਵੇਂ ਪੱਖ ਵੀ ਪੇਸ਼ ਕੀਤੇ ਹਨ । ਇਹ ਆਨੰਦ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ । ਇਸ ਦੇ ਕਈ ਪ੍ਰਯਾਯ ਹਨ—ਅੰਮ੍ਰਿਤ, ਹਰਿ ਰਸ ਅਤੇ ਸਹਿਜ ਅਵਸਥਾ । ਇਸ ਦੀ ਪ੍ਰਾਪਤੀ ਦਾ ਸਾਧਨ ਹੈ ਸ਼ਬਦ ਜਾਂ ਨਾਮ ਦੀ ਆਰਾਧਨਾ । ਸ਼ਬਦ ਹੀ ਗੁਰਬਾਣੀ ਹੈ । ਕੱਚੀ ਬਾਣੀ ਦਾ ਤਿਆਗ ਕਰਕੇ ਸੱਚੀ ਬਾਣੀ ਪੜ੍ਹਨ ਨਾਲ ਹਰਿ ਰਸ ਦੀ ਪ੍ਰਾਪਤੀ ਹੁੰਦੀ ਹੈ । ਇਹੀ ਆਨੰਦ ਹੈ ਅਤੇ ਇਸ ਨੂੰ ਪ੍ਰਾਪਤ ਕਰਕੇ ਜੀਵ ਆਨੰਦੀ ਹੋ ਜਾਂਦਾ ਹੈ ।

**ਰਹੱਸ-ਅਨੁਭੂਤੀ :** ਆਤਮਾ ਅਤੇ ਪਰਮਾਤਮਾ ਬਾਰੇ ਅਦ੍ਵੈਤ ਕਲਪਨਾ ਗੁਰਮਤ ਦੀ ਵਿਚਾਰਧਾਰਾ ਦਾ ਕੇਂਦਰ ਬਿੰਦੂ ਹੈ । ਇਹੀ ਇਸ ਵਿਚਾਰ ਪਰੰਪਰਾ ਦੀ ਰੀੜ੍ਹ ਦੀ ਹੱਡੀ ਹੈ । ਜੀਵਾਤਮਾ ਦਾ ਪਰਮਾਤਮਾ ਨੂੰ ਮਿਲਣਾ, ਗੁਰੂ ਸਾਹਿਬਾਨ ਦਾ ਮੁੱਖ ਉਪਦੇਸ਼ ਸੀ ਅਤੇ ਇਸਦੇ ਮਿਲਨ ਲਈ ਕੀਤੇ ਗਏ ਯਤਨ ਦੀਆਂ ਵਖ ਵਖ ਸਥਿਤੀਆਂ ਅਤੇ ਫਲ ਪ੍ਰਾਪਤੀ ਦਾ ਇਤਿਹਾਸ ਅਤੇ ਉਸ ਦਾ ਪ੍ਰਕਾਸ਼ਨ ਜਾਂ ਪ੍ਰਗਟਾਵਾ ਰਹੱਸਵਾਦ ਹੈ । ਇਸ ਦੇ ਕਈ ਭੇਦ-ਉਪਭੇਦ ਹਨ— (1) ਸਾਧਨਾ ਜਾਂ ਯੋਗ ਪ੍ਰਧਾਨ, (2) ਗਿਆਨ ਜਾਂ ਦਰਸ਼ਨ ਪ੍ਰਧਾਨ ਅਤੇ (3) ਭਾਵ ਪ੍ਰਧਾਨ ।

ਰਹੱਸਵਾਦ ਦੀ ਉਤਪੱਤੀ ਉਦੋਂ ਹੁੰਦੀ ਹੈ ਜਦੋਂ ਸਾਧਕ ਭਾਵਨਾ ਦੇ ਸਹਾਰੇ ਆਧਿਆਤਮਿਕ ਸ਼ਕਤੀ ਦੀਆਂ ਰਹੱਸਮਈ ਅਨੁਭੂਤੀਆਂ ਨੂੰ ਬਾਣੀ ਦੁਆਰਾ ਸ਼ਾਬਦਿਕ ਚਿਤਰਾਂ ਵਿਚ ਸਜਾ ਕੇ ਰਖਣ ਲਗਦਾ ਹੈ । ਆਤਮਾ ਅਤੇ ਪਰਮਾਤਮਾ ਦੇ ਪਵਿਤ੍ਰ ਮੇਲ ਦਾ ਸਵੱਛ ਅਨੁਭਵ ਹੀ ਰਹੱਸਵਾਦ ਹੈ । ਇਸ ਮਿਲਨ ਦੀ ਅਵਸਥਾ ਵਿਚ ਆਤਮਾ ਅਤੇ ਪਰਮਾਤਮਾ ਵਿਚ ਅੰਤਰ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ । ਰਹੱਸਵਾਦ ਦੀਆਂ ਪ੍ਰਮੁੱਖ ਰੂਪ ਵਿਚ ਤਿੰਨ ਅਵਸਥਾਵਾਂ ਹਨ— ਜਿਗਿਆਸਾ, ਸਾਧਨਾ ਅਤੇ ਮਿਲਾਪ । ਗੁਰੂ ਅਮਰ ਦਾਸ ਜੀ ਨੇ ਪ੍ਰਸਤੁਤ ਬਾਣੀ ਵਿਚ ਮੇਲ ਦੁਆਰਾ ਉਤਪਨ ਆਨੰਦ ਜਾਂ ਸੁਖ ਨੂੰ ਹੀ ਚਿਤਰਿਆ ਹੈ । ਇਸ ਵਿਚ ਮਿਲਾਪ ਤੋਂ ਪਹਿਲਾਂ ਦੀਆਂ ਅਵਸਥਾਵਾਂ ਦਾ ਵਿਵਰਣ ਨਹੀਂ ਦਿੱਤਾ ਗਿਆ ਹੈ, ਕੇਵਲ ਅੰਤਿਮ ਮਿਲਾਪ ਦੁਆਰਾ ਪੈਦਾ ਹੋਏ ਫਲ ਅਥਵਾ ਪ੍ਰਾਪਤੀ ਦਾ ਹੀ ਵਿਸਤਾਰ ਸਹਿਤ ਉਲੇਖ ਹੈ । ਆਰੰਭ ਵਿਚ ਹੀ ਉਸ ਆਨੰਦ ਦੀ ਅਵਸਥਾ ਦਾ ਚਿਤ੍ਰਾਂਕਨ ਕਰ ਦਿੱਤਾ ਗਿਆ ਹੈ—

ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ।
ਸਤਿ ਗੁਰੁ ਤ ਪਾਇਆ ਸਹਜਿ ਸੇਤੀ ਮਨਿ ਵਜੀਆ ਵਾਧਾਈਆਂ । (ਪਉੜੀ ੧)

ਗੁਰੂ ਜੀ ਨੇ ਬਾਰ ਬਾਰ ਜੀਵਾਤਮਾ ਨੂੰ ਇਸ ਮਿਲਾਪ ਜਾਂ ਸੰਯੋਗ ਦੀ ਅਵਸਥਾ ਵਿਚ ਰਹਿਣ ਲਈ ਚੇਤਾਵਨੀ ਕੀਤੀ ਹੈ —

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ । (ਪਉੜੀ ੨)

ਇਸ ਰਹੱਸ ਅਨੁਭੂਤੀ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮ ਦੀ ਆਰਾਧਨਾ ਤੇ ਬਹੁਤ ਬਲ ਦਿੱਤਾ ਗਿਆ ਹੈ ਕਿਉਂਕਿ ਸਤਿਗੁਰੂ ਦਾ ਸੰਯੋਗ ਇਸ ਦੇ ਫਲਸਰੂਪ ਪ੍ਰਾਪਤ

ਹੁੰਦਾ ਹੈ—

ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ। (ਪਉੜੀ ੩)

ਅਤੇ ਬਾਰ ਬਾਰ ਇਹੋ ਤਾਕੀਦ ਕੀਤੀ ਹੈ—

ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ। (ਪਉੜੀ ੪)

ਤੀਜੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸੱਚੀ ਲਿਵ ਤੇ ਬਹੁਤ ਬਲ ਦਿੱਤਾ ਗਿਆ ਹੈ ਕਿਉਂਕਿ ਲਿਵ ਤੋਂ ਬਿਨਾ ਦੇਹ ਨਿਮਾਣੀ ਹੈ। ਇਹੀ ਇਸ ਰਚਨਾ ਦਾ ਕੇਂਦਰ ਵੀ ਹੈ—

ਸਾਚੀ ਲਿਵੈ ਬਿਨੁ ਦੇਹ ਨਿਮਾਣੀ।
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ। (ਪਉੜੀ ੬)

ਚੌਥੀ ਵਿਸ਼ੇਸ਼ਤਾ ਹੈ ਪ੍ਰਭੂ ਦੇ ਮੇਲ ਦਾ ਆਨੰਦ ਗੁਰੂ-ਕ੍ਰਿਪਾ ਦੁਆਰਾ ਜਾਣਿਆ ਜਾਂਦਾ ਹੈ। ਅਰਥਾਤ ਗੁਰੂ ਦੀ ਮਿਹਰ ਨਾਲ ਹੀ ਪ੍ਰਭੂ ਪ੍ਰਾਪਤੀ ਸੰਭਵ ਹੈ—

ਆਨੰਦੁ ਆਨੰਦੁ ਸਭ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ।
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ। (ਪਉੜੀ ੭)

ਆਨੰਦ ਪ੍ਰਾਪਤੀ ਵਿਚ ਗੁਰੂ ਅਮਰਦਾਸ ਜੀ ਅਨੁਸਾਰ ਮਨ ਦੀ ਨਿਰਮਲਤਾ ਦਾ ਵੀ ਬਹੁਤ ਯੋਗਦਾਨ ਹੈ ਅਤੇ ਨਿਰਮਲਤਾ ਦੀ ਪ੍ਰਾਪਤੀ ਗੁਰ-ਪ੍ਰਸਾਦਿ ਦੁਆਰਾ ਹੁੰਦੀ ਹੈ—

ਗੁਰਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ। (ਪਉੜੀ ੮)

'ਅਨੰਦੁ' ਦੇ ਰਹੱਸਵਾਦ ਦੀ ਪੰਜਵੀਂ ਵਿਸ਼ੇਸ਼ਤਾ ਹੁਕਮ ਨੂੰ ਮੰਨਣਾ ਹੈ। ਇਸ ਖੇਤਰ ਵਿਚ ਆਪਣਾ ਆਪਾ ਨਿਛਾਵਰ ਕਰਨਾ ਆਵੱਸ਼ਕ ਹੈ, ਤਦੋਂ ਹੀ ਆਨੰਦ ਦੀ ਪ੍ਰਾਪਤੀ ਸੰਭਵ ਹੁੰਦੀ ਹੈ—

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ। (ਪਉੜੀ ੯)

ਛੇਵੀਂ ਵਿਸ਼ੇਸ਼ਤਾ ਚਤੁਰਾਈ ਨਾਲ ਆਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮਾਇਆ ਦੇ ਭਰਮਾਂ ਵਿਚ ਉਲਝਣ ਨਾਲ ਸਤਿਗੁਰੂ ਦਾ ਮੇਲ ਸੰਭਵ ਨਹੀਂ। ਇਸ ਲਈ ਮਾਯਾ ਦੇ ਜਾਲ ਤੋਂ ਬਚਣਾ ਆਵੱਸ਼ਕ ਹੈ। ਸਚ ਨੂੰ ਪਲੇ ਬੰਨ੍ਹਣਾ ਅਤੇ ਸਦਾਚਾਰਕ ਕੰਮਾਂ ਵਲ ਧਿਆਨ ਰਖਣਾ ਹੀ ਆਨੰਦ ਪ੍ਰਾਪਤੀ ਦੀ ਸੇਧ ਵਲ ਲੈ ਜਾਂਦਾ ਹੈ, ਇਸ ਦੇ ਵਿਪਰੀਤ ਕਰਮ ਪਸ਼ਚਾਤਾਪ ਦਾ ਕਾਰਣ ਬਣਦੇ ਹਨ। ਇਸ ਲਈ ਗੁਰੂ ਜੀ ਨੇ ਚੇਤਾਵਨੀ ਕੀਤੀ ਹੈ ਕਿ—

ਐਸਾ ਕੰਮੁ ਮੂਲੇ ਨ ਕੀਚੈ
ਜਿਤੁ ਅੰਤਿ ਪਛੋਤਾਈਐ। (ਪਉੜੀ ੧੧)

ਪਰ ਅਜੇਹਾ ਮਾਰਗ ਹੈ ਬਹੁਤ ਸੂਖਮ। ਉਹ ਖੰਡੇ ਤੋਂ ਤਿਖਾ ਅਤੇ ਵਾਲ ਤੋਂ ਨਿਕਾ ਹੈ, ਇਸ ਲਈ ਸਾਵਧਾਨੀ ਦੀ ਬੜੀ ਲੋੜ ਹੈ।

ਸਤਵੀਂ ਵਿਸ਼ੇਸ਼ਤਾ ਇਹ ਹੈ ਕਿ ਪਰਮਾਤਮਾ ਦਾ ਮੇਲ 'ਧੁਰ ਸੰਜੋਗਿ' ਕਰਕੇ ਪ੍ਰਾਪਤ ਹੁੰਦਾ ਹੈ, ਵਿਅਰਥ ਦੀਆਂ ਗੱਲਾਂ ਦਾ ਕੁਝ ਮਹੱਤ੍ਵ ਨਹੀਂ, ਇਨ੍ਹਾਂ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ—

ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ।
ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ। (ਪਉੜੀ ੧੬)

ਅੱਠਵੀਂ ਵਿਸ਼ੇਸ਼ਤਾ ਇਸ ਆਨੰਦ ਜਾ ਸਹਿਜ ਦੀ ਅਵਸਥਾ ਦੀ ਇਹ ਹੈ ਕਿ ਇਸ ਦੀ ਉਤਪੱਤੀ ਤਦੋਂ ਸੰਭਵ ਹੈ ਜੇ ਸੰਸਾ ਨ ਰਹੇ ਅਤੇ ਸੰਸਾ ਗੁਰੂ ਕ੍ਰਿਪਾ ਦੁਆਰਾ ਦੂਰ ਹੁੰਦਾ ਹੈ—

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ
ਇਹੁ ਸਹਸਾ ਇਵ ਜਾਇ। (ਪਉੜੀ ੧੮)

ਨੌਵੀਂ ਵਿਸ਼ੇਸ਼ਤਾ ਮੇਲ ਪ੍ਰਾਪਤੀ ਦੇ ਅਧਿਕਾਰੀ ਵਿਅਕਤੀ ਦੀ ਗਤਿ-ਵਿਧੀ ਅਤੇ ਚਾਲ ਢਾਲ ਦੇ ਨਿਰਾਲਾ ਹੋਣ ਵਿਚ ਹੈ। ਇਸ ਨੂੰ ਭਗਤ, ਸਨਮੁਖ, ਸਤ ਆਦਿ ਅਭਿਧਾਨ ਦਿੱਤੇ ਗਏ ਹਨ।

ਦਸਵੀਂ ਵਿਸ਼ੇਸ਼ਤਾ ਹੈ ਸੱਚੀ ਬਾਣੀ ਦਾ ਆਰਾਧਨ। ਸਤਿਗੁਰੂ ਤੋਂ ਬਿਨਾ ਹੋਰ ਕੋਈ ਬਾਣੀ ਸੱਚੀ ਨਹੀਂ। ਸੱਚੀ ਬਾਣੀ ਉਨ੍ਹਾਂ ਦੇ ਹੀ ਹਿਰਦੈ ਵਿਚ ਸਮਾ ਸਕਦੀ ਹੈ ਜਿਨ੍ਹਾਂ ਤੇ ਰਬ ਦੀ ਮਿਹਰ ਹੋਵੇ, ਤੇ ਉਸ ਪਰਮ ਸੱਤਾ ਨੂੰ ਪ੍ਰਾਪਤ ਕਰ ਲੈਣ।

ਯਾਰ੍ਹਵੀਂ ਵਿਸ਼ੇਸ਼ਤਾ ਇਸ ਰਚਨਾ ਦੇ ਰਹੱਸਵਾਦ ਦੀ ਇਹ ਹੈ ਕਿ ਇਸ ਵਿਚ ਭਾਵਨਾਤਮਕ ਅਤੇ ਗਿਆਨਾਤਮਕ ਦੋਹਾਂ ਪ੍ਰਣਾਲੀਆਂ ਦਾ ਮੇਲ ਕਰ ਦਿੱਤਾ ਗਿਆ ਹੈ। ਭਾਵਨਾਤਮਕ ਵਿਆਖਿਆ ਉਪਰ ਹੋ ਚੁਕੀ ਹੈ। ਗਿਆਨਾਤਮਕ ਉਥੇ ਹੈ ਜਿਥੇ ਦਾਰਸ਼ਨਿਕ ਵਿਸ਼ਲੇਸ਼ਣ ਹੋਇਆ ਹੈ, ਜਿਵੇਂ ਪਰਮਾਤਮਾ ਦੀ ਵਿਆਪਕਤਾ ਤੇ ਵਿਰਾਟਤਾ—

(1) ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ।
(2) ਸਿਵ ਸਕਤਿ ਆਪਿ ਉਪਾਇ ਕੈ
ਕਰਤਾ ਆਪੇ ਹੁਕਮੁ ਵਰਤਾਏ।
(3) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ
ਤਤੈ ਸਾਰ ਨ ਜਾਣੀ।
(4) ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ
ਹਰਿ ਰੂਪ ਨਦਰੀ ਆਇਆ।

ਬਾਰ੍ਹਵੀਂ ਵਿਸ਼ੇਸ਼ਤਾ ਉਸ ਪਰਮਾਤਮਾ ਦੇ ਗੁਣ-ਕਥਨ ਦੁਆਰਾ ਉਸ ਦੀ ਮਹਾਨਤਾ ਨੂੰ ਦਸਣਾ ਅਤੇ ਉਸ ਪ੍ਰਤਿ ਅਨੁਰਕਤੀ ਪੈਦਾ ਕਰਨੀ ਹੈ। ਇਹ ਠੀਕ ਹੈ ਕਿ ਮਾਇਆ ਸੰਸਾਰਿਕ ਪ੍ਰਾਣੀਆਂ ਨੂੰ ਗ਼ਲਤ ਮਾਰਗ ਤੇ ਪਾ ਦਿੰਦੀ ਹੈ ਅਤੇ ਉਸ ਵਿਚ ਲੀਨ ਹੋ ਕੇ ਜੀਵ ਅਨੰਦ ਦੀ ਪ੍ਰਾਪਤੀ ਨਹੀਂ ਕਰ ਸਕਦਾ, ਪਰ ਗੁਰੂ ਦੀ ਕ੍ਰਿਪਾ ਨਾਲ ਮਾਇਆ ਵਿਚ ਰਹਿ ਕੇ ਵੀ ਆਨੰਦ ਦੀ ਪ੍ਰਾਪਤੀ ਹੋ ਸਕਦੀ ਹੈ—

ਏਹ ਮਾਇਆ ਜਿਤੁ ਹਰਿ ਵਿਸਰੈ
ਮੋਹੁ ਉਪਜੈ ਭਾਉ ਦੂਜਾ ਲਾਇਆ।
ਕਹੈ ਨਾਨਕੁ ਗੁਰ ਪਰਸਾਦੀ ਜਿਨਾ
ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ। (ਪਉੜੀ ੨੯)

ਤੇਰ੍ਹਵੀਂ ਵਿਸ਼ੇਸ਼ਤਾ ਸ਼ਰੀਰ ਦੇ ਅੰਗ-ਪ੍ਰਤਿ-ਅੰਗ ਨੂੰ ਪ੍ਰਭੂ ਭਗਤੀ ਵਿਚ ਲੀਨ ਰਹਿਣ ਲਈ ਬਾਰ ਬਾਰ ਚੇਤਾਵਨੀ ਕਰਨ ਵਿਚ ਹੈ। ਪ੍ਰਮੁਖ ਤੌਰ ਤੇ ਰਸਨਾ, ਸ਼ਰੀਰ, ਨੇਤ੍ਰ, ਸ੍ਰਵਣ ਆਦਿ ਨੂੰ ਸੰਬੋਧਿਤ ਕੀਤਾ ਗਿਆ ਹੈ। ਕੰਨਾਂ ਨੂੰ ਸੰਬੋਧਨ ਕਰਨ ਦਾ ਉਦਾਹਰਣ ਵੇਖੋ—

ਕਹੈ ਨਾਨਕੁ ਅੰਮ੍ਰਿਤ ਨਾਮ ਸੁਣਹੁ
ਪਵਿਤ੍ਰ ਹੋਵਹੁ ਸਾਚੈ ਸੁਨਣੇ ਨੋ ਪਠਾਏ। (ਪਉੜੀ ੩੭)

ਚੌਦਵੀਂ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਵਿਯੋਗ ਦੀ ਸਥਿਤੀ ਦਾ ਕਿਤੇ ਵੀ ਚਿਤ੍ਰਣ ਨਹੀਂ ਹੋਇਆ। ਆਦਿ ਤੋਂ ਅੰਤ ਪ੍ਰਯੰਤ ਮਿਲਾਪ ਦੇ ਸੁਖ ਦੀ ਪ੍ਰਾਪਤੀ ਜਾਂ ਉਸ ਦੇ ਸਰੂਪ ਦਾ ਉਲੇਖ ਹੈ। ਇਸ ਵਿਚ ਕਿਤੇ ਵੀ ਵਿਯੋਗ, ਉਸ ਦੀ ਪੀੜਾ ਦੇ ਪ੍ਰਭਾਵ ਦਾ ਵਰਣਨ ਨਹੀਂ। ਦੁਖ ਜਾਂ ਵਿਸ਼ਾਦ ਤੋਂ ਇਹ ਰਚਨਾ ਮੁਕਤ ਹੈ। ਸੂਫੀਆਂ ਦੀ ਪ੍ਰੇਮ-ਪੀੜ ਤੋਂ ਇਸ ਬਾਣੀ ਦਾ ਰਹੱਸਵਾਦ ਬਿਲਕੁਲ ਭਿੰਨ ਹੈ। ਇਸ ਦਾ ਸੰਬੰਧ ਯੋਗ ਦੇ ਸਾਧਨਾ ਪ੍ਰਧਾਨ ਰਹੱਸਵਾਦ ਨਾਲ ਵੀ ਨਹੀਂ ਹੈ। ਸ਼ੁੱਧ ਦਾਰਸ਼ਨਿਕ ਰਹੱਸਵਾਦ ਦੀ ਸੀਮਾ ਦੇ ਅੰਤਰਗਤ ਵੀ ਇਹ ਨਹੀਂ ਆਉਂਦਾ, ਕੇਵਲ ਕਿਤੇ ਦ ਰਸ਼ਨਿਕ ਸੰਕੇਤ ਹਨ।

ਗੁਰਮਤ ਦਾ ਰਹੱਸਵਾਦ ਬਹੁਤ ਸ਼ੋਖ ਜਾਂ ਸੋਜ਼ ਭਰਿਆ ਨਹੀਂ। ਇਹ ਮਾਣਨ ਦੀ ਅਵਸਥਾ ਹੈ। ਗੁਰੂ ਅਮਰ ਦਾਸ ਜੀ ਆਪ ਪਰਮਾਤਮਾ ਨਾਲ ਇਕ-ਮਿਕ ਹੋ ਚੁਕੇ ਸਨ। ਇਸ ਲਈ ਉਨ੍ਹਾਂ ਨੇ ਇਸ ਬਾਣੀ ਵਿਚ ਮੇਲ ਦੇ ਅਨੁਭਵ ਜਾਂ ਮੇਲ ਦੇ ਆਨੰਦ ਨੂੰ ਹੀ ਥਾਂ ਪਰ ਥਾਂ ਦਰਸਾਇਆ ਹੈ ਅਤੇ ਸੰਪੂਰਣ ਵਾਤਾਵਰਣ ਹੀ ਆਨੰਦਮਈ ਹੋ ਗਿਆ ਹੈ—

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ।
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ।
ਹਰਿ ਗਾਉ ਮੰਗਲੁ ਨਿਤ ਸਖੀਏ
ਸੋਗੁ ਦੂਖ ਨ ਵਿਆਪਏ।
ਗੁਰ ਚਰਨ ਲਾਗੇ ਦਿਨ ਸਭਾਗੇ
ਆਪਣਾ ਪਿਰੁ ਜਾਪਏ।
ਅਨਹਤ ਬਾਣੀ ਗੁਰ ਸਬਦਿ ਜਾਣੀ
ਹਰਿ ਨਾਮੁ ਹਰਿ ਰਸੁ ਭੋਗੋ।
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ
ਕਰਣ ਕਾਰਣ ਜੋਗੋ। (ਪਉੜੀ ੩੪)

**ਕਲਾਤਮਕ ਪੱਖ :** ਇਹ ਇਕ ਰੂਪਕਾਤਮਕ (Allegoric) ਰਚਨਾ ਹੈ। ਇਸ ਵਿਚ ਮਨੁੱਖ ਇਕ ਵਣਜਾਰਾ ਹੈ, ਜਿਸ ਨੇ ਇਸ ਸੰਸਾਰ ਰੂਪੀ ਬਿਖੜੇ ਮਾਰਗ ਵਿਚੋਂ ਲੰਘਣਾ ਹੈ। ਵਿਸ਼ੇ ਵਾਸ਼ਨਾ ਰੂਪੀ ਅਨੇਕ ਘਾਤਕ ਅਤੇ ਵਾਧਕ ਰਾਹ ਰੋਕਣ ਅਤੇ ਲੁਟ-ਮਾਰ ਕਰਨ ਲਈ ਰਸਤੇ ਵਿਚ ਮੌਜੂਦ ਹਨ। ਅਜੇਹੇ ਭੈ-ਭੀਤ ਜਿਗਿਆਸੂ ਨੂੰ ਹਲਾਸ਼ੇਰੀ ਦੇ ਕੇ ਇਕ ਸਹਾਇਕ ਜਾਂ ਰਖਿਅਕ ਦੇ ਰੂਪ ਵਿਚ ਅੰਗ-ਸੰਗ ਹੋਣ ਵਾਲਾ ਗੁਰੂ ਦਾ ਸ਼ਬਦ ਹੈ। ਗੁਰੂ ਸ਼ਬਦ ਦੁਆਰਾ ਅਗਵਾਈ ਪ੍ਰਾਪਤ ਕਰਕੇ ਮਨੁੱਖ ਆਪਣੇ ਨਿਸ਼ਾਨੇ ਤੇ ਪਹੁੰਚਦਾ ਹੈ, ਅਰਥਾਤ ਪਰਮਾਨੰਦ ਦੀ ਪ੍ਰਾਪਤੀ ਕਰਦਾ ਹੈ।

ਧਰਤੀ ਦਾ ਮਨੁੱਖ ਧਰਤੀ ਤੇ ਰਹਿ ਕੇ ਵਿਸ਼ੇ ਵਾਸ਼ਨਾਵਾਂ ਦਾ ਦਮਨ ਕਰਦਾ ਹੋਇਆ, ਗੁਰੂ ਦੀ ਬਾਣੀ ਵਿਚ ਲੀਨ ਲੌਕਿਕਤਾ ਵਿਚ ਹੀ ਅਲੌਕਿਕਤਾ ਪ੍ਰਾਪਤ ਕਰ ਲੈਂਦਾ ਹੈ। ਧਰਤੀ ਦਾ ਆਕਾਸ਼ ਨਾਲ,ਭੌਤਿਕਤਾ ਦਾ ਆਧਿਆਤਮਿਕਤਾ ਨਾਲ,ਆਤਮਾ ਦਾ ਪਰਮਾਤਮਾ ਨਾਲ,ਸੰਸਾਰ ਦਾ ਸਚਖੰਡ ਨਾਲ ਰਿਸ਼ਤਾ ਜੋੜਨ ਲਈ ਇਹ ਰਚਨਾ ਇਕ ਦ੍ਰਿੜ੍ਹ ਤੰਤੂ ਹੈ ਜਾਂ ਇੰਜ ਕਹੀਏ ਕਿ ਜਿਗਿਆਸੂ ਨੂੰ ਧਰਤੀ ਤੋਂ ਆਕਾਸ਼ ਮੰਡਲ ਤਕ ਪਹੁੰਚਣ ਵਿਚ ਸਹਾਇਕ ਰੂਪ ਵਿਚ ਪੇਸ਼ ਹੋਣ ਵਾਲੀ ਇਕ ਪੌੜੀ ਹੈ। ਇਹੀ ਇਸ ਦੀ ਰੂਪਕਾਤਮਕਤਾ ਹੈ। ਇਸ ਦਾ ਆਰੰਭ ਬਹੁਤ ਉਤਸੁਕਤਾ ਭਰਿਆ ਹੈ। ਸ਼ੁਰੂ ਵਿਚ ਹੀ—'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।' ਆਦਿ ਸ਼ਬਦ ਕਹਿਣ ਨਾਲ ਜਿਗਿਆਸੂ ਇਕ-ਦਮ ਆਕਰਸ਼ਿਤ ਹੋ ਜਾਂਦਾ ਹੈ। ਇਸ ਰਚਨਾ ਦਾ ਅੰਤ ਵੀ ਬੜਾ ਨਾਟਕੀ ਹੈ। ਜਿਥੇ ਅੰਤਿਮ ਪਉੜੀ ਇਸ ਰਚਨਾ ਦੇ ਮਾਹਾਤਮ ਦੀ ਸੂਚਨਾ ਦਿੰਦੀ ਹੈ, ਉਥੇ ਪਰਮਾਨੰਦ ਵਲ ਵੀ ਸੰਕੇਤ ਕਰਦੀ ਹੈ। ਇਸ ਤੋਂ ਛੁਟ, ਇਸ ਰਚਨਾ ਦੀ ਨਾਟਕੀਅਤਾ ਇਸ ਵਿਚ ਵੀ ਹੈ ਕਿ ਪਾਠਕਾਂ ਜਾ ਸਾਧਕਾਂ ਦੀ ਅੰਤਰ-ਆਤਮਾ ਨੂੰ ਟੁੰਬਣ ਲਈ ਪ੍ਰਸ਼ਨਵਾਚੀ ਢੰਗ ਵਰਤਿਆ ਗਿਆ ਹੈ, ਜਾਂ ਸੰਬੋਧਨ ਕੀਤਾ ਗਿਆ ਹੈ। ਇਹ ਤਿੰਨ ਪ੍ਰਕਾਰ ਦਾ ਹੈ—

(ੳ) ਨਿਜੀ ਅੰਗਾਂ ਨੂੰ ਸੰਬੋਧਨ :

(੧) ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤ ਰਖੀ
ਤਾ ਤ ਜਗ ਮਹਿ ਆਇਆ।

(੨) ਏ ਮਨ ਚੰਚਲਾ ਚਤੁਰਾਈ ਕਿਨੈ ਨ ਪਇਆ।

(ਅ) ਭਿੰਨ ਸੱਤਾ ਜਾਂ ਸੰਤਾਂ ਨੂੰ ਸੰਬੋਧਨ :

(੧) ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ।

(੨) ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ।

(ੲ) ਭਾਸ਼ਣ :

(੧) ਜੇ ਕੋ ਸਿਖ ਗੁਰੂ ਸੇਤੀ ਸਨਮੁਖ ਹੋਵੈ।

(੨) ਜੇ ਕੋ ਗੁਰ ਤੇ ਵੇਮੁਖ ਹੋਵੈ ਬਿਨ ਸਤਿਗੁਰ
ਮੁਕਤਿ ਨ ਪਾਵੈ।

(੩) ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰ
ਸੋ ਕਿਉ ਮਨਹੁ ਵਿਸਾਰੀਐ।

ਪਹਿਲੇ ਭਾਗ ਵਿਚ ਨਿਜੀ ਅੰਗਾਂ ਨੂੰ ਸੰਬੋਧਨ ਕੀਤਾ ਗਿਆ ਹੈ। ਦੂਜੇ ਵਿਚ ਮਹਾ ਪੁਰਸ਼ਾਂ ਨੂੰ ਮਹਾਨ ਆਨੰਦ ਦੀ ਪ੍ਰਾਪਤੀ ਲਈ ਰਲ-ਮਿਲ ਕੇ ਬੈਠਣ ਜਾਂ ਅਲੌਕਿਕ ਧਾਮ ਨੂੰ ਜਾਣ ਲਈ ਕਾਫਲਾ ਬਣਾਉਣ ਵਾਸਤੇ ਪ੍ਰੇਰਨਾ ਦਿੱਤੀ ਗਈ ਹੈ। ਇਥੇ ਗੁਰਮਤ ਭਗਤੀ ਦਾ ਸਰੂਪ ਵਿਅਕਤੀ-ਗਤ ਜਾਂ ਨਿਜੀ ਮੁਕਤੀ ਅਥਵਾ ਮੋਕਸ਼ ਨਹੀਂ, ਸੰਪੂਰਣ ਜੀਵ-ਜਗਤ ਦਾ ਉਧਾਰ ਹੈ। ਇਸ ਲਈ ਸਾਰੇ ਸਮੂਹ ਜਾਂ ਸਮਾਜ ਨੂੰ ਇਸ ਪਰਮਾਨੰਦ ਦੀ ਪ੍ਰਾਪਤੀ ਲਈ ਆਪਣੇ ਨਾਲ ਮਿਲਾਇਆ ਗਿਆ ਹੈ। ਸਮਾਜਗਤ ਮੁਕਤੀ ਜਾਂ ਕਲਿਆਣ ਗੁਰਮਤ ਦੀ ਮਹੱਤ੍ਵਪੂਰਣ ਵਿਸ਼ੇਸ਼ਤਾ ਹੈ। ਤੀਜੇ ਵਿਚ ਦਲੀਲ ਅਤੇ ਅਪੀਲ ਲਈ ਭਾਸ਼ਣ ਵੀ ਦਿੱਤੇ ਗਏ ਹਨ। ਜਿਗਿਆਸੂ ਨੂੰ ਸਰੋਤਾ-ਵਕਤਾ ਸੈਲੀ

ਵਿਚ ਸਮਝਾਇਆ ਗਿਆ ਹੈ। ਇਨ੍ਹਾਂ ਤਿੰਨਾਂ ਗੁਣਾਂ ਅਤੇ ਆਦਿ ਅੰਤ ਦੇ ਸਮੁਚਿਤ ਵਿਧਾਨ ਨੇ ਇਸ ਰਚਨਾ ਵਿਚ ਨਾਟਕੀਅਤਾ ਲਿਆ ਦਿੱਤੀ ਹੈ।

ਅਲੰਕਾਰਾਂ ਦੀ ਸੁੰਦਰ ਅਤੇ ਸੁਭਾਵਿਕ ਵਰਤੋਂ ਕਿਸੇ ਕ੍ਰਿਤੀ ਦੇ ਕਲਾਤਮਕ ਪੱਖ ਦਾ ਇਕ ਮਹੱਤ੍ਵਪੂਰਣ ਅੰਗ ਹੈ। ਸ਼ਾਸਤ੍ਰੀ ਕਵੀ ਸ਼ਬਦ ਅਤੇ ਅਰਥ ਦੀ ਸੁੰਦਰਤਾ ਦੁਆਰਾ ਕਾਵਿ ਵਿਚ ਚਮਤਕਾਰ ਉਤਪੰਨ ਕਰਦੇ ਹਨ। ਅਭਿਆਸ-ਸ਼ੀਲ ਕਵੀ ਇਸ ਸਾਰੇ ਚਮਤਕਾਰ ਦਾ ਉਪਯੋਗ ਭਾਵਾਂ ਨੂੰ ਉਚਿਆਉਣ ਲਈ ਕਰਦੇ ਹਨ ਅਤੇ ਅਭਿਆਸਹੀਨ ਕਵੀ ਸ਼ਬਦ ਜਾਂ ਅਰਥ ਜਾਲ ਵਿਚ ਹੀ ਲੀਨ ਹੋ ਕੇ ਕਵਿਤਾ ਦੀ ਆਤਮਾ ਨੂੰ ਘੁਟ ਦਿੰਦੇ ਹਨ। 'ਅਨੰਦ' ਨਾਂ ਦੀ ਬਾਣੀ ਵਿਚ ਅਰਥ ਅਲੰਕਾਰ ਨਾਂ-ਮਾਤ੍ਰ ਹਨ। ਗੁਰੂ ਅਮਰਦਾਸ ਜੀ ਨੇ ਆਪਣੇ ਵਿਚਾਰ ਇਤਨੇ ਸੁੰਦਰ ਅਤੇ ਸਰਲ ਢੰਗ ਨਾਲ ਵੇਗਮਈ ਸ਼ੈਲੀ ਵਿਚ ਪੇਸ਼ ਕੀਤੇ ਹਨ, ਜਿਨ੍ਹਾਂ ਨੂੰ ਕਿਸੇ ਤਰ੍ਹਾਂ ਦੇ ਵਿਸ਼ੇਸ਼ ਚਮਤਕਾਰ ਪ੍ਰਦਾਨ ਕਰਨ ਦੀ ਲੋੜ ਹੀ ਨਹੀਂ ਸੀ। ਇਸ ਰਚਨਾ ਦੇ ਸ਼ੁਰੂ ਵਿਚ ਸੰਸਾਰਿਕ ਖੁਸ਼ੀ ਅਤੇ ਉਸ ਖੁਸ਼ੀ ਨੂੰ ਪ੍ਰਗਟ ਕਰਨ ਵਾਲੇ ਵਾਤਾਵਰਣ ਦੇ ਸਮਰੂਪ ਅਲੌਕਿਕ ਖੁਸ਼ੀ ਦੇ ਵਾਤਾਵਰਣ ਦਾ ਰੂਪਕ ਵਿਧਾਨ ਕੀਤਾ ਗਿਆ ਹੈ, ਜਿਵੇਂ—

ਰਾਗ ਰਤਨ ਪਰਵਾਰ ਪਰੀਆ ਸ਼ਬਦ ਗਾਵਣ ਆਈਆ।

ਇਸ ਤੋਂ ਛੁਟ, 'ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ।' ਵਿਚ ਵੀ ਰੂਪਕ ਦੀ ਸ੍ਰਿਸ਼ਟੀ ਹੋ ਗਈ ਹੈ। ਅਰਥ ਅਲੰਕਾਰਾਂ ਵਿਚ ਦੂਜਾ ਅਲੰਕਾਰ 'ਦੀਪਕ' ਹੈ। 'ਕਹੈ ਨਾਨਕ ਜਿਨ ਮਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ'। ਇਥੇ 'ਸਦਾ' ਸ਼ਬਦ ਨੇ ਦੋਹਾਂ ਪਾਸਿਆਂ ਅਰਥਾਤ 'ਮਨ ਨਿਰਮਲ ਸਦਾ' ਅਤੇ 'ਸਦਾ ਰਹਹਿ ਗੁਰ ਨਾਲੇ' ਨੂੰ ਪ੍ਰਕਾਸ਼ਿਤ ਕੀਤਾ ਹੈ। ਇਸ ਲਈ ਦੀਪਕ ਅਲੰਕਾਰ ਹੈ। ਤੀਜਾ ਅਰਥ ਅਲੰਕਾਰ ਦ੍ਰਿਸ਼ਟਾਂਤ ਹੈ, ਜਿਵੇਂ—

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।

ਫਿਰ ਵੀ ਅਰਥ ਅਲੰਕਾਰਾਂ ਦਾ ਇਥੇ ਗੌਣ ਸਥਾਨ ਹੈ।

ਇਸ ਰਚਨਾ ਵਿਚ ਪ੍ਰਧਾਨਤਾ ਧੁਨੀ-ਆਤਮਕਤਾ ਦੀ ਹੈ, ਜਿਸ ਦਾ ਕਾਰਣ ਇਸ ਦਾ ਰਾਗਾਤਮਕ ਹੋਣਾ ਹੈ। ਇਸ ਧੁਨੀ ਨੂੰ ਕਾਇਮ ਰਖਣ ਲਈ ਦੋ ਵਿਧੀਆਂ ਨੂੰ ਵਰਤਿਆ ਗਿਆ ਹੈ। ਇਕ ਅਨੁਪ੍ਰਾਸ ਅਲੰਕਾਰ ਦੁਆਰਾ ਅਤੇ ਦੂਜੇ ਪੁਨਰ-ਆਵ੍ਰਿੱਤੀ ਜਾਂ ਦੋਹਰਾਉ ਦੁਆਰਾ। ਅਨੁਪ੍ਰਾਸ ਅਲੰਕਾਰ ਸ਼ਬਦ ਅਲੰਕਾਰ ਵਿਚ ਪ੍ਰਮੁਖ ਸਥਾਨ ਰਖਦਾ ਹੈ। ਇਸ ਦੁਆਰਾ ਭਾਸ਼ਾ ਵਿਚ ਅਲੰਕਾਰਕ ਸ਼ਕਤੀ ਦਾ ਵਾਧਾ ਹੁੰਦਾ ਹੈ ਅਤੇ ਸਮ-ਵਰਣਾਂ ਵਾਲੇ ਸ਼ਬਦਾਂ ਦੀ ਪੁਨਰਾਵ੍ਰਿੱਤੀ ਕਰਕੇ ਧੁਨੀ ਉਤਪੰਨ ਹੁੰਦੀ ਹੈ। ਸਮ-ਵਰਣਾਂ ਵਾਲੇ ਸ਼ਬਦ ਗੁਰੂ ਜੀ ਨੇ ਬੜੀ ਸੂਖਮਤਾ ਨਾਲ ਚੁਣੇ ਹਨ, ਜਿਵੇਂ—

(1) ਏਹ ਸੋਹਿਲਾ ਸਬਦੁ ਸੁਹਾਵਾ
ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ।
(2) ਕਰ ਕਿਰਪਾ ਕਿਲਵਿਖ ਕਟੇ।
(3) ਸੁਣਹੁ ਸੰਤਹੁ ਸੋ ਸਿਖ ਸਨਮੁਖ ਹੋਵੇ।

ਪਹਿਲੀ ਮਿਸਾਲ ਵਿਚ ਦਸਾਂ ਸ਼ਬਦਾਂ ਵਿਚ ਨੌਂ ਸ਼ਬਦਾਂ ਦਾ ਆਰੰਭ 'ਸ' ਵਰਣ ਨਾਲ ਹੋਇਆ ਹੈ। ਦੂਜੇ ਉਦਾਹਰਣ ਵਿਚ 'ਕ' ਵਰਣ ਨਾਲ ਸੰਬੰਧਿਤ ਚਾਰੇ ਸ਼ਬਦ ਆਏ ਹਨ ਅਤੇ ਤੀਜੇ ਵਿਚ 'ਸ' ਵਰਣ ਦੀ ਬਾਰ ਬ ਰ ਆਵ੍ਰਿੱਤੀ ਹੋਈ ਹੈ।

ਧੁਨੀ-ਆਤਮਕਤਾ ਲਈ ਦੂਜੀ ਵਿਧੀ ਵਾਕਾਂਸ਼ਾਂ ਦੀ ਪੁਨਰਾਵ੍ਰਿੱਤੀ ਕਰਨਾ ਹੈ। ਇਸ ਦਾ ਪ੍ਰਮੁਖ ਉਦਾਹਰਣ ਦੂਜੀ ਪਉੜੀ ਹੈ –

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ।
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ।
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ।
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ।
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ।

ਇਸ ਪਉੜੀ ਵਿਚ ਹਰਿ ਨਾਲ ਰਹਿਣ ਲਈ ਤਾਕੀਦ ਦੀ ਗਲ ਪਹਿਲੀ, ਦੂਜੀ ਅਤੇ ਪੰਜਵੀਂ ਪੰਕਤੀ ਵਿਚ ਤਿੰਨ ਵਾਰ ਦੋਹਰਾਈ ਗਈ ਹੈ, ਇਸੇ ਤਰ੍ਹਾਂ ਹੋਰ ਪਉੜੀਆਂ ਵਿਚ ਵੀ। ਇਸ ਰਚਨਾ ਵਿਚ ਰਾਗਾਤਮਕਤਾ ਦਾ ਪ੍ਰਵੇਸ਼ ਹੋ ਗਿਆ ਹੈ।

ਇਹ ਸਾਰੀ ਰਚਨਾ ਰਾਗ-ਬੱਧ ਅਤੇ ਵਿਸ਼ੇਸ਼ ਕਰਕੇ ਰਾਮਕਲੀ ਰਾਗ ਵਿਚ ਲਿਖੀ ਗਈ ਹੈ। ਪ੍ਰਮੁਖ ਰੂਪ ਵਿਚ ਇਹ ਗਾਉਣ ਲਈ ਹੈ। ਇਸ ਲਈ ਗੁਰੂ ਅਮਰਦਾਸ ਜੀ ਦੇ ਸਾਹਮਣੇ ਇਸ ਰਚਨਾ ਵੇਲੇ ਰਾਗ ਪ੍ਰਧਾਨ ਸੀ ਅਤੇ ਛੰਦ ਗੌਣ। ਪਰ ਕਵਿਤਾ ਉਸ ਵੇਲੇ ਛੰਦ ਮੁਕਤ ਨਹੀਂ ਸੀ ਸਮਝੀ ਜਾਂਦੀ। ਰਾਗ ਨੂੰ ਸਮੁਖ ਰਖ ਕੇ ਛੰਦ ਦਾ ਵਿਧਾਨ ਕੀਤਾ ਜਾਂਦਾ ਸੀ। ਇਸ ਵਾਸਤੇ ਇਸ ਰਚਨਾ ਵਿਚ ਛੰਦ ਦਾ ਆਧਾਰ ਰਾਗਾਤਮਕ ਆਵੱਸ਼ਕਤਾਵਾਂ ਹਨ। ਇਸ ਵਿਚ ਕੁਲ ਚਾਲ੍ਹੀ ਪਉੜੀਆਂ ਹਨ, ਜਿਨ੍ਹਾਂ ਵਿਚੋਂ 33 ਪਉੜੀਆਂ ਪੰਜ ਪੰਜ ਤੁਕਾਂ ਦੀਆਂ ਹਨ ਅਤੇ ਬਾਕੀ ਸਤ ਪਉੜੀਆਂ ਛੇ ਤੁਕਾਂ ਦੀਆਂ। ਤੁਕਾਂ ਦੇ ਆਕਾਰ ਕਈ ਪ੍ਰਕਾਰ ਦੇ ਹਨ, ਪਰ ਲਯ ਦੀ ਪੂਰਤੀ ਹਰ ਥਾਂ ਹੁੰਦੀ ਹੈ। ਤੁਕ ਦਾ ਦੋਹਰਾਉ ਸੰਗੀਤਾਤਮਕਤਾ ਦੀ ਉਤਪੱਤੀ ਕਰਦਾ ਹੈ। ਇਹ ਦੋਹਰਾਉ ਪ੍ਰਸਤੁਤ ਰਚਨਾ ਦੇ ਛੰਦ ਨੂੰ 'ਕੁੰਡਲੀਆ' ਛੰਦ ਦੇ ਬਹੁਤ ਨੇੜੇ ਲੈ ਆਉਂਦਾ ਹੈ। ਅਸਾਡਾ ਇਹ ਅਭਿਪ੍ਰਾਯ ਨਹੀਂ ਕਿ ਇਹ ਛੰਦ 'ਕੁੰਡਲੀਆ' ਹੈ ਪਰ ਇਹ ਕਹਿਣ ਤੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਇਸ ਦੇ ਦੋਹਰਾਉ ਵਿਚ 'ਕੁੰਡਲੀਆਂ ਛੰਦ ਦੇ ਲੱਛਣਾਂ ਦਾ ਪ੍ਰਭਾਵ ਅਵੱਸ਼ ਪਿਆ ਹੈ। ਕੁਝ ਪਉੜੀਆਂ ਵਿਚ ਪਹਿਲੇ ਚਰਨ ਦਾ ਆਕਾਰ ਛੋਟਾ ਹੈ। ਬਹੁਤੀਆਂ ਪਉੜੀਆਂ ਦੀ ਲਗਪਗ ਸਾਰੀ ਤੁਕ ਜਾਂ ਉਸ ਦਾ ਅਧਿਕਾਂਸ ਭਾਗ ਆਮ ਕਰਕੇ ਬਹੁਤ ਸਾਰੀਆਂ ਪਉੜੀਆਂ ਦੀ ਦੂਜੀ ਪੰਕਤੀ ਵਿਚ ਦੋਹਰਾਇਆ ਗਿਆ ਹੈ ਅਤੇ ਕਿਤੇ ਕਿਤੇ ਅੰਤਿਮ ਪੰਕਤੀ ਵਿਚ ੀ। ਕਈ ਥਾਵਾਂ ਤੇ ਰਚਨਾ-ਵਿਧਾਨ ਦੀ ਉੱਤਮਤਾ ਕਰਕੇ ਪੰਕਤੀਆਂ ਜਿਥੇ ਚਰਣ-ਪ੍ਰਬੰਧ ਵਿਚ ਆਪਣਾ ਕਾਵਿ ਗੁਣ ਦਰਸਾਂਦੀਆਂ ਅਤੇ ਰਾਗਾਤਮਕ ਲਯ ਦੀ ਪੂਰਤੀ ਕਰਦੀਆਂ ਹਨ, ਉਥੇ ਉਨ੍ਹਾਂ ਵਿਚ ਵਾਰਤਕ ਗੁਣਾਂ ਦੇ ਸਜਿੰਦ ਅੰਸ਼ ਵੀ ਆਪ ਮੁਹਾਰੇ ਆ ਗਏ ਹਨ। ਪੰਜਾਬੀ ਵਾਰਤਕ ਦੇ ਵਿਕਾਸ ਵਿਚ ਗੁਰੂ ਅਮਰਦਾਸ ਜੀ ਦੀ ਇਹ ਇਤਿਹਾਸਕ ਦੇਨ ਹੈ। ਸਚ-ਮੁਚ ਗੁਰੂ ਜੀ ਨੇ ਵਾਰਤਕ ਵਿਚ

ਕਵਿਤਾ ਤੇ ਰਾਗ ਭਰ ਦਿੱਤਾ ਹੈ ਅਤੇ ਰਾਗ ਤੇ ਕਵਿਤਾ ਵਿਚ ਵਾਰਤਕ ਭਰ ਦਿੱਤੀ ਹੈ, ਜਿਵੇਂ—

(1) ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।
ਮਾਇਆ ਅਗਨ ਸਭ ਇਕੋ ਜੇਹੀ ਕਰਤੈ ਖੇਲ ਰਚਾਇਆ।
(2) ਪੰਚ ਦੂਤ ਤੁਧ ਵਸ ਕੀਤੇ ਕਾਲ ਕੰਟਕ ਮਾਰਿਆ।

ਜਿਥੋਂ ਤਕ ਮਾਤ੍ਰਾਵਾਂ ਦੀ ਗਿਣਤੀ ਦਾ ਸੰਬੰਧ ਹੈ ਕਿਸੇ ਵੀ ਨੇਮ ਦਾ ਕਰੜੀ ਭਾਂਤ ਪਾਲਨ ਇਸ ਰਚਨਾ ਵਿਚ ਨਹੀਂ ਹੋਇਆ। ਧਿਆਨ ਧੁਨੀਆਤਮਕਤਾ ਵਲ ਹੈ, ਛੰਦ ਦੇ ਸ਼ਾਸਤ੍ਰੀ ਨਿਭਾ ਵਲ ਨਹੀਂ। ਇਹ ਕਵਿਤਾ ਕਿਸੇ ਵਿਸ਼ੇਸ਼ ਛੰਦ ਲੱਛਣ ਦਾ ਕਰੜੀ ਭਾਂਤ ਪਾਲਨ ਨ ਕਰਕੇ ਅਤੇ ਛੰਦ ਦੇ ਬੰਧਨ ਤੋਂ ਮੁਕਤ ਹੋ ਕੇ ਵੀ ਰਾਗ ਬੱਧ, ਸੁੰਦਰ ਅਤੇ ਉੱਤਮ ਕਵਿਤਾ ਹੈ। ਇਹ ਇਸ ਧਾਰਨਾ ਨੂੰ ਪੁਸ਼ਟ ਕਰਦੀ ਹੈ ਕਿ ਸੁੰਦਰ ਭਾਵ-ਵਿਭੂਤੀ ਲਈ ਕ੍ਰਿਤ੍ਰਿਮ ਪਰਿਧਾਨ (ਛੰਦ) ਆਵੱਸ਼ਕ ਨਹੀਂ।

ਕਲਾਤਮਕਤਾ ਦੀ ਇਕ ਹੋਰ ਵਿਸ਼ੇਸ਼ਤਾ ਇਸ ਦੀ ਭਾਸ਼ਾ ਦਾ ਢੁਕਵਾਂਪਨ ਹੈ। ਬੋਲੀ ਦੀ ਅਨੁਕੂਲਤਾ ਸਦਾ ਪ੍ਰਭਾਵ ਵਿਚ ਵਾਧਾ ਕਰਦੀ ਹੈ। ਆਨੰਦ' ਵਿਚ ਗਿਆਨ, ਵਿਗਿਆਨ ਇਤਿਹਾਸ ਜਾਂ ਦਰਸ਼ਨ ਦੀ ਬੌਧਿਕ ਵਿਆਖਿਆ ਨਹੀਂ, ਸਰਲ ਮਨ ਦੀ ਭਾਵਨਾ ਦੀ ਰਸਾਤਮਕ ਅਭਿਵਿਅਕਤੀ ਹੈ। ਇਸੇ ਰਸਾਤਮਕ ਅਭਿਵਿਅਕਤੀ ਨੇ ਪ੍ਰਸਤੁਤ ਬਾਣੀ ਨੂੰ ਸਰਬ ਪ੍ਰਿਯ ਬਣਾਇਆ ਹੈ। ਰਸਾਤਮਕਤਾ ਦਾ ਕਾਰਣ ਇਸ ਰਚਨਾ ਦੀ ਭਾਸ਼ਾ ਦੀ ਸੁਖੈਨਤਾ ਹੈ। ਇਸ ਵਿਚ ਸਾਧ ਭਾਸ਼ਾ ਅਤੇ ਬ੍ਰਜ ਭਾਸ਼ਾ ਦੀ ਰੰਗਣ ਮੌਜੂਦ ਹੈ ਪਰ ਉਹੀ ਸ਼ਬਦ ਲਏ ਗਏ ਹਨ ਜਿਨ੍ਹਾਂ ਤੋਂ ਲਯ ਅਤੇ ਸੰਗੀਤ ਪੈਦਾ ਹੋਣ ਦੇ ਨਾਲ ਨਾਲ ਹਰ ਮਨ-ਪ੍ਰਿਯਤਾ ਵੀ ਉਪਜ ਸਕੇ। ਇਸ ਰਚਨਾ ਵਿਚ ਫ਼ਾਰਸੀ ਦਾ ਪ੍ਰਭਾਵ ਨਾ-ਮਾਤ੍ਰ ਵੀ ਨਹੀਂ ਹੈ, ਕੇਵਲ ਇਕ ਅਧ ਸ਼ਬਦ (ਸਿਫ਼ਤ, ਕੁਰਬਾਣ ਆਦਿ) ਹੀ ਆਇਆ ਹੈ। ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਉਹੀ ਸ਼ਬਦ ਲਏ ਗਏ ਹਨ ਜੋ ਸਾਧ ਭਾਖਾ ਵਿਚ ਪ੍ਰਵੇਸ਼ ਕਰ ਚੁਕੇ ਸਨ ਅਤੇ ਨਾਥ ਯੋਗੀਆ ਦੁਆਰਾ ਪਹਿਲਾਂ ਹੀ ਪੰਜਾਬੀਆਂ ਦੇ ਮਨ ਵਿਚ ਆਪਣਾ ਸਥਾਨ ਬਣਾ ਚੁਕੇ ਸਨ, ਜਿਵੇਂ ਅੰਗੀਕਾਰ, ਕਿਲਵਿਖ, ਪੁਨੀਤ, ਪਵਿਤ, ਨਿਰਮਲ, ਉਦਰ, ਸੰਤਾਪ, ਅੰਮ੍ਰਿਤ ਆਦਿ। ਇਸ ਤੋਂ ਛੁਟ ਰਾਗਾਤਮਕਤਾ ਪੈਦਾ ਕਰਨ ਲਈ ਭਾਸ਼ਾ ਨੂੰ ਅਲੰਕ੍ਰਿਤ ਕੀਤਾ ਗਿਆ ਹੈ ਅਤੇ ਇਸ ਅਲੰਕਰਣ ਦਾ ਮੁਖ ਸਾਧਨ ਅਨੁਪ੍ਰਾਸ ਦੀ ਵਰਤੋਂ ਹੈ। ਸ਼ਬਦਾਂ ਦੀ ਧੁਨੀਆਂ ਦਾ ਦੀਰਘੀਕਰਣ ਕਰਕੇ ਵੀ ਰਾਗਾਤਮਕਤਾ ਨੂੰ ਵਧਾਇਆ ਗਿਆ ਹੈ, ਜਿਵੇਂ ਸ਼ਰੀਰ ਤੋਂ ਸਰੀਰਾ, ਨੇਤ੍ਰ ਤੋਂ ਨੇਤ੍ਰਹੁ, ਸ੍ਰਵਣ ਤੋਂ ਸ੍ਰਵਣਹੁ ਆਦਿ। ਸ਼ਬਦਾਂ ਦੀ ਪੁਨਰਾਵ੍ਰਿੱਤੀ ਦੁਆਰਾ ਵੀ ਧੁਨੀ ਪੈਦਾ ਕਰਕੇ ਰਾਗਾਤਮਕਤਾ ਨੂੰ ਵਿਕਾਸ ਦਿੱਤਾ ਗਿਆ ਹੈ। ਇਹ ਪੁਨਰਾਵ੍ਰਿੱਤੀ ਸ਼ਬਦ ਵਿਸ਼ੇਸ਼ ਦੀ ਹੈ ਜੋ ਸੰਬੰਧਿਤ ਪਉੜੀ ਦਾ ਕੇਂਦਰ ਬਿੰਦੂ ਹੈ। ਅਜੇਹੇ ਸ਼ਬਦ ਇਹ ਹਨ— ਨਿਰਮਲ, ਸ਼ਬਦ, ਬਾਣੀ, ਸਤਿਗੁਰੂ, ਸੋਹਿਲਾ ਆਦਿ। ਇਹ ਭਾਸ਼ਾ ਉਸ ਵਕਤ ਦੀ ਪ੍ਰਚਲਿਤ ਆਧਿਆਤਮਿਕ ਪੰਜਾਬੀ ਹੈ। ਸੰਤ ਭਾਖਾ ਦਾ ਪ੍ਰਭਾਵ ਨਾ-ਮਾਤ੍ਰ ਹੈ, ਉਹ ਪੰਜਾਬੀ ਦੇ ਵਿਆਕਰਣ ਦੇ ਸਰੂਪ ਨੂੰ ਨਹੀਂ ਬਦਲ ਸਕਿਆ, ਹਾਂ, ਨੁਹਾਰ ਵਿਚ ਅੰਤਰ ਅਵੱਸ਼ ਪੇਸ਼ ਕਰ ਦਿੱਤਾ ਹੈ, ਜਿਵੇਂ—

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ
ਸੁ ਅੰਮ੍ਰਿਤ ਗੁਰ ਤੇ ਪਾਇਆ।

ਇਸ ਪੰਕਤੀ ਵਿਚ ਅਧਿਕਾਂਸ਼ ਸ਼ਬਦਾਵਲੀ ਸਾਧ ਭਾਖਾ ਦੀ ਹੈ ਪਰ **ਖੋਜਦੇ** ਅਤੇ **ਪਾਇਆ** ਕ੍ਰਿਆਪਦ ਵਰਤ ਕੇ ਵਿਆਕਰਣ ਨੂੰ ਪੰਜਾਬੀ ਦੀ ਗੋਦੀ ਵਿਚ ਹੀ ਸਮੋਇਆ ਗਿਆ ਹੈ। ਪਰੰਤੂ ਬਹੁਤ ਸਾਰੇ ਪ੍ਰਸੰਗ ਜਾਂ ਪਉੜੀਆਂ ਅਜੇਹੀਆਂ ਹਨ, ਜਿਨ੍ਹਾਂ ਦਾ ਨ ਕੇਵਲ ਵਿਆਕਰਣ ਹੀ ਪੰਜਾਬੀ ਹੈ ਸਗੋਂ ਉਹ ਸਾਧ ਭਾਖਾ ਦੀ ਸ਼ਬਦਾਵਲੀ ਤੋਂ ਵੀ ਮੁਕਤ ਹੈ, ਜਿਵੇਂ—

ਸਾਚਾ ਨਾਮ ਮੇਰਾ ਆਧਾਰੋ।
ਸਾਚ ਨਾਮੁ ਆਧਾਰ ਮੇਰਾ ਜਿਨਿ ਭੁਖਾ ਸਭ ਗਵਾਈਆਂ।
ਕਰ ਸਾਂਤਿ ਸੁਖ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ।
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸਦੀਆਂ ਏਹਿ ਵਡਿਆਈਆ।
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ।
ਸਾਚਾ ਨਾਮ ਮੇਰਾ ਆਧਾਰੋ।

ਇਸ ਪਉੜੀ ਤੋਂ ਭਾਸ਼ਾ ਦਾ ਵਾਸਤਵਿਕ ਪੰਜਾਬੀ ਰੂਪ ਸਾਡੇ ਸਾਹਮਣੇ ਆ ਜਾਂਦਾ ਹੈ ਕਿ ਸਰਲ ਮਨ ਦੀ ਰਸਾਤਮਕ ਅਭਿਵਿਅਕਤੀ ਕਿਤਨੀ ਸੁੰਦਰਤਾ ਅਤੇ ਸੁਖੈਨਤਾ ਪੂਰਵਕ ਹੋ ਸਕਦੀ ਹੈ। ਇਹੀ ਕਾਰਣ ਹੈ ਕਿ ਭਾਸ਼ਾ ਵਿਚ ਪ੍ਰਭਾਵਾਤਮਕਤਾ ਅਧਿਕ ਹੈ। ਆਨੰਦ ਦੀ ਬੋਲੀ ਵਿਚ ਸਭ ਤੋਂ ਵੱਡੀ ਵਿਸ਼ੇਸ਼ਤਾ ਵੀ ਇਹੀ ਹੈ। ਇਸ ਦੇ ਕਾਰਣ ਹਨ—ਭਾਸ਼ਾ ਦੀ ਸਰਲਤਾ, ਸਪੱਸ਼ਟਤਾ, ਰਾਗਾਤਮਕ ਅਤੇ ਪ੍ਰਸੰਗ ਅਨੁਕੂਲਤਾ। ਇਸ ਦੀ ਪ੍ਰਭਾਵਸ਼ੀਲਤਾ ਦੇ ਫਲ-ਸਰੂਪ ਹੀ ਇਹ ਬਾਣੀ ਸਿੱਖ ਸਮਾਜ ਵਿਚ ਅਧਿਕ ਪ੍ਰਚਲਿਤ ਹੈ। ਇਸ ਵਿਚ ਦਿੱਤੇ ਤੱਥ ਵੀ ਸਰਲਤਾ ਪੂਰਬਕ ਸਮਝਾਏ ਜਾਣ ਦੇ ਕਾਰਣ ਅਧਿਕ ਗ੍ਰਹਿਣ ਕਰਨ-ਯੋਗ ਹੋ ਗਏ ਹਨ। ਕਈ ਗੱਲਾਂ ਤਾਂ ਜਨਮਨ ਤੇ ਪੂਰੀ ਪੂਰੀ ਤਰ੍ਹਾਂ ਵਿਰਾਜਮਾਨ ਹੀ ਹੋ ਗਈਆਂ ਹਨ, ਜਿਵੇਂ—

(1) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਹੈ ਬਾਣੀ।

(2) ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ। ਆਦਿ

ਵਾਕ-ਵਿਧਾਨ ਅਜੇਹੀ ਤਰ੍ਹਾਂ ਦਾ ਹੋਇਆ ਕਿ ਜੇ ਹਰ ਪੰਕਤੀ ਨੂੰ ਅਡ ਅਡ ਕਰਕੇ ਪੜ੍ਹੀਏ ਤਾਂ ਉਸ ਵਿਚੋਂ ਵਾਰਤਕ ਦਾ ਰੂਪ ਨਜ਼ਰ ਆਉਂਦਾ ਹੈ ਅਤੇ ਜੇ ਸਾਰੀ ਪਉੜੀ ਨੂੰ ਇਕੱਠਾ ਪੜ੍ਹੀਏ ਤਾਂ ਕਵਿਤਾ ਦਿਸ ਪੈਂਦੀ ਹੈ। ਕਵਿਤਾ ਅਤੇ ਵਾਰਤਕ ਇਥੇ ਨਾਲ ਨਾਲ ਖੜੀਆਂ ਹਨ। ਨਾਲੇ ਹਰ ਪੰਕਤੀ ਦਾ ਸੁਤੰਤਰ ਅਤੇ ਪ੍ਰਕਰਣ ਵਿਚ ਦੋਪਾਸਾ ਮਹੱਤ੍ਵ ਹੈ।

ਭਾਸ਼ਾ ਦੇ ਸੋਹਜ ਕਰਕੇ ਕਿਤੇ ਕਿਤੇ ਪੰਕਤੀਆਂ ਮੁਹਾਵਰਿਆਂ ਅਤੇ ਸੂਕਤੀਆਂ ਦਾ ਰੂਪ ਧਾਰਨ ਕਰ ਗਈਆਂ ਹਨ—"ਐਸਾ ਕੰਮੁ ਮੂਲੇ ਨਾ ਕੀਚੈ ਜਿਤੁ ਅੰਤਿ ਪਛੋਤਾਈਐ।" ਪਰਿਭਾਸ਼ਕ ਸ਼ਬਦਾਵਲੀ ਦੀ ਵਰਤੋਂ ਵੀ ਇਸ ਰਚਨਾ ਵਿਚ ਆਮ ਹੋਈ ਹੈ। ਸਤਿਗੁਰੂ, ਪੰਚਦੂਤ, ਪੰਚਵਾਜੇ, ਦਹਿਉਦਿਸ, ਅੰਮ੍ਰਿਤ ਆਦਿ।

ਕਠੋਰ ਵ੍ਰਿੱਤੀਆਂ ਵਾਲੇ ਸ਼ਬਦ ਬਹੁਤ ਵਿਰਲੇ ਹਨ। ਸ਼ਬਦਾਂ ਦਾ ਕੇਵਲ ਰੂਪ ਹੀ ਸਰਲ ਨਹੀਂ, ਉਨ੍ਹਾਂ ਦਾ ਪ੍ਰਭਾਵ ਵੀ ਮਿੱਠਾ ਹੈ। ਇਹੀ ਮਿਠਾਸ ਇਸ ਰਚਨਾ ਦੀ **ਸ਼ੈਲੀ ਦੀ ਪ੍ਰਮੁਖ**

ਵਿਸ਼ੇਸ਼ਤਾ ਹੈ । ਇਸ ਮਿਠਾਸ ਦੀ ਉਪਜ ਦਾ ਇਕ ਕਾਰਣ ਗੁਰੂ ਅਮਰ ਦਾਸ ਜੀ ਦੀ ਮਿੱਠੀ ਅਤੇ ਰਸੀ ਹੋਈ ਸ਼ਖ਼ਸੀਅਤ ਹੈ । ਬਿਰਧ ਅਵਸਥਾ ਵਿਚ ਜਿਤਨਾ ਸੰਜਮ ਅਤੇ ਪਿਆਰ ਕਿਸੇ ਸ੍ਰੇਸ਼ਠ ਵਿਅਕਤੀ ਵਿਚ ਹੋ ਸਕਦਾ ਹੈ, ਉਸ ਦਾ ਪ੍ਰਤਿਬਿੰਬ ਰਚਨਾ ਵਿਚ ਵਿਦਿਮਾਨ ਹੈ । ਦੂਜਾ ਕਾਰਣ ਕੋਮਲ ਧੁਨੀਆਂ ਵਾਲੇ ਸ਼ਬਦਾਂ ਦੀ ਚੋਣ ਹੈ ਅਤੇ ਉਨ੍ਹਾਂ ਨੂੰ ਇਤਨੇ ਸਚੇਤ ਢੰਗ ਨਾਲ ਪਰੋਇਆ ਗਿਆ ਹੈ ਕਿ ਕਿਤੇ ਵੀ ਮਿਠਾਸ ਦੇ ਵਾਤਾਵਰਣ ਦੀ ਸ੍ਰਿਸ਼ਟੀ ਵਿਚ ਰੁਕਾਵਟ ਪੈਦਾ ਨਹੀਂ ਹੁੰਦੀ । ਸ਼ਬਦਾਂ ਦਾ ਦੋਹਰਾਉ ਵੀ ਅਜੇਹੀ ਮਿਠਾਸ ਉਪਜਾਣ ਵਿਚ ਸਹਾਇਕ ਹੈ । ਮਿਠਾਸ ਦਾ ਇਕ ਹੋਰ ਕਾਰਣ ਖੰਡਨਾਤਮਕ ਰੁਚੀ ਦਾ ਇਸ ਰਚਨਾ ਵਿਚ ਬਿਲਕੁਲ ਅਭਾਵ ਹੈ । ਨ ਕਿਸੇ ਹੋਰ ਧਰਮ ਜਾਂ ਗੁਟ ਜਾਂ ਫਿਰਕੇ ਦੀ ਵਿਰੋਧਤਾ ਹੈ ਅਤੇ ਨ ਹੀ ਕਿਸੇ ਤੇ ਕੋਈ ਪ੍ਰਹਾਰ ਹੈ ।

ਇਸ ਦੀ ਸ਼ੈਲੀ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਸਾਰੀ ਰਚਨਾ ਜਿਥੇ ਇਕ ਵਿਸ਼ੇ ਨੂੰ ਲੈ ਕੇ ਉਸ ਦਾ ਸੁੰਦਰ ਰੀਤੀ ਨਾਲ ਵਿਧਾਨ ਕਰਦੀ ਹੈ, ਉਥੇ ਨਾਲ ਹੀ ਹਰ ਪਉੜੀ ਆਪਣੇ ਆਪ ਵਿਚ ਸੁਤੰਤਰ ਵਿਚਾਰ ਵੀ ਪੇਸ਼ ਕਰਦੀ ਹੈ । ਨਾਲ ਮਿਲਾਇਆਂ ਸਾਰੀਆਂ ਪਉੜੀਆਂ ਇਕੋ ਵਿਚਾਰ ਸੰਗਲੀ ਵਿਚ ਪਰੋਤੀਆਂ ਹੋਈਆਂ ਹਨ ਅਤੇ ਜੇ ਵੱਖ ਕਰੀਏ ਤਾਂ ਹਰ ਇਕ ਦਾ ਆਪਣਾ ਸੁਤੰਤਰ ਵਿਚਾਰ ਵੀ ਦਿਸ ਆਉਂਦਾ ਹੈ । ਵਿਚਾਰਾਂ ਦੇ ਵਿਧਾਨ ਸੰਬੰਧੀ ਇਹ ਸੁੰਦਰਤਾ ਸ਼ਬਦ ਚੋਣ ਦੀ ਸੁੰਦਰਤਾ ਨਾਲ ਮੇਲ ਖਾ ਕੇ ਸ਼ੈਲੀ ਵਿਚ ਇਕ ਮਹਾਨ ਸੁੰਦਰਤਾ ਨੂੰ ਜਨਮ ਦਿੰਦੀ ਹੈ । ਇਹੀ ਇਸ ਰਚਨਾ ਦੇ ਸੋਹਜ ਦਾ ਕਾਰਣ ਹੈ । ਅੰਤ ਵਿਚ ਇਕ ਭਰਮ ਦਾ ਨਿਵਾਰਣ ਕਰ ਦੇਣਾ ਵੀ ਆਵੱਸ਼ਕ ਹੈ ਕਿ ਕੁਝ ਆਲੋਚਕ ਇਸ ਰਚਨਾ ਦੀ ਵਿਚਾਰ ਲੜੀ ਦੇ ਉੱਤਮ ਸੰਯੋਜਨ ਤੋਂ ਇਤਨੇ ਪ੍ਰਭਾਵਿਤ ਹੋਏ ਹਨ ਕਿ ਇਸ ਰਚਨਾ ਨੂੰ ਕਹਿ ਦਿੰਦੇ ਹਨ, ਪਰ ਪ੍ਰਬੰਧ ਕਾਵਿ ਦੀਆਂ ਸ਼ਾਸਤ੍ਰੀ ਆਵੱਸ਼ਕਤਾਵਾਂ ਤੋਂ ਇਹ ਰਚਨਾ ਇਕਦਮ ਮੁਕਤ ਹੈ, ਇਸ ਲਈ ਇਸ ਨੂੰ ਪ੍ਰਬੰਧ ਕਾਵਿ ਕਹਿਣਾ ਭੁਲ ਹੈ ।

# ਸਹਾਇਕ ਪੁਸਤਕ ਸੂਚੀ


**ਹਿੰਦੀ**

1. ਕਬੀਰ — ਡਾ: ਹਜ਼ਾਰੀ ਪ੍ਰਸਾਦ ਦਿਵੇਦੀ
2. ਕਬੀਰ ਕੀ ਵਿਚਾਰਧਾਰਾ — ਡਾ: ਗੋਬਿੰਦ ਤ੍ਰਿਗੁਣਾਇਤ
3. ਕਬੀਰ ਪੰਥ — ਸ਼ਿਵ ਸਰੂਪ ਗੁਪਤ
4. ਗੋਰਖ ਬਾਣੀ — ਡਾ: ਪੀਤਾਂਬਰ ਦਤ ਬੜਥਵਾਲ
5. ਭਗਤੀ ਕਾਵਿ ਕੇ ਮੂਲ ਸ੍ਰੋਤ — ਦੁਰਗਾ ਸ਼ੰਕਰ ਮਿਸ਼੍ਰ
6. ਭਗਤੀ ਦਰਸ਼ਨ — ਡਾ: ਸਰਨਾਮ ਸਿੰਘ ਸ਼ਰਮਾ
7. ਕਬੀਰ : ਏਕ ਵਿਵੇਚਨ — ਡਾ: ਸਰਨਾਮ ਸਿੰਘ ਸ਼ਰਮਾ
8. ਸੰਤ ਦਰਸ਼ਨ — ਡਾ: ਤ੍ਰਿਲੋਕੀ ਨਾਰਾਇਣ ਦੀਕਸ਼ਤ
9. ਹਿੰਦੀ ਸਾਹਿਤ ਕੋਸ਼ — ਭਾਗ ੧
10. ਸ੍ਰੀ ਗੁਰੂ ਗ੍ਰੰਥ ਦਰਸ਼ਨ — ਡਾ: ਜੈ ਰਾਮ ਮਿਸ਼ਰ
11. ਹਠ ਯੋਗ ਪ੍ਰਦੀਪਕਾ — ਸ੍ਵਾਤਮਾਰਾਮ ਯੋਗਿੰਦ੍ਰ
12. ਭਗਤੀ ਕਾ ਵਿਕਾਸ — ਡਾ: ਮੁਨਸ਼ੀਰਾਮ ਸ਼ਰਮਾ
13. ਗੁਰਮੁਖੀ ਲਿਪੀ ਮੇਂ ਹਿੰਦੀ ਗੱਦ — ਡਾ: ਜੀ. ਐਨ. ਰਾਜਗੁਰੂ

**ਪੰਜਾਬੀ**

14. ਮਹਾਨ ਕੋਸ਼ — ਭਾ: ਕਾਨ੍ਹ ਸਿੰਘ
15. ਗੁਰਮਤ ਨਿਰਣਯ — ਭਾ: ਜੋਧ ਸਿੰਘ
16. ਸ੍ਰੀ ਗੁਰੂ ਗ੍ਰੰਥ ਸ਼ਬਦਾਰਥ — ਪ੍ਰੋ: ਤੇਜਾ ਸਿੰਘ ਆਦਿ
17. ਸੂਫੀ ਮਤ ਤੇ ਹੋਰ ਲੇਖ — ਪ੍ਰੋ: ਦੀਵਾਨ ਸਿੰਘ
18. ਪੁਰਾਤਨ ਜਨਮਸਾਖੀ — ਭਾ: ਵੀਰ ਸਿੰਘ
19. ਭਾਈ ਬਾਲੇ ਵਾਲੀ ਜਨਮ ਸਾਖੀ — ਲਿਥੋ ਛਾਪ
20. ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ — ਕਿਰਪਾਲ ਸਿੰਘ

21. ਸਿੱਖ ਡਾਇਰੀ 1969 — ਸ: ਸ਼ਮਸ਼ੇਰ ਸਿੰਘ ਅਸ਼ੋਕ
22. ਜਪ ਵਿਆਖਿਆ — ਜਸਟਿਸ ਤੇਜਾ ਸਿੰਘ
23. ਗੁਰੂ ਨਾਨਕ ਦੀ ਵਿਚਾਰਧਾਰਾ — ਡਾ: ਰਤਨ ਸਿੰਘ ਜੱਗੀ

**ਅੰਗ੍ਰੇਜ਼ੀ**

24. ਇੰਡੀਅਨ ਫ਼ਿਲਾਸਫ਼ੀ — ਡਾ: ਰਾਧਾ ਕ੍ਰਿਸ਼ਨਨ
25. ਕਬੀਰ ਐਂਡ ਹਿਜ਼ ਬਾਓਗ੍ਰਾਫੀ — ਡਾ: ਮੋਹਨ ਸਿੰਘ
26. ਕ੍ਰਿਟੀਕਲ ਸਟੱਡੀ ਆਫ ਆਦਿ ਗ੍ਰੰਥ — ਡਾ: ਸੁਰਿੰਦਰ ਸਿੰਘ ਕੋਹਲੀ
27. ਮੈਡਾਇਵਲ ਮਿਸਟਿਸਿਜ਼ਮ ਆਫ਼ ਇੰਡੀਆ — ਸ੍ਰੀ ਕਸ਼ਿਤੀ ਮੋਹਨ ਸੇਨ

# ਟੀਕਾ ਜਪੁਜੀ

ੴ ਨਮੋ ਗਣੇਸਾਯ

ਸ੍ਰੀ ਗੁਰਦੇਵ ਕੁਲ ਦੇਵਾਯਨਮ: ਮੰਗਲਾਚਰਣੰ[1]

**ਕਵਿਤੁ :** ਵਿਘਨ ਕੇ ਹਰੀਲੇ[2] ਕਰੀਲੇ[3] ਸਭ ਮੰਗਲ ਕੇ,
ਨਾਮ ਕੇ ਰਸੀਲੇ ਰੰਗੀਲੇ ਹਰਿ ਨਾਮ ਕੇ ।
ਨਾਮ ਕੇ ਜਗੀਲੇ ਸਵੀਲੇ ਹਰਿ ਨਾਮ ਹੂ ਕੇ,
ਨਾਮ ਕੇ ਉਠੀਲੇ ਬੈਠੀਲੇ ਹਰਿ ਨਾਮ ਕੇ ।
ਨਾਮ ਕੇ ਲਿਖੀਲੇ ਪਠੀਲੇ ਹਰਿ ਨਾਮ ਹੂ ਕੇ,
ਨਾਮ ਕੇ ਦਸੀਲੇ ਛਬੀਲੇ ਹਰਿ ਨਾਮ ਕੇ ।
ਐਸੇ ਗੁਰ ਹੀਏ ਧਾਰ ਖਟ ਗੁਰ ਕੋ ਸੰਵਿਚਾਰ[4],
ਆਨੰਦਘਨ ਕਹੇ ਸਾਰ ਰਾਮ ਰਾਮ ਨਾਮ ਕੇ । ੧ ।

**ਅਥ ਨਾਮ ਮਹਿਮਾ :**

ਐਸੋ ਨਾਮ ਪ੍ਰਕਾਸ, ਵਿਘਨ ਹਰਿਨ ਮੰਗਲ ਕਰਨ ।
ਔਰ ਕਰਨ ਸੁਖਵਾਸ, ਦੂਖ [5]ਦਾਰਿਦ੍ਰ ਸੰਕਟ ਹਰਨ ।੧।
ਔਰ ਕਰਨ ਜਗ ਦਾਸ, ਸੰਤ ਸੰਗ ਸੁਖ ਸੋ ਭਰਨ ।
ਔਰ ਹਰਨ ਯਮ ਤ੍ਰਾਸ, ਮੁਕਤਿ ਕਰਨ ਪਾਤਕ[6] ਹਰਨ ।

---

1. ਨਿਜੀ ਪੋਥੀ ਦੇ ਆਰੰਭ ਵਿਚ ਮੰਗਲ ਦਾ ਸਰੂਪ ਇੰਜ ਹੈ—

ਤਤ ॥ ਸ੍ਰਸਤ ॥

ੴ ਸ੍ਰੀ ਸਤਿਗੁਰ ਪ੍ਰਸਾਦਿ ॥

ੴ ਨਮੋ ਸ੍ਰੀ ਗਣੇਸਾਯ ਨਮ: ਮੰਗਲਾਚਰਣੰ ॥

2. ਹਰਨ ਵਾਲੇ, ਦੂਰ ਕਰਨ ਵਾਲੇ ।
3. ਕਰਨ ਵਾਲੇ ।
4. ਸਮਾਨ ਵਿਚਾਰ ਕਰਕੇ, ਜਾਂ ਚੰਗੀ ਤਰ੍ਹਾਂ ਆਰਾਧਨਾ ਕਰਕੇ ।
5. ਗਰੀਬੀ ਅਤੇ ਕਸ਼ਟ ।
6. ਪਾਪ, ਦੋਸ਼, ਅਘ ।

**ਗੁਰੂ ਨਾਨਕ ਅਰਥ**

**ਕਵਿਤੁ :** ਪਾਪ ਹੂੰ ਤੇ ਮੋੜਨ ਅਰ ਜੋੜਨ ਹਰਿ ਨਾਮ ਹੂੰ ਮੋ,
ਲੋੜਨ ਸਤਸੰਗ ਤਬੀ ਗੁਰੂ ਨਾਮ ਪਾਏ ਹੈ ।
ਫੋੜਨ ਭ੍ਰਮ ਜਾਲ ਅਰ ਮੋੜਨ ਮਹਾ ਮੋਹ ਹੂੰ ਕੇ,
ਤੋੜਨ ਤੇ ਅਨਕ[1] ਤਬੀ ਨਾਨਕ ਕਹਾਏ ਹੈ ।
ਜੋੜਨ ਸੁਭ ਕਰਮ ਮੋ ਵਿਛੋੜਨ ਅਪਕਰਮ[2] ਹੂੰ ਤੇ,
ਬੋੜਨ ਪਾਖੰਡ ਤਬੀ ਸੰਤ[3] ਮਨ ਭਾਏ ਹੈ ।
ਕਹਿਤ ਹੈ ਆਨੰਦ ਘਨ ਸਮਝ ਬੂਝ ਦੇਖੋ ਮਨ,
ਐਸੇ ਗੁਰ ਨਾਨਕ ਤਬੀ ਜਪ ਜੀ ਬਨਾਏ ਹੈ ।

**ਗੁਰ ਕੌਣ ਹੈ ?**

ਤਿਸ ਕਾ ਉਤਰ—ਜੋ ਹਿਤ ਕਾ ਉਪਦੇਸ ਕਰੇ ਸੋਈ ਗੁਰੂ । ਪਾਪ ਤੇ ਮੋੜਨਾ, ਹਰਿ ਨਾਮ ਮੋ ਜੋੜਨਾ, ਸਤ-ਸੰਗ ਕੋ ਲੋੜਨਾ, ਹਿਤ ਤੋ ਸਿਖ ਕੀ ਇਸੀ ਮੋ ਹੈ । ਐਸਾ ਉਪਦੇਸ ਕਰਣੇ ਤੇ ਗੁਰੂ ਨਾਮ ਪਾਇਆ ।

'ਮੇਦਨੀ ਕੋਸ' ਮੋ ਲਿਖਾ ਹੈ—'ਅਨਕ' ਜੋ ਸ਼ਬਦ ਹੈ ਤਿਹ ਕਾ ਅਰਥ 'ਪਾਪ' ਭੀ ਹੈ ਅਰੁ 'ਕੁਤਸਾ' ਭੀ ਹੈ । 'ਕੁਤਸਾ' ਨਾਮ ਹੈ ਨਿਖਿਧ ਕਰਮ ਕਾ । ਨਹੀ ਅਨਕ ਜਿਸ ਕੇ ਸੋਕ ਹੀਏ ਨਾਨਕ ; ਜਿਸ ਕੇ ਪਾਪ ਭੀ ਨਹੀ ਅਰ ਨਿਖਿਧ ਕਰਮ ਭੀ ਨਹੀ, ਇਹੀ ਨਾਨਕ ਕਾ ਅਰਥ ਜਗਤ ਮੋਂ ਪ੍ਰਸਿਧ ਹੈ । ਨਾਨਕੇ ਘਰ ਜਿਸ ਕਾ ਜਨਮ ਹੋਤਾ ਹੈ ਤਿਸ ਕਾ ਨਾਮ ਲੋਕ ਨਾਨਕ ਧਰਤੇ ਹੈ । ਬਾਬਾ ਨਾਨਕ ਕਾ ਜਨਮ ਤੋ ਪਿਤਾ ਕੇ ਘਰ ਹੂਆ, ਨਾਨਕੇ ਘਰ ਤੋ ਨਹੀ ਹੂਆ, ਫੇਰਿ ਨਾਨਕ ਨਾਮ ਕੈਸਾ ?[4]...ਅਰ ਜੋ 'ਅਨਕ' ਸ਼ਬਦ ਕੋ ਭਾਖਾ ਮਾਨੀਏ ਤੋ ਭੀ 'ਨਿਰਦੋਖ' ਅਰਥ ਹੋਵੇਗਾ । 'ਅਨਕ' ਨਾਮ ਹੈ ਅਨੇਕ ਕਾ । 'ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ'[5], ਜਬ ਬ੍ਰਹਮ ਹੀ ਦੇਖਾ ਸੁਣਾ ਤਬ ਅਨੇਕ ਕਹਾਂ ਰਹਾ । ਇਸ ਤੇ ਭੀ ਅਨਕ [6]ਟੂਟਾ । ਭ੍ਰਮ, ਮੋਹ ਕੇ ਹੋਤੇ ਤੋ ਕਿਸੀ ਕਾ ਅਨਕ ਟੂਟਤਾ ਨਹੀਂ । ਪ੍ਰਥਮ ਮੋਹ, ਭ੍ਰਮ ਤੋੜ ਤਬੀ ਤੋ ਅਨਕ ਟੂਟਾ, ਨਾਨਕ ਨਾਮ ਸਾਰਥਕ ਭਇਆ । ਅਬ ਪਾਖੰਡ ਕੋ ਡੁਬਾਵਤੇ ਹੈਂ ।

1. ਟੀਕਾਕਾਰ ਨੇ ਇਸ ਦਾ ਅਰਥ ਅਗੇ ਚਲ ਕੇ 'ਪਾਪ' ਅਤੇ 'ਕੁਤਸਾ' (ਨਿਖਿਧ ਕਰਮ) ਕੀਤਾ ਹੈ ।
2. ਮਾੜੇ ਜਾਂ ਅਸ਼ੁਭ ਕਰਮ ।
3. ਸੰਤਨ (ਨਿਜੀ ਪੋਥੀ, ਪੰ: ੧/ਅ) ।
4. ਇਥੋਂ ਅਗੇ ਵਿਵਾਦ ਸੂਚਕ ੪ ਪੰਕਤੀਆਂ ਛਡੀਆਂ ਹਨ ।
5. ਬਿਲਾਵਲ ਮ: ੫ (ਆਦਿ ਗ੍ਰੰਥ, ਪੰਨਾ ੮੪੬) ।
6. 'ਟੂਟਾ......ਸਾਰਥਕ ਭਇਆ'—ਇਹ ਪਾਠ ਨਿਜੀ ਪੋਥੀ ਵਿਚ ਨਹੀਂ ਹੈ, ਇਸ ਦੀ ਥਾਂ ਤੇ ਕੇਵਲ 'ਟੂਟਤਾ ਨਹੀ' ਲਿਖਿਆ ਹੈ (ਪੰਨਾ ੨/ਅ) । ਲਗਦਾ ਹੈ ਉਤਾਰਾ ਕਰਨ ਵਾਲੇ ਤੋਂ ਪੰਕਤੀਆਂ ਛੁਟ ਗਈਆਂ ਹਨ ।

ਪੜਿ ਪੁਸਤਕ ਸੰਧਿਆ ਬਾਦੰ । ਸਿਲ ਪੂਜਸਿ ਬਗੁਲ ਸਮਾਧੰ ।
ਗਲਿ ਮਾਲਾ ਤਿਲਕੁ ਲਿਲਾਟੰ । ਦੁਇ ਧੋਤੀ ਬਸਤ੍ਰ ਕਪਾਟੰ ।[1]

ਪੜਤੇ ਨੇ ਪੁਸਤਕ ਅਰ ਸੰਧਿਆ ਭੀ ਕਰਣ ਸਿਖਾ[2], ਅਰ ਵਾਦ ਪਖ ਭੀ ਸਿਖਾ । ਯੁਕਤਿ, ਪ੍ਰਮਾਣ, ਦ੍ਰਿਸ਼ਟਾਂਤ ਦ੍ਵਾਰਾ ਆਪਣੇ ਮਤ ਕੋ ਪ੍ਰਤਿਪਾਦਨ[3] ਕਰਣਾ ਅਰ ਦੂਸਰੇ ਮਤ ਕੋ ਖੰਡਨ ਕਰਣਾ—ਇਸ ਕਾ ਨਾਮ 'ਵਾਦ' ਹੈ । ਅਰ ਸਿਲਾ[4] ਕੀ ਤੈ ਨੇ ਪੂਜਾ ਕਰੀ, ਸਾਲਗਰਾਮ ਕੀ ਪੂਜਾ ਕਰੀ ਅਥਵਾ ਸਿਵ-ਲਿੰਗ ਕੀ ਪੂਜਾ ਕਰੀ ਅਥਵਾ ਦੇਵੀ-ਦੇਵਤਾ ਕੀ ਪ੍ਰਤਿਮਾ ਪੂਜੀ[5], ਅਰ ਦੋ ਧੋਤੀਆਂ ਭੀ ਤੈਨੇਂ ਰਖੀਆਂ—ਏਕ ਸੋ ਸਨਾਨ ਕਰਣਾ, ਏਕ ਪਹਿਰਣੀ । *[6]ਅਰ ਵਸਤ੍ਰ ਕਾ ਪੜਦਾ ਭੀ ਤੈ ਨੇ ਆਗੇ ਖੜਾ ਕੀਆ* ਮੇਰੇ ਕਰਮ ਕੋ ਕੋਈ ਨ ਦੇਖੇ । ਮਾਲਾ ਭੀ ਤੈ ਨੇ ਪਹਰੀ ਅਰ ਮਸਤਕ ਤਿਲਕ ਭੀ ਲਗਾਇਆ । ਇਹ ਤੋ ਸਭੀ ਬਾਤੈ ਤੇਰੀਆਂ ਹਛੀਆਂ ਹੈਂ, ਪਰੰਤੂ ਏਕ ਬਾਤਿ ਜੋ ਤੇਰੇ ਮੋ ਖੋਟੀ ਹੈ, ਤਿਸ ਨੇ ਤੇਰੀਆਂ ਸਭੀ ਬਾਤੈ ਖੋਟੀਆਂ ਕਰ ਡਾਰੀਆ ।

**ਨਨੁ**[7]—ਤੁਮ ਨੇ ਕੌਣ ਸੀ ਬਾਤਿ ਮੇਰੇ ਮੋ ਖੋਟੀ ਦੇਖੀ ?

ਤਿਸ ਕਾ ਉਤਰ ਕਹਿਤੇ ਹੈ—'ਬਗੁਲ ਸਮਾਧੰ', ਮਾਲਾ ਪਕੜ ਕਰ [8]ਪੜਦਾ ਬਾਧ ਕਰ ਤੂੰ ਚੌਕੇ ਭੀਤਰ ਨਿਸਪੰਦ[9] ਹੋਇ ਬੈਠਾ ; ਜੈਸੇ ਬਗੁਲਾ ਜਲ ਵਿਖੇ ਨਿਸਪੰਦ ਹੋਇ ਕਰ ਖੜਾ ਰਹਿਤਾ ਹੈ, ਜਰਾ ਭੀ ਨਹੀਂ ਡੋਲਤਾ, ਮਨ ਤੋ ਲਗਾ ਹੂਆ ਹੈ ਮਛੀ ਮੋ । ਤੈਸੇ ਹੀ ਤੇਰਾ ਮਨ ਭੀ ਤੋ ਜਗਤ ਪਦਾਰਥੋਂ ਮੋ ਹੀ ਲਗਾ ਹੈ । ਲੋਕ ਭਲਾ ਮਾਨ ਕਰ ਮੇਰੀ ਪੂਜਾ ਕਰੇ—ਇਹੀ ਬਾਤਿ ਤੇਰੇ ਮੋ ਖੋਟੀ ਹੈ ।

**ਨਨੁ**—ਤੁਮ ਨੇ ਕੈਸੇ ਜਾਣਾ ਇਸ ਕਾ ਮਨ ਜਗਤ ਪਦਾਰਥੋ ਮੋ ਲਗਾ ਹੈ ?

ਤਿਸੀ ਕਾ ਉੱਤਰ ਕਹਿਤੇ ਹੈ—'ਮੁਖਿ ਝੂਠ ਬਿਭੂਖਣ ਸਾਰੰ'[10]—ਮੁਖ, ਕਿਹਾ ਕਹੀਏ, ਪ੍ਰਧਾਨਤਾ ਤੋ ਤੇਰੇ ਝੂਠੁ ਕੀ ਹੈ ਅਰ 'ਵਿਭੂਖਣ ਸਾਰੰ', ਕਿਆ ਕਹੀਏ, ਬਾਹਰ ਸੋ ਸੁਭਾਇਮਾਨ ਬਾਤੈ ਤੋ ਸਾਰ ਕੀਆਂ ਕਰਤਾ ਹੈ—ਇਸ ਦਾਨ ਦਾ ਇਹ ਫਲ ਹੋਤਾ ਹੈ, ਬ੍ਰਤ ਕਾ ਇਹ ਫਲ ਹੋਤਾ ਹੈ, ਯਗ ਕਾ ਇਹ ਫਲ ਹੋਤਾ ਹੈ ਤਪ ਕਾ ਇਹ ਫਲ ਹੈ, ਇਸ ਤੇ ਲੇ ਕਰਿ ਮਨ ਤੋ ਇਸੀ ਮੋ ਲਗਾ ਹੈ ਲੋਗ ਪੰਡਿਤ ਮਾਨ ਕਰ ਮੇਰੀ ਪੂਜਾ ਕਰੈ ।

---

1. ਆਸਾ ਦੀ ਵਾਰ, ਮ: ੧ (ਆਦਿ ਗ੍ਰੰਥ, ਪੰਨਾ ੪੭੦) ।
2. ਸਿਖਿਆ, ਸੀਖਾ ।
3. ਸਿੱਧ ਕਰਾਉਣ ਦੀ ਕ੍ਰਿਆ ਜਾਂ ਭਾਵ, ਨਿਰੂਪਣ, ਵਿਸ਼ਲੇਸ਼ਣ ।
4. ਸਿਲ, ਪੱਥਰ, ਮੂਰਤੀ ।
5. ਮੂਰਤੀ, ਬੁਤ ।
6. *ਰ ਵਸਤ੍ਰ ਕਾ ਭੀ ਪੜਦ ਤੈ ਨੇ ਆਗੇ ਖੜਾ ਕੀਆ* (ਨਿਜੀ ਪੋਥੀ, ਪੰਨਾ ੩/ੳ) ।
7. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯਯ ।
8. 'ਪੜਦਾ ਬਾਧ ਕਰ'—ਇਹ ਪਾਠ ਨਿਜੀ ਪੋਥੀ ਵਿਚ ਨਹੀਂ ਹੈ ।
9. ਸਪੰਦ ਰਹਿਤ, ਜਿਸ ਵਿਚ ਕਿਸੇ ਕਿਸਮ ਦੀ ਹਰਕਤ ਨ ਹੋਵੇ, ਸਥਿਰ, ਬੇਹਿਸ ।
10. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ, ਪੰਨਾ ੪੭੦) ।

**ਨਨੁ**[1]—ਤੁਮ ਨੇ ਕੈਸੇ ਜਾਣਾ ਪ੍ਰਧਾਨਤਾ ਇਸ ਕੇ ਝੂਠ ਕੀ ਹੈ ?

ਤਿਸੀ ਕਾ ਉਤਰ ਕਹਿਤੇ ਹੈਂ—'ਤ੍ਰੈਪਾਲ ਤਿਹਾਲ ਬਿਚਾਰੰ,[2]ਤ੍ਰਿਗੁਣਾਤਮਕ[3]ਜੋ ਸਰੀਰ ਹੈ ਤਿਸੀ ਕੀ ਪਾਲਨਾ ਵਿਖੇ ਤੋ ਤੂੰ ਮਗਨ ਹੈ। ਹਾਲ ਤੇ ਬਾਹਰ ਸੇ ਵੀਚਾਰ ਕੀਆ ਬਾਤੈ ਕਰਤਾ ਦ੍ਰਿਸਟਿ ਆਵਤਾ ਹੈ—ਜਗਤ ਮਿਥਿਆ ਹੈ, ਏਕ ਪਰਮਾਤਮਾ ਹੀ ਸਤ ਹੈ, ਸੋ ਆਪਣਾ ਆਪ ਹੀ ਹੈ; ਮਨੁ ਲਗਾ ਹੈ ਸਰੀਰ ਕੀ ਪਾਲਨਾ ਮੇਂ।

**ਨਨੁ**—ਤੁਮ ਨੇ ਕੈਸੇ ਜਾਣਾ ਇਹ ਸਰੀਰ ਕੀ ਪਾਲਨਾ ਵਿਖੇ ਮਗਨ ਹੈ, ਬਾਹਰ ਸੇ ਵੀਚਾਰ ਕੀਆਂ ਬਾਤੈ ਕਰਤਾ ਹੈ ?

ਤਿਸੀ ਕਾ ਉਤਰ ਕਹਿਤੇ ਹੈਂ—'ਜੇ ਜਾਣਸਿ ਬ੍ਰਹਮੰ ਕਰਮੰ। ਸਭਿ ਫੋਕਟ ਨਿਸਚਉ ਕਰਮੰ।[4]' ਜੇਤਾ ਕਰਮ, ਧਰਮ ਹੈ, ਸੋ ਬ੍ਰਹਮ ਕੇ ਜਾਨਣੇ ਕੇ ਨਿਮਿਤਿ[5] ਹੈ। ਜੋ ਤੈ ਨੇ ਬ੍ਰਹਮ ਹੀ ਨਹੀ ਜਾਣਾ ਤੋ ਤੇਰਾ ਸਭ ਕਰਮ, ਧਰਮ ਫੋਕਟ ਹੀ ਹੈ। 'ਫੋਕਟ' ਨਾਮ ਹੈ ਥੋਥੇ ਕਾ। ਜੈਸੇ ਥੋਥਾ ਜੋ ਧਾਨ ਹੋਤਾ ਹੈ, ਸੋ ਦੇਖਣੇ ਮੈ ਤੋ ਧਾਨ ਹੀ ਦ੍ਰਿਸਟਿ ਆਵਤਾ ਹੈ ਪਰੰਤੂ ਉਸ ਮੇ ਦਾਣਾ ਨਹੀ ਹੋਤਾ। ਤਾਂ ਤੇ ਉਹੁ ਕਿਸੀ ਕਾਮ ਕਾ ਹੀ ਨਹੀ। ਤੈਸੇ ਹੀ ਬ੍ਰਹਮ ਕੇ ਜਾਣੇ ਬਿਨਾ ਕਰਮ, ਧਰਮ ਭੀ ਕਿਸੀ ਕਾਮ ਕਾ ਹੀ ਨਹੀ। ਇਹੀ ਮੈ ਨੇ ਬੀਜ ਪਾਇਆ, ਇਸੀ ਤੇ ਜਾਣਾ ਇਹ ਸਰੀਰ ਕੀ ਪਾਲਨਾ ਮੇ ਮਗਨ ਹੈ।

'ਚਾਹ ਚਮਾਰੀ ਚੂਹਰੀ ਅਤਿ ਨੀਚਨ ਤੇ ਨੀਚ।
ਆਪੇ ਪੂਰਣ ਬ੍ਰਹਮ ਥਾ ਜੋ ਏਹ ਨ ਹੋਤੀ ਬੀਚ।

ਬ੍ਰਹਮ ਤੋ ਤੇਰਾ ਆਪਣਾ ਆਪ ਥਾ, ਆਪਣੇ ਆਪ ਤੇ ਤੂੰ ਤਬੀ ਤੋ ਭੂਲਾ ਜੋ ਤੇਰੈ ਤਾਂਈ ਚਾਹ ਥੀ। ਜਿਸ ਨੇ ਅੰਮ੍ਰਿਤ ਪਾਨ ਕੀਆ ਸੋ ਮਦ ਪੀਵਣੇ ਕੀ ਇਛਾ ਨਹੀ ਕਰਤਾ, ਕਹਿਤਾ ਹੈ—ਮੈਂ ਨੇ ਅੰਮ੍ਰਿਤ ਪਾਨ ਕੀਆ। ਅਰ ਮਦ ਪੀਤਾ ਭੀ ਦ੍ਰਿਸਟਿ ਆਵਤਾ ਹੈਂ ਤਿਸ ਨੇਂ ਅੰਮ੍ਰਿਤ ਨਾਹੀਂ ਪਾਨ ਕੀਆ, ਝੂਠ ਕਹਿਤਾ ਹੈਂ। ਬ੍ਰਹਮ ਜਿਸ ਨੇ ਜਾਣਾ ਹੈ ਤਿਸ ਕੌ ਜਗਤ ਪਦਾਰਥੋਂ ਕੀ ਇਛਾ ਕਤੀ ਨ ਹੋਵੇਗੀ, ਇਹੀ ਬ੍ਰਹਮ ਜਾਨਣੇ ਕਾ ਲਖਣ ਹੈ। ਮਨ ਵਿਖੇ ਕਛੁ ਔਰ ਹੈ, ਬਾਹਰ ਸੇਂ ਕਛੁ ਔਰ ਬਣ ਕਰ ਦਿਖਲਾਵਤਾ ਹੈ, ਇਸੀ ਕਾ ਨਾਮ 'ਪਖੰਡ ਹੈ'। 'ਛੋਡੀਲੇ ਪਾਖੰਡਾ। ਨਾਮਿ ਲਇਐ ਜਾਹਿ ਤਰੰਦਾ'।[6] ਛੋਡ ਦੇ ਪਾਖੰਡ ਕੋ, ਪ੍ਰਮੇਸਵਰ ਕਾ ਨਾਮ ਗ੍ਰਹਣ ਕਰ, ਭਵ ਸਾਗਰ ਕੋ ਤਰਤਾ ਹੂਆ ਚਲਾ ਜਾਏਗਾ। ਜੋ ਜਗਤ ਪਦਾਰਥੋਂ ਸੇ ਵੇਮੁਖ ਹੈ, ਭਜਨ ਮੇ ਤਤਪਰ[7]

---

1. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯ।
2. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ, ਪੰਨਾ ੪੭੦)।
3. ਤ੍ਰਿੰਨ ਗੁਣਾਂ (ਰਜੋ, ਸਤੋ, ਤਮੋ) ਵਾਲਾ।
4. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ, ਪੰ: ੪੭੦)।
5. ਲਈ, ਵਾਸਤੇ।
6. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ ਪੰਨਾ ੪੭੨)।
7. ਲੀਨ, ਲਗਿਆ ਹੋਇਆ।

ਹੈ ਸੋਈ 'ਗਿਆਨੀ' ਹੈ। ਮਨ ਤੋ ਚਾਹਤਾ ਹੈ ਪਦਾਰਥੋਂ ਕੋਂ ਅਰ ਬਾਹਰ ਸੋ ਗਿਆਨ ਕੀਆ ਬਾਤੈ ਕਰਤਾ ਹੈ। ਸੋ ਗਿਆਨ ਕੀਆਂ ਬਾਤੈ ਕੈਸੀਆ ਹੈ ਜੈਸੇ ਕੰਗਾਲ ਧਨ ਕੀਆਂ ਬਾਤੈ ਕਰਤੇ ਹੈ, ਇਸੀ ਕਾ ਨਾਮ 'ਪਾਖੰਡ' ਹੈ। ਪਾਖੰਡ ਕੋ ਡੁਬਾਇਆ ਤਬੀ ਸੰਤੋ ਕੇ ਮਨ ਭਾਇਆ, ਤਬੀ ਜਪ ਜੀ ਬਨਾਇਆ।

**ਸੋਰਠਾ :** ਸ੍ਰੀ ਗੁਰ ਰਾਮ ਦਇਆਲ, [1]ਚਿਤਾਨੰਦ ਕਰਣਾਰਣਵ।
ਤਾ ਚਰਨਨ[2] ਉਰ ਧਾਰ, ਆਨੰਦ ਘਨ ਟੀਕਾ[3] ਕਰੇ।
**ਦੋਹਰਾ :** ਗੁਰ ਨਾਨਕ ਜਪ ਜੀ ਕੀਓ, ਨਿਜ ਮਤ ਕੋ ਨਿਰਧਾਰ।
ਆਨੰਦ ਘਨ ਟੀਕਾ ਕਰੇ, ਤਾ ਕੋ ਅਰਥ ਵਿਚਾਰ।[4]

## ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

ਜੈਸੇ ਜਲਾ ਸੇ[5] ਮੋ ਅਨੇਕ ਜੀਵ ਗਏ ਜਲ ਕੇ ਨਿਮਿਤਿ[6], ਜੇਤਾ ਜੇਤਾ ਜਿਸ ਕੋ ਹਿਤ ਹੂਆ ਤੇਤਾ ਤੇਤਾ ਸਭ ਨੇ ਗ੍ਰਹਣ ਕੀਆ। ਜਲਾ ਸੇ ਕੋ ਕੋਈ ਨਾ ਉਠਾਇ ਸਕਾ। ਤੈਸੇ ਹੀ 'ਸਤਿਨਾਮ' ਕੀ ਮਹਿਮਾ ਕੇ ਕਹਿਣੇ ਕੋ ਅਨੇਕ ਭਕਤ ਜਨ ਪ੍ਰਵਰਤੇ[7]। ਜੇਤਾ ਜੇਤਾ ਜਿਸ ਕੋ (ਹਿਤ ਹੂਆ)[8] ਇਸਟ ਹੂਆ, ਤੇਤਾ ਤੇਤਾ ਸਭ ਨੇ ਕਹਾ। 'ਸਤਿਨਾਮ' ਕੀ ਮਹਿਮਾ ਕੇ ਪਾਰ ਕੋ ਕੋਈ ਭੀ ਨ ਪ੍ਰਾਪਤਿ ਹੂਆ। ਕਾਹੇ ਤੇ, ਸਤਿਨਾਮ ਤੋ ਅਪਾਰ ਹੈ, ਅਪਾਰ ਕੋ ਕਹਾ ਸੋ ਪਾਵੇਗਾ। ਤਾਂ ਤੇ ਜੇਤਾ ਹਮ ਕੋ ਇਸਟ ਹੈ ਤੇਤਾ ਹਮ ਭੀ ਕਹਿਤੇ ਹੈਂ।

'ਸਤਿ' ਜੋ ਨਾਮ ਹੈ ਸੋ ਕਰਤਾ ਪੁਰਖ ਪ੍ਰਮੇਸਵਰ ਕਾ ਹੀ ਹੈ, ਔਰ ਸਭੀ ਨਾਮ ਝੂਠੇ (ਹੈ)[9] (ਕਾਹੇ ਤੇ)[10], ਜੋ ਕਰਤਾ ਪੁਰਖ ਕਾ ਨਾਮ ਸਤਿ ਹੈ ਤਬੀ ਤੋ ਜਾਪਕ ਕੋ ਸਤਿ ਪਦ ਕੀ ਪ੍ਰਾਪਤਿ ਕਰ ਦੇਤਾ ਹੈ। ਔਰ ਨਾਮ ਝੂਠੇ ਹੈ, ਤਬੀ ਤੋ ਝੂਠੇ ਜਗਤ ਮੋ ਡਾਰਤੇ ਹੈ। ਹਮ ਕੋ ਏਤਾ ਹੀ ਇਸਟ ਹੈ। ਕਾਹੇ ਤੇ, ਜੋ ਬਹੁਤੁ ਸੋ ਬਹੁਤੁ ਭੀ ਵਰਨਨ ਕਰੀਏਗਾ ਤੌ ਭੀ ਅੰਤ ਵਿਖੇ ਜਾਇ ਕਰ ਇਹੀ ਸਿਧ ਹੋਵੇਗਾ—ਸਤਿਨਾਮ ਕੇ ਜਪਣੇ ਵਾਲੇ ਕੋ ਸਤ ਪਦ ਕੀ ਪ੍ਰਾਪਤਿ ਹੋਤੀ ਹੈ। ਇਸ ਤੇ ਪਰੈ ਤੋ ਔਰ ਕਛੁ ਭੀ ਨਹੀ। ਸੋ ਕਰਤਾ ਪੁਰਖ ਕੇ ਦੋ ਰੂਪ—ਏਕ ਨਿਰਗੁਣ, ਏਕ ਸਰਗੁਣ।

1. ਸਚਿਦਾਨੰਦ (ਸਤਿ, ਚਿਤ, ਆਨੰਦ) ਅਤੇ ਕਰੁਣਾ (ਦਇਆ) ਦੇ ਸਮੁੰਦ੍ਰ।
2. ਹਿਰਦੇ ਵਿਚ ਧਾਰ ਕੇ।
3. ਵਰਨਨ (ਨਿਜੀ ਪੋਥੀ, ਪੰਨਾ ੫/ਅ)।
4. ਇਥੋਂ ਅਗੇ ਪੰਨਾ ੬/ੳ ਤੋਂ ੯/ਅ ਤਕ ਦਾ ਅਪ੍ਰਸੰਗਿਕ ਅਤੇ ਵਿਵਾਦ-ਸੂਚਕ ਪਾਠ ਛਡਿਆ ਹੈ।
5. ਪਾਣੀ ਦਾ ਜ਼ਖੀਰਾ, ਪਾਣੀ ਵਾਲੀ ਥਾਂ, ਤਾਲਾਬ, ਸਰੋਵਰ, ਨਦੀ ਆਦਿ।
6. ਲਈ, ਵਾਸਤੇ।
7. ਲਗੇ, ਲੀਨ ਹੋਏ, ਪਰਵਿਰਤ ਹੋਏ।
8. ਨਿਜੀ ਪੋਥੀ (ਪੰਨਾ ੧੦/ਅ)।
9. ਨਿਜੀ ਪੋਥੀ (ਪੰਨਾ ੧੧/ੳ)।
10. ਨਿਜੀ ਪੋਥੀ (ਪੰਨਾ ੧੧/ੳ)।

ਯਦਯਪਿ[1] ਵੇਦਾਂਤੀ ਕੇ ਮਤ ਵਿਖੇ ਨਿਰਗੁਣ ਨਾਮ ਰੂਪ ਤੇ ਰਹਿਤ ਵਰਨਨ ਕੀਆ ਹੈ ਤਥਾਪਿ[2] ਜਗਿਆਸੀ[3] ਕੇ ਜਣਾਵਣੇ ਕੇ ਨਿਮਿਤਿ[4] ਨਿਰਾਕਾਰ, ਨਿਰਵਿਕਾਰ, ਨਿਰੀਹ[5], ਨਿਰੰਜਨ, [6]ਗੁਣਾਤੀਤ, ਮਾਇਆਤੀਤ, ਅਕਾਲ, ਅਵਿਨਾਸੀ, ਆਤਮਾ, ਪਰਮਾਤਮਾ, ਚਿਦਾਤਮਾ, ਬ੍ਰਹਮ ਇਸ ਤੇ ਲੇ ਕਰ ਨਿਰਗੁਣ ਕੇ ਨਾਮ ਭੀ ਤੋ ਕਹੇ ਹੀ ਹੈ । ਤੇ ਸਭੀ ਨਾਮ [7]ਪਤਿਤ-ਪਾਵਨ, ਮੁਕਤਿ ਕੇ ਦਾਤਾ ਹੀ ਤੋ ਹੈ । ਅਰ ਸਰਗੁਣ ਕਰਤਾ ਕੇ ਤੀਨ ਰੂਪ—ਉਤਪਤਿ ਕਰਤਾ ਬ੍ਰਹਮਾ, ਪਾਲਨ ਕਰਤਾ ਵਿਸਨੁ, ਸੰਹਾਰ[8] ਕਰਤਾ ਰੁਦ੍ਰ । ਆਗੇ ਇਨ ਤੀਨੋ ਕੇ ਅਨੇਕ ਅਵਤਾਰ । ਅਵਤਾਰੋ ਸੰਯੁਕਤ[9] ਜੇਤੇ ਇਨ ਕੇ ਨਾਮ ਹੈ ਤੇ ਸਭੀ ਪਤਿਤ-ਪਾਵਨ,ਮੁਕਤਿ ਕੇ ਦਾਤਾ ਹੀ ਤੋਂ ਹੈਂ । ਅਬ ਇਨ ਪਰ ਅਨੇਕ ਪ੍ਰਮਾਣ ਕਹਿਤੇ ਹੈਂ ।

ਬ੍ਰਹਮ ਪੁਰਾਣ' ਮੇ ਲਿਖਾ ਹੈ—ਪ੍ਰਮਾਣ ਵਿਖੇ ਅਥਵਾ ਅਪ੍ਰਮਾਣ ਵਿਖੇ, ਜਿਸ ਕਾ ਨਾਮ ਸਿਮਰਣ ਕੀਏ ਹੂਏ ਤਾਤਕਾਲ ਹੀ ਪਾਪੋ ਕਾ ਸੰਮੂਹ ਨਾਸ ਹੋ ਜਾਤਾ ਹੈ । ਤਿਸ ਚਿਦਾਤਮਾ ਨਿਰਗੁਣ ਬ੍ਰਹਮ ਕੇ ਤਾਈ ਹਮਾਰਾ ਨਮਸਕਾਰ ਹੋਵੇ ।

'ਵਸਿਸਟ ਤੰਤ੍ਰ' ਮੇ ਲਿਖਾ ਹੈ—ਜਿਸ ਨੇ ਹਰਿ ਕਾ ਚਿਦਾਤਮਕ ਨਾਮ ਏਕ ਵਾਰ ਭੀ ਉਚਾਰਣ ਕੀਆ ਹੈ ਤਿਸ ਕਾ ਫਲੁ ਕਹਿਣੇ ਕੋ ਸਹਸ੍ਰ[10] ਮੁਖ ਬ੍ਰਹਮਾ ਭੀ ਸਮਰਥ ਨਹੀ । 'ਬ੍ਰਹਮ ਪੁਰਾਣ' ਮੇ ਲਿਖਾ ਹੈ ਬ੍ਰਹਮਾ ਜੀ ਕਹਿਤੇ ਹੈ—ਨਿਰੰਤਰ ਜੋ ਮੇਰੇ ਨਾਮੋ ਕੋ ਜਪਤਾ ਹੈ, ਅਥਵਾ ਕੀਰਤਨੁ ਕਰਤਾ ਹੈ, ਬੜਾ ਭੀ ਜੋ ਜਿਸਨੇ ਪਾਪ ਕੀਆ ਹੈ ਤਿਸ ਪਾਪ ਤੇ ਮੈ ਤਿਸਕਾ ਉਬਾਰ[11] ਕਰਤਾ ਹੋਂ । (ਮੈ ਸਤਿ ਕਹਿਤਾ ਹੋ)[12] ਇਸ ਮੇ ਕਛੁ ਸੰਦੇਹ ਹੀ ਨਹੀ ।

'ਵਿਸਨੁ ਰਹਸਿ' ਮੇ ਲਿਖਾ ਹੈ—ਜੇ ਪੁਰਖ ਅੰਤਹ-ਕਰਣ ਸੁਧ ਹੋ ਕਰ ਕਰ[13] ਸਦਾ ਹੀ ਵਿਸਨੁ ਕੋ ਸਿਮਰਣ ਕਰਤੇ ਹੈ ਤੇ ਪੁਰਖ ਭੈ ਕੋ ਤਿਆਗ ਕਰ, ਦੁਖ ਤੇ ਰਹਿਤ ਜੋ ਹਰਿ ਲੋਕ ਹੈ ਤਿਸ ਕੋ ਪ੍ਰਾਪਤਿ ਹੋਤੇ ਹੈਂ ।

---

1. ਭਾਵੇਂ, ਚਾਹੇ ।
2. ਤਾਂ ਵੀ, ਫਿਰ ਵੀ ।
3. ਜਿਗਿਆਸੂ, ਜਾਣਨ ਦੀ ਇੱਛਾ ਕਰਨ ਵਾਲਾ ।
4. ਲਈ, ਵਾਸਤੇ ।
5. ਇੱਛਾ ਜਾਂ ਤ੍ਰਿਸ਼ਨਾ ਰਹਿਤ ।
6. ਗੁਣਾਂ ਅਤੇ ਮਾਇਆ ਤੋਂ ਪਰੇ ਜਾਂ ਨਿਰਲਿਪਤ ।
7. ਪਤਿਤ ਨੂੰ ਪਾਵਨ ਕਰਨ ਵਾਲੇ, ਪਾਪੀ ਨੂੰ ਪਵਿਤ੍ਰ ਕਰਨ ਵਾਲੇ ।
8. ਸੰਘਾਰ (ਨਿਜੀ ਪੋਥੀ, ਪੰ, ੧੧/ਅ) । ਅਰਥਾਤ ਨਾਸ ਕਰਨ ਵਾਲਾ ।
9. ਯੁਕਤ, ਸਹਿਤ ।
10. ਹਜ਼ਾਰ ।
11. ਉਧਾਰੁ (ਡਾ. ਵਿ. ੧੩੮, ਪੰ: ੩/੬), (ਨਜੀ ਪੋਥੀ, : ੧੨/ਅ) ।
12. ਡਾ. ਵਿ. ੧੩੮ (ਪੰ: ੩/੬), ਨਿਜੀ ਪੋਥੀ (ਪੰ: ੧੨/ਅ) ।
13. ਕਰਕੇ ।

'ਭਵਿਖ ਪੁਰਾਣ' ਮੇਂ ਲਿਖਾ ਹੈ—ਮਨ, ਬਾਣੀ, ਸਰੀਰ ਕਰ ਕਰ ਬਡੇ ਭੀ ਜੋ ਪਾਪ ਕੀਏ ਹੈ 'ਰਾਮ', 'ਰਾਮ' ਐਸੇ ਕਹਿਣੇ ਕਰ ਕਰ ਤਾਤਕਾਲ ਹੀ ਤਿਸ ਤੇ ਮੁਕਤ ਹੋਤਾ ਹੈ।

'ਬ੍ਰਹਮ ਰਹਸਿ' ਮੇਂ ਲਿਖਾ ਹੈ -ਸੁਭਾਵਕ ਭੀ ਜੋ 'ਜਗਨ ਨਾਥ' ਇਸ ਨਾਮ ਕੋ ਏਕ ਵਾਰ ਭੀ ਉਚਾਰਣ ਕਰਤਾ ਹੈ ਸੋ ਪੁਰਖ ਬ੍ਰਹਮ ਹਤਿਆ ਤੇ ਲੇ ਕਰ ਜੋ ਹੈਂ ਪਾਪ ਤਿਨ ਤੇ ਮੁਕਤਿ ਹੋਤਾ ਹੈ।

'ਭਾਰਤ ਵਿਭਾਗ' ਮੇਂ ਲਿਖਾ ਹੈ—ਮਾਤ੍ਰਿ ਹਤਿਆ, ਪਿਤ੍ਰ ਹਤਿਆ, ਗੋ ਹਤਿਆ, ਬ੍ਰਹਮ ਹਤਿਆ, ਗੁਰ ਹਤਿਆ—ਇਨ ਪਾਪੋਂ ਕੇ ਕਰਣੇ ਵਾਲਾ ਭੀ ਹੈ, ਕੂਕਰ[1] ਕਾ ਮਾਸ ਖਾਣੇ ਵਾਲਾ ਚੰਡਾਲ ਭੀ ਹੈ, ਸੋ ਭੀ ਮੁਕਤ ਹੋਤਾ ਹੈ 'ਕ੍ਰਿਸਨ' ਨਾਮ ਕੇ ਕੀਰਤਨੁ ਕਰਣੇ ਤੇ।

ਕ੍ਰਿਸ਼ਨ ਮਹਾਰਾਜ ਕਹਿਤੇ ਹੈ—ਸਰਬ ਸੁਭ ਲਖਣੋ ਕਰ ਕਰ[2] ਹੀਨ ਭੀ ਹੈ, ਸਰਬ ਪਾਪੋਂ ਕਰ ਕਰ ਯੁਕਤ ਭੀ ਹੈ ਸੋ ਪੁਰਖ ਸਰਬ ਪਾਪੋਂ ਕੋ ਤਿਆਗਤਾ ਹੈ, ਅੰਤ : ਕਰਣ ਵਿਖੇ ਸਿਵ ਭਾਵਨਾ ਕਰਤਾ ਹੂਆ।

'ਸਤਿਨਾਮ' ਪਰ ਪ੍ਰਣਾਮ ਕਹੇ। ਜਿਸ ਕਾ ਨਾਮੁ ਸਤਿ ਪਦ ਕੀ ਪ੍ਰਾਪਤਿ ਕਰਣੇ ਵਾਲਾ ਹੈ ਸੋ ਕਰਤਾ ਪੁਰਖ ਆਪ ਕੈਸਾ ਹੈ ? ਸੋਈ ਕਹਿਤੇ ਹੈਂ।

## ਨਿਰਭਉ ਨਿਰਵੈਰੁ

ਨਾ ਕਿਸੀ ਕਾ ਤਿਸ ਕੋ ਭੈ ਹੀ ਹੈ, ਨਾ ਕਿਸੀ ਸਾਥ ਵੈਰ ਹੀ ਹੈ। ਫੇਰ ਕਰਤਾ ਪੁਰਖੁ ਕੈਸਾ ਹੈ ?

## ਅਕਾਲ ਮੂਰਤਿ ਅਜੂਨੀ ਸੈਭੰ

ਅਕਾਲ ਮੂਰਤਿ[3] ਹੈ ਜਿਸ ਕਾ, ਤੀਨ ਕਾਲ ਮੇਂ ਨਾਸ ਨਹੀਂ ਹੋਤਾ। 'ਅਜੂਨੀ' (ਜੋ)[4] ਯੋਨ ਮੇਂ ਨਹੀ ਆਵਤਾ। [5]ਸੈਭੰ, ਸ੍ਵਯੰਭੂ। ਆਪਣੇ ਆਪ ਤੇ[6] ਆਪ ਹੀ ਹੈ, ਕਿਸੀ ਕਾ ਕੀਆ ਹੂਆ ਨਹੀਂ, ਤਬੀ ਤੋ ਅਵਿਨਾਸੀ ਹੈ। ਯਦਵਾ[7] 'ਸੈ' ਨਾਮ ਸੈਕੜੇ ਕਾ ਭੀ ਹੈ, ਅਸੰਖ ਕਾ ਭੀ ਹੈ; 'ਭੰ' ਨਾਮ ਰੂਪ ਕਾ ਭੀ ਹੈ, ਤੇਜ ਕਾ ਭਾ ਹੈ, ਪਰਕਾਸ ਕਾ ਭੀ ਹੈ। ਸੈਭੰ—[8]*ਅਨੰਤ ਰੂਪੰ, ਸੈਭੰ—ਅਨੰਤ ਤੇਜੰ, ਸੈਭੰ—ਅਨੰਤ ਪ੍ਰਕਾਸੰ* ਐਸਾ ਜੋ ਪ੍ਰਮੇਸਵਰ ਹੈ ਤਿਸ ਕੀ ਪ੍ਰਾਪਤਿ ਕੈਸੇ ਹੋਵੈ ? [9]ਸੋਈ ਕਹਿਤੇ ਹੈ —

---

1. ਕੁੱਤਾ।
2. ਕਰਕੇ।
3. ਸਰੂਪ (ਭਾ. ਵਿ. ੧੩੮, ਪੰ: ੩/ੳ)।
4. ਭਾ. ਵਿ. ੧੩੮ (੩/ੳ)
5. ਇਥੋਂ ਅਗੇ ਤਿੰਨ ਅਪ੍ਰਸੰਗਿਕ ਪਕਤੀਆਂ ਛਡੀਆਂ ਹਨ।
6. ਸੋ (ਭਾ. ਵਿ. ੧੩੮, ਪੰ: ੩/ਅ)।
7. ਚਾਹੇ, ਭਾਵੇਂ।
8. *ਅਨੰਤ ਸਰੂ।।। ਅਨੰਤ ਸਕਿਤ ਪ੍ਰਕਾਸੁ*(ਭਾ. ਵਿ. ੧੩੮ ਪੰ: ੩/ਅ)।
9. ਤਿਸ ਕਾ ਉਤ੍ਰ (ਭਾ. ਵਿ. ੧੩੮, ੩/ਅ)।

## ਗੁਰ ਪ੍ਰਸਾਦਿ

ਜ ਗੁਰ-ਕ੍ਰਿਪਾ ਕਰੇ ਤਬੀ ਤੋ ਪ੍ਰਮੇਸਵਰ ਕੀ ਪ੍ਰਾਪਤਿ ਹੋਵੇ[1], ਬਿਨਾ ਗੁਰ-ਕ੍ਰਿਪਾ ਪ੍ਰਮੇਸਵਰ ਕੀ ਪ੍ਰਾਪਤਿ ਨਹੀ ।[2]

**ਸੋਰਠਾ** : ਕੈਸੇ ਪ੍ਰਾਪਤਿ ਹੋਇ, ਪ੍ਰਮੇਸਵਰ ਗੁਰ ਕ੍ਰਿਪਾ ਤੇ ।
ਪ੍ਰਗਟ ਕਹੋ ਤੁਮ ਸੋਇ, ਗੁਰ ਗਾਂਠੜੀ ਕਿਆ ਬਾਂਧਿਓ ।

[3]*ਸਿਧਾਂਤੀ--ਕੰਠ ਗਤ ਚਾਮੀ ਕਰ ਪ੍ਰਾਪਤਿ ਵਤ ਉਪਦੇਸ ਦ੍ਵਾਰਾ* ਗੁਰਸਿਖ ਕੋ ਪ੍ਰਮੇਸਵਰ ਕੀ ਪ੍ਰਾਪਤਿ ਕਰਤੇ ਹੈ, ਸੋਈ ਕਹਿਤੇ ਹੈ[4] ।

### ਜਪੁ

ਗੁਰ ਕਹਿਤੇ ਹੈ ਸਿਖ ਕੋ—ਹੇ ਸਿਖਾ ! ਤੂ ਜਪ ਕਰ । ਜੋ ਸਿਖ ਕਹੇ ਮਹਾਰਾਜ ! ਮੈਂ ਕਿਹਾ ਜਪ ਕਰੋ ? ਗੁਰ ਸੋਈ ਕਹਿਤੇ ਹੈ ।

**ਆਦਿ ਸਚੁ ਜੁਗਾਦਿ ਸਚੁ ।**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।**

ਹੇ ਸਿਖ ! ਇਸ ਜਗਤ ਕੀ ਆਦਿ ਸਤਿ ਰੂਪ ਅਫੁਰ ਪਰਮਾਤਮਾ ਹੀ ਥਾ । 'ਜੁਗਾਦਿ ਸਚੁ', 'ਯੁਗ' ਨਾਮ ਹੈ ਜਨਮ ਕਾ । ਜੋ ਭਾਖਾ ਮੋ 'ਯੁਗ' ਕੀ ਜਾਗਾ 'ਜੁਗ' ਕਹਾ ਤੌ ਭੀ ਕਛੁ ਦੋਸ ਨਹੀ । 'ਯੁਗ' ਜੋ ਹੈ ਜਗਤ ਕਾ ਜਨਮ ਤਿਸ ਕੇ ਆਦਿ ਕੀ ਅਵਸਥਾ ਜੋ ਹੈ ਫੁਰਣਾ ਰੂਪ, ਜਬ ਪ੍ਰਮੇਸਵਰ ਫੁਰਣਾ ਉਪਜਾ—ਏਕ ਹੀ ਮੈ ਬਹੁਤੁ ਹੋਵੋ । ਤਿਸ ਅਵਸਥਾ ਵਿਖੇ ਭੀ ਪ੍ਰਮੇਸਵਰ ਸਤਿ ਰੂਪ ਹੀ ਥਾ । 'ਹੈ ਭੀ ਸਚੁ' ਅਬ ਵਰਤਮਾਨ ਮੋ ਭੀ ਸਤਿ ਰੂਪ ਹੀ ਹੈ । 'ਨਾਨਕ ਹੋਸੀ ਭੀ ਸਚੁ' ਜਬ ਪ੍ਰਲੈ ਕਾਲ ਵਿਖੇ ਜਗਤ ਨਾਸ ਹੋ ਜਾਵੇਗਾ ਤੌ ਭੀ ਪ੍ਰਮੇਸਵਰ ਸਤਿ ਰੂਪ ਹੀ ਰਹੇਗਾ । ਪ੍ਰਮੇਸਵਰ ਕਾ ਨਾਸ ਕਬੀ ਹੋਤਾ ਨਹੀ ਤੂੰ ਇਹੀ ਜਪੁ, ਇਹੀ ਪ੍ਰਮੇਸਵਰਕੀ ਪ੍ਰਾਪਤਿ ਕਾ ਸਾਧਨ ਹੈ ।

[5]**ਨਨੁ—ਸੋਰਠਾ** :

ਸਤਿ ਰੂਪ ਜਗਦੀਸ, ਐਸੇ ਕੋ ਜਾਨੈ ਨਹੀ ।
ਪੂਛ ਦੇਖ ਦਸ ਬੀਸ, ਪ੍ਰਮੇਸਵਰ ਕਿਆ ਪਾਇਓ ।

**ਸਿਧਾਂਤੀ—ਸੋ**[6] : ਤਬੀ ਉਠਾਵਤ ਵਾਦ, ਅਰਥ ਭਾਵ ਸਮਝਤਿ ਨਹੀ ।
ਤਬ ਪਾਵੇਗਾ ਸ੍ਵਾਦ, ਜਬ ਬੂਝੈਗੋ ਭਾਵਕੋ ।

---

1. ਹੋਤੀ ਹੈ (ਭਾ. ਵਿ. ੧੩੮, ਪੰ: ੩/ਅ) ।
2. ਇਥੋਂ ਅਗੇ ਪੰਨਾ ੧੩/ਅ ਤੋਂ ੧੪/ਅ ਤਕ ਅਪ੍ਰਸੰਗਿਕ ਅਤੇ ਵਿਵਾਦ-ਪੂਰਕ ਪਾਠ ਛਡ ਦਿੱਤਾ ਹੈ ।
3. *ਕੰਠ ਮਾਲਾ ਵਤ ਗਿਜਾਨੁ ਦੁਆਰਾ *(ਭਾ. ਵਿ. ੧੩੮. ਪੰ: ੩/ਅ-੧/ੳ) ।
4. 'ਸੋਈ ਕਹਿਤੇ ਹੈਂ"—ਇਹ ਪਾਠਾਂਸ਼ ਭਾ. ਵਿ. ੧੩੮ ਅਤੇ ਨਿਜੀ ਪੋਥੀ ਵਿਚ ਨਹੀਂ ਹੈ ।
5. ਨਿਜੀ ਪੋਥੀ ਵਿਚ ਇਹ ਦੋ ਸ਼ਬਦ ਨਨੁ ਅਤੇ ਸੋਰਠਾ ਨਹੀਂ ਹਨ ।
6. ਸੋਰਠਾ ।

ਅਖਰਾਰਥ ਕਹਾ, ਅਬ ਭਾਵਾਰਥ ਕਹਿਤੇ ਹੈ। 'ਆਦਿ ਸਚੁ' ਗੁਰ ਕਹਿਤੇ ਹੈ ਸਿਖ ਕੋ—ਹੇ ਸਿਖ! ਇਸ ਸਰੀਰ ਕੀ ਆਦਿ ਤੂ ਸਤਿ ਰੂਪ ਹੀ ਥਾ। ਜੋ ਤੂੰ ਪੀਛੇ ਥਾ ਤਬੀ ਤੋ ਤੈ ਨੇ ਸਰੀਰ ਗ੍ਰਹਣ ਕੀਆ, ਜੋ ਤੂ ਪੀਛ[1] ਨ ਹੋਤਾ ਤੋ ਸਰੀਰ ਗ੍ਰਹਣ ਕੈਸੇ ਕਰਤਾ? 'ਜੁਗਾਦ ਸਚੁ'। ਜਬ ਪੂਰਬ ਸਰੀਰ ਤੇਰਾ ਨਾਸ ਹੁਆ ਅਰ ਵਰਤਮਾਨ ਸਰੀਰ ਅਬੀ ਤੈਨੇ ਪਾਇਆ ਨਹੀ। ਸਰੀਰ ਜੁਗਮ ਕੇ ਮਧਿ ਵਿਖੇ ਜੋ ਤੇਰੀ ਕਰਮ ਸੰਸਕਾਰ ਰੂਪ ਅਵਸਥਾ ਥੀ, ਜਿਸ ਕੋ ਕਰਮ ਸੰਸਕਾਰ ਨੇ ਤੇਰੇ ਤਾਈ ਜਨਮ ਦੀਆ (ਹੈ)[2], ਤਿਸ ਅਵਸਥਾ ਵਿਖੇ ਭੀ ਤੋ ਤੂ ਸਤਿ ਰੂਪ ਹੀ ਥਾ। 'ਹੈ ਭੀ ਸਚੁ'। ਅਬ ਵਰਤਮਾਨ ਮੇ ਭੀ ਤੂ ਸਤਿ ਰੂਪ ਹੀ ਹੈ। 'ਨਾਨਕ ਹੋਸੀ ਭੀ ਸਚੁ'। ਜਬ (ਇਹ)[3] ਸਰੀਰ ਤੇਰਾ ਨਾਸ ਹੋਵੇਗਾ, [4]*ਤੋ ਭੀ ਤੇਰਾ ਨਾਸ ਨ ਹੋਵੇਗਾ।* ਸਰੀਰ ਤੋ ਤੇਰਾ ਵਸਤ੍ਰ ਹੈ, ਵਸਤ੍ਰ ਕੇ ਨਾਸ ਹੋਣੇ ਤੇ ਪੁਰਖ ਕਾ ਨਾਸ ਨਹੀ ਹੋਤਾ। ਤੂ ਹੀ ਤੋ ਸਤਿ ਰੂਪ ਪਰਮਾਤਮਾ ਹੈ, ਤੇਰੇ ਤੇ ਭਿੰਨ ਔਰ ਸਤਿ ਰੂਪ ਕੌਣ ਹੈ? ਜਿਸ ਕੇ ਪਾਵਣੇ ਕੀ ਤੂੰ ਇਛਾ ਕਰਤਾ ਹੈ। ਇਸ ਕੋ ਸਮਝ ਕਰਿ (ਤੂ)[5] ਸਾਂਤਿ ਹੋ। ਜੈਸੇ ਕਿਸੀ ਕੇ ਕੰਠ ਮੇ ਸੂਰਣ (ਕਾ)[6] ਭੂਖਣ ਪੜਾ ਹੈ ਸੋ ਪ੍ਰਮਾਦ ਕਰ ਪ੍ਰਿਸ਼ਟ ਪੀਛੇ ਹੂਆ। ਤਬ ਪੁਰਖ ਕਹਿਤਾ ਹੈ—ਹਾ ਹਾ! ਮੇਰਾ ਭੂਖਣ ਕਹਾ ਗਇਆ, ਤਿਸ ਕੀ ਚਿੰਤਾ ਕਰਤਾ ਹੈ ਅਰ ਤਿਸ ਕੀ ਪ੍ਰਾਪਤੀ ਕੇ ਨਿਮਿਤ[7] ਯਤਨ ਕਰਤਾ ਹੈ। ਤਬ ਕਿਸੀ ਨੇ ਕਹਾ ਚਿੰਤਾ ਮਤ ਕਰ ਭੂਖਣ ਤੋ ਤੇਰਾ ਕੰਠ ਮੇ ਹੀ ਹੈ, ਦੇਖ ਤੋ ਸਹੀ ਜਬ ਹਾਥ ਲਗਾਇ ਕਰ ਦੇਖਾ ਤਬ ਕੰਠ ਤੇ ਹੀ ਪਾਇਆ। ਜਿਸ ਨੇ ਕਹਾ ਭੂਖਣ ਕੰਠ ਮੇ ਹੀ ਹੈ ਤਿਸ ਨੇ ਗਠੜੀ ਸੇ ਤੋ ਨਹੀ ਖੋਲ ਦੀਆ, ਉਪਦੇਸ ਦ੍ਵਾਰਾ ਹੀ ਤੋ ਜਣਾਇਆ ਹੈ। ਤੈਸੇ ਸੀ ਗੁਰ ਉਪਦੇਸ ਦ੍ਵਾਰਾ ਜਣਾਇ ਦੇਤੇ ਹੈ ਤੂ ਹੀ ਸਤਿ ਰੂਪ ਪਰਮਾਤਮਾ ਹੈ, ਤੇਰਾ ਨਾਸ ਕਬੀ ਹੀ ਨਹੀ ਹੋਤਾ। ਗੁਰੂ ਉਪਦੇਸ ਦ੍ਵਾਰਾ ਸਮਝ ਲੈਣਾ। ਇਸੀ ਕਾ ਨਾਮ ਪ੍ਰਮੇਸਵਰ ਕੀ ਪ੍ਰਾਪਤਿ ਹੈ, ਔਰ ਪ੍ਰਮੇਸਵਰ ਪ੍ਰਾਪਤਿ ਕੋਈ ਭਿੰਨ ਪਦਾਰਥ ਤੋ ਨਹੀ। ਅਬ ਯਹਿ ਗੁਰੋ ਨੇ ਸਿਖ ਕੋ ਪਰਮ ਉਪਦੇਸ ਕੀਆ। ਜੇ ਤੋ ਸਿਖ ਸੁਧ ਅੰਤ:ਕਰਣ ਹੈ ਤੋ ਇਸੀ ਮੈ ਕ੍ਰਿਤਾਰਥ[8] ਹੂਆ, ਔਰ ਉਪਦੇਸ ਕਾਹੇ ਕੋ ਚਾਹੀਏਗਾ। ਅਰ ਜੋ ਸਿਖ ਮਲਨ ਅੰਤਹਕਰਣ ਹੈ ਤੋਂ ਮਲਨ ਅੰਤਹਿਕਰਣ ਵਿਖੇ ਗਿਆਨੋਪਦੇਸ[9] ਕਾ ਪ੍ਰਵੇਸ਼ ਨਹੀ ਹੋਵੇਗਾ ਜੈਸੇ ਮਲਨ[10] ਵਸਤ੍ਰ ਪਰ ਕੁੰਕਮ ਰੰਗ ਨਹੀ ਹੋਤਾ ਸੋਈ ਦਿਖਾਵਤੇ ਹੈ।

1. ਪੂਰਬ (ਭਾ. ਵਿ. ੧੩੮ ਪੰ: ੪/ਅ)।
2. ਭਾ. ਵਿ. ੧੩੮ ਪੰਨਾ ੪/ਅ)।
3. ਭਾ. ਵਿ. ੧੩੮ (ਪੰ: ੪/ਅ)।
4. *ਤਉ ਭੀ ਤੂ ਸਤਿ ਰੂਪ ਹੀ ਹੈ ਗਾ। ਤੇਰਾ ਨਾਸੁ ਕਬੀ ਭੀ ਨਹੀਂ ਹੋਤਾ।* (ਭਾ. ਵਿ. ੧੩੮, ਪੰ: ੪/ਅ)।
5. ਭਾ. ਵਿ. ੧੩੮ (ਪੰ: ੪/ਅ)।
6. ਭਾ. ਵਿ. ੧੩੮ (ਪੰ: ੪/ਅ), ਨਿਜੀ ਪੋਥੀ (ਪੰ: ੧੭/ਅ)।
7. ਲਈ, ਵਾਸਤੇ।
8. ਸਫਲ ਮਨੋਰਥ, ਮਨੋਰਥ ਵਿਚ ਸਫਲ।
9. ਗਿਆਨ ਦਾ ਉਪਦੇਸ਼।
10. ਮੈਲੇ (ਭਾ. ਵਿ. 138, ੫/ਅ)।

**ਮਲਨ ਅੰਤਹਿਕਰਣ ਸਿਖ ਵਚਨੰ । ਸ੍ਵੈਯਾ :**

ਗਿਆਨ ਉਪਦੇਸ ਕੀਓ ਗੁਰ ਮੋ ਹੂ ਕੋ, ਸੋ ਤੋ ਮੇਰੇ ਮਨ ਬੈਠਤਿ ਨਾਹੀ ।
ਕੋ ਇਕ ਸੋਚ ਤੇ ਸੁਧ ਬਖਾਨਤ, ਕੋ ਇਕ ਮੋਨ ਹੀ ਮੋਨ ਸਲਾਹੀ ।
ਕੋ ਇਕ ਭੋਗ ਹੀ ਭੋਗ ਬਖਾਨਤ, ਪੁੰਨ ਕੀਏ ਬਿਨੁਸੋ ਨ ਕਦਾਹੀ ।
ਮੈ ਤੋ ਅਜਾਨ ਨਹੀ ਕਛੁ ਜਾਨਤ, ਤਾਂ ਤੇ ਗੁਰੋ ਮੁਹਿ ਕਹਿ ਸਮਝਾਂਹੀ ।

ਕ੍ਰਿਤ ਪ੍ਰਸ਼ਨ ਉਤਰ ਪੂਰਬਕ ਮਲਨ ਅੰਤਹ ਕਰਣ ਸਿਖ ਪ੍ਰਤਿ ਗੁਰ [1]ਪ੍ਰਕਾਰ-ਅੰਤਰ ਕਰ ਕਰ ਉਪਦੇਸਾਂਤਰ ਕਰਤੇ ਹੈ ।

### ਪਉੜੀ ੧

### ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ ।

ਜੋ ਜਲ, ਮ੍ਰਿਤਿਕਾਦਿਕ[2] ਕੋਂ ਕਰ ਕਰ ਤੂ ਲਖ ਵਾਰੀ ਭੀ ਸਰੀਰ ਕੋ ਪਖਿਆਲਨ ਕਰੇਗਾ, ਤੌ ਭੀ ਸੁਧਤਾ ਨਹੀ ਹੋਵੇਗੀ । ਈਹਾਂ 'ਸੋਚਿ' ਕਾ ਨਿਖੇਧ ਨਹੀ ਕੀਆ, ਸੋਚਿ ਕਾ ਕਰਣਾ ਤੋ ਸਦਾਚਾਰ ਹੈ । ਜੋ ਭਜਨ, ਤਪ ਹੀਨ ਕੇਵਲ ਹਾਥ ਪਗ ਧੋਵਣੇ ਤੇ ਹੀ ਆਪ ਕੋ ਸੁਧ ਮਾਨਤੇ ਹੈ ਤਿਨ ਕਾ ਨਿਖੇਦ ਹੈ । ਜੋ ਹੀਨ ਕਰਮ ਵਿਖੇ ਗੁਰ ਦੋਖ ਨ ਦਿਖਲਾਵੇਗੇ ਤੌ ਸਿਖ ਉਤਮ ਕਰਮ ਕੋ ਕੈਸੇ ਗ੍ਰਹਣ ਕਰੇਗਾ ? ਯਦਪਿ[3] 'ਸੋਚ' ਨਾਮ ਸੰਸੈ ਕਾ ਭੀ ਹੈ । ਮੈ ਨੇ ਤੋ ਕੋ ਗਿਆਨ ਉਪਦੇਸ ਕੀਆ ਤੈ ਨੇ ਇਸ ਪਰ ਸੰਸੈ ਉਠਾਇਆ । ਭਗਵਾਨ ਕਾ ਹੀ ਵਚਨ ਹੈ—[4]*'ਸੰਸਜਾਤਮਾ ਵਿਨਸਜਤੇ' ਤੂ ਸੰਸੈ ਆਤਮਾ ਹੋਇ ਕਰ* ਆਪਣਾ ਨਾਸ ਆਪ ਮਤ ਕਰ, ਸਮਝ ਕਰ ਦੇਖ ਤੂੰ ਸਤਿ ਰੂਪ ਹੈ ਵਾ ਨਹੀ । ਯਦਵਾ[5] 'ਸੋਚ' ਨਾਮ ਸੋਕ ਕਾ ਭੀ ਹੈ । [6]*ਮੈ ਨੇ ਤੋ ਕੋ ਗਿਆਨ ਉਪਦੇਸ ਕੀਆ ਤੂ ਸੋਕੀ ਬਣ ਬੈਠਾ । ਹਾ ਹਾ ਗੁਰੁ ਨੇ ਮੋਕੋ ਉਪਦੇਸ਼ ਕੀਆ, ਮੈ ਨ ਸਮਝਾ ।* ਸੋਕੀ ਤੋ ਸੂਤਕੀ ਹੋਤਾ ਹੈ, ਤਿਸ ਕੋ ਕਿਸੀ ਕਰਮ ਕਾ ਅਧਕਾਰ ਹੀ ਨਹੀ ਹੋਤਾ । 'ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ' ।[7] ਯੁਕਤ, ਪ੍ਰਮਾਣ, ਦ੍ਰਿਸ਼ਟਾਂਤ ਦੁਆਰਾ ਆਪਣੇ ਆਪ ਕੋ ਸਤਿ ਰੂਪ ਸਮਝ ਲੈਣਾ, ਇਸੀ ਕਾ ਨਾਮ ਗਿਆਨ ਹੈ, [8]*ਇਸ ਬਿਨਾ ਤੇਰਾ ਸੂਤਕ ਕਬੀ ਹੀ ਉਤਰੇਗਾ

---

1. ਪ੍ਰਕਾਰਾਂਤਰ ਨਾਲ, ਭਿੰਨ ਢੰਗ ਨਾਲ ।
2. ਮਿੱਟੀ ਆਦਿ ।
3. ਭਾਵੇਂ, ਚਾਹੇ ।
4. *'ਸੰਸਾ ਕਰਤਾ ਹੈ । ਸੋ ਨਾਸੁ ਕੋ ਪ੍ਰਾਪਤਿ ਹੋਤਾ ਹੈ । ਤਾਂ ਤੇ ਤੂ'* (ਭਾ. ਵਿ. 138, ਪੰਨਾ 6/ੳ) ।
5. ਚਾਹੇ, ਭਾਵੇਂ ।
6. *ਮੈ ਨੇ ਤੇ ਕੋ ਗਿਆਨ ਉਪਦੇਸ ਕੀਆ, ਮੈ ਨੇ ਨ ਸਮਝਾ* (ਨਿਜੀ ਪੋਥੀ, ਪੰਨਾ 19/ਅ) ।
7. ਆਸਾ ਦੀ ਵਾਰ, ਮ: ੧ (ਆਦਿ ਗ੍ਰੰਥ ਪੰਨਾ 472) ।
8. *ਇਸ ਬਿਨਾ ਤੂ ਕਬੀ ਸੁਧ ਨਾ ਹੋਵੇਗਾ* (ਭਾ. ਵਿ. 138, ਪੰਨਾ 6/ੳ) ।

ਨਹੀ,* ਤੂੰ ਸਦਾ ਹੀ ਅਨਧਿਕਾਰੀ[1] ਹੀ ਰਹੇਗਾ । ਜਪੁ: [2]'ਦੁਖੁ ਪਰਹਰਿ ਸੁਖੁ ਘਰਿ ਲੈ ਜਾਇ । ਅੰਤਰਗਤਿ ਤੀਰਥ ਮਲਿ ਨਾਉ ।' ਇਨ ਤੀਨੋ ਵਚਨੋ ਕਾ ਅਰਥ ਤੋ ਪਰਵਿਸੈਕ[3] ਉਪਦੇਸ ਪ੍ਰਤੀਤ ਹੋਤਾ ਹੈ ।

'ਜੇ ਸੋਚੀ ਲਖ ਵਾਰ', 'ਜੇ ਲਾਇ ਰਹਾ ਲਿਵਤਾਰ', 'ਜੇ ਬੰਨਾ ਪੁਰੀਆ ਭਾਰ'—ਇਨ ਤੀਨੋਂ ਵਚਨੋਂ ਕਾ ਅਰਥ ਤੋ [4]ਸ੍ਵਾਤਮ-ਵਿਸੈਕ ਹੋਤਾ ਹੈ । ਜੋ ਈਹਾਂ ਸ੍ਵਾਤਮ-ਵਿਸੈਕ ਅਰਥ ਮਾਨੀਏ ਤੋ [5]ਪੂਰਬ ਪਰਵਚਨੋ ਸਾਥ ਵਿਰੋਧ ਪੜਤਾ ਹੈ, ਅਰਥ [6]ਸੰਗਤ ਨਹੀ ਪਾਵਤਾ । ਤਾਂ ਤੇ ਈਹਾਂ (ਇਹ)[7] ਨਿਸਚੈ ਕਰਣਾ । ਜਗਤ ਕੀ ਕਲਿਆਣ ਕੇ ਨਿਮਿਤ ਬਾਬਾ ਨਾਨਕ ਨੇ ਆਪਣੇ ਕਠਨ ਵਚਨ ਰਚੇ ਹੈਂ, ਇਸ ਕਾ ਨਿਰਣੈ ਆਗੈ ਨਿਕਟ ਹੀ ਹੋਵੈਗਾ । ਈਹਾਂ ਇਹ ਅਰਥ ਕਰਣਾ—ਜੋ ਤੂੰ ਕਹੈ ਮੈ ਲਾਖ ਵਾਰ ਸੋਚ ਕਰੌਂਗਾ, ਤੌ ਭੀ ਤੂ ਸੁਧ ਨ ਹੋਵੇਗਾ । ਅਰ ਜੋ ਤੂ ਕਹੈ ਮੈ ਮੋਨ ਬ੍ਰਤ ਧਾਰਣ ਕਰੋਗਾ, ਕਿਸੀ ਸਾਥ ਨ ਬੋਲੋਗਾ ਤੌ ਭੀ ਤੌ ਤੂ ਸੁਧ ਨ ਹੋਵੇਗਾ, ਸੋਈ (ਗੁਰ)[8] ਕਹਿਤੇ ਹੈ—

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ।**

ਜੋ ਤੂੰ ਕਹੈ ਮੈ ਤੇਲ-ਧਾਰ [9]* ਕੀ ਨਿਆਈ ਭਾਰ ਬਾਧ ਕਰ* ਲਿਵ ਲਗਾਇ ਰਹੌਂਗਾ ਤੌ ਭੀ ਤੌ ਤੇਰੀ ਚੁਪ ਨ ਹੋਵੇਗੀ । ਕਾਹੇ ਤੇ, ਹਠ ਕਰ ਕਰ ਜਿਹਵਾ ਤੋ ਤੈਨੇ ਬੰਦ ਕਰੀ,[10]*ਮਨ ਕੌ ਤੌ ਨ ਬੰਦ ਕਰੇਗਾ* ਮਨ ਤੋ (ਦਸੋ ਦਿਸਾ)[11] ਭਟਕਤਾ ਹੀ ਰਹੈਗਾ । ਔਰ ਜਬ ਤੋ ਕੌ ਭੂਖ ਲਗੇਗੀ ਤਬ ਕਿਸੀ ਕੋ ਸਾਰਤ[12] ਕਰਣੀ ਪੜੇਗੀ । ਓਹੁ (ਤੇਰੀ)[13] ਸਾਰਤ ਕੋ ਸਮਝੇਗਾ ਨਹੀ । ਏਕ ਵਾਰ

1. ਨਿਜੀ ਪੋਥੀ ਵਿਚੋਂ ਇਹ ਸ਼ਬਦ ਲਿਆ ਹੈ, ਪ੍ਰਸਤਤੁ ਪੋਥੀ ਵਿਚ ਇਥੇ 'ਅਧਕਾਰੀ' ਸ਼ਬਦ ਸੀ ਜੋ ਪ੍ਰਸੰਗ ਅਨੁਸਾਰ ਠੀਕ ਨਹੀਂ ਹੈ ।
2. ਜਪੁ ਜੀ, ਕ੍ਰਮਵਾਰ ਪਉੜੀ 5, 21 ।
3. ਦੂਜੇ ਜਾਂ ਪਰ ਸੰਬੰਧੀ ।
4. ਆਪਣੇ ਸੰਬੰਧੀ ।
5. ਪਹਿਲੇ ਵਿਸ਼ਲੇਸ਼ਣ ਜਾਂ ਵਿਆਖਿਆ ਨਾਲ ।
6. ਢੁਕਦਾ ਨਹੀਂ ਹੈ ।
7. ਨਿਜੀ ਪੋਥੀ, (ਪੰ: 20/ੳ) ।
8. ਭਾ. ਵਿ. 138 (ਪੰ: 6/ੳ) ।
9. *ਵਤ *(ਭਾ. ਵਿ. 138, ਪੰ: 6/ੳ) ।
10. *ਮਨ ਤੋ ਬੰਦ ਨਾ ਕਰ ਸਕਾ *(ਭਾ. ਵਿ. 138, ਪੰ: 6/ਅ); *ਮਨ ਕੋ ਤੋ ਨ ਬੰਦ ਕਰ ਸਕੇਗਾ *(ਨਿਜੀ ਪੋਥੀ: 20/ਅ) ।
11. ਭਾ. ਵਿ. 138 (ਪੰ: 6/ਅ) ।
12. ਇਸ਼ਾਰਾ, ਸੰਕੇਤ ।
13. ਭਾ. ਵਿ. 138 (ਪੰ: 6/ਅ) ।

ਕਹਿਣੇ ਤੇ ਜੋ ਕਾਮ ਹੋਣਾ ਥਾ ਤਿਸ ਕੇ ਨਿਮਿਤਿ[1] ਤੋ ਕੋ ਸੌ ਸਾਰਤ ਕਰਣੀ ਪੜੇਗੀ। ਤੂੰ ਆਪ ਭੀ ਖਰਾਬ ਹੋਵੇਗਾ ਅਰ ਉਸ ਕੋ ਭੀ ਖਰਾਬ ਕਰੇਗਾ। ਅਬ ਸਮਝ ਕਰ ਦੇਖ ਇਹ ਮੌਨ ਤੇਰੇ ਤਾਈ ਕਲਿਆਣ ਕਾ ਸਾਧਨ ਹੂਆ, [2]*ਵਾ ਖਰਾਬੀ ਹੂਈ। ਅਰ ਜੋ ਤੂੰ ਸੂਰਗਾਦ ਭੋਗੋ ਕੇ ਨਿਮਿਤਿ ਯਗ, ਤਪ ਦਾਨਾਦਿ ਕੀਆ ਚਾਹੇ ਸੋ ਬਾਤ ਭੀ ਤੋ ਤੇਰੀ ਨਿਕੰਮੀ ਹੀ ਹੈ,* ਸੋਈ (ਗੁਰ)[3] ਕਹਿਤੇ ਹੈ।

## ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ।

ਜੋ ਤੂੰ ਕਹੇ ਯਗ, ਤਪ, ਦਾਨਾਦਿ ਕੋ ਕਰ ਕਰ ਮੈ ਇੰਦ੍ਰ, ਯਮ, ਵਰੁਣ, ਕੁਬੇਰ ਇਨ ਕੀਆਂ ਪੁਰੀਆਂ ਕੇ ਭਾਰ ਬਾਂਧ ਕਰ ਉਠਾਇ ਲੇਉਗਾ, ਤੌ ਭੀ ਤੌ ਤੇਰੀ ਭੁਖ ਨ ਉਤਰੇਗੀ। ਇਨ ਤੇ ਪਰੇ ਕਛੁ ਔਰ ਭੀ ਚਾਹੇਗਾ, ਤ੍ਰਿਸਨਾ ਨ ਮਿਟੀ ਤੋ ਕੰਗਾਲ ਹੂਆ। ਕੰਗਾਲ ਹੋਣੇ ਕੇ ਨਿਮਿਤਿ[4] ਯਤਨ ਕਰਣਾ ਮਹਾ ਮੂਰਖੋ ਕਾ ਹੀ ਤੋ ਕਾਮ ਹੈ। ਅਰ ਜੋ ਤੂੰ ਕਹੇ *[5]ਯਗ ਤਪ, ਦਾਨਾਦਿ ਕੋ ਕਰ ਕਰ[6] ਸੂਰਗਾਦਿਕ[7] ਭੋਗ ਪ੍ਰਾਪਤ ਹੋਤੇ ਹੈ, ਤਾਂ ਤੇ ਮੈ ਸੂਰਗਾਦਿਕ ਭੋਗੋ ਕੇ ਨਿਮਿਤਿ ਸਦਾ ਯਗ,ਤਪ,ਦਾਨਾਦਿਕ ਹੀ ਕਰਤਾ ਰਹੋਗਾ,ਤਿਨ ਕਾ ਫਲ ਭੋਗ ਭੋਗਤਾ ਹੀ ਰਹੌਗਾ। ਸੋ ਬਾਤ ਭੀ ਤੋ ਤੇਰੀ ਨਿਕੰਮੀ ਹੀ ਹੈ '* ਸੋਈ (ਗੁਰ)[8] ਕਹਿਤੇ ਹੈ।

## ਸਹਸ ਸਿਆਣਪਾ ਲਖ ਹੋਹਿ ਤ ਇਕ ਨਾ ਚਲੈ ਨਾਲਿ।

ਜੋ ਤੂ ਹਜਾਰੋ ਲਾਖੋ ਸਿਆਣਪਾ ਭੀ ਕਰੇਗਾ ਜੋ ਸਦਾ ਹੀ ਮੋ ਕੋ ਭੋਗ ਬਣੇ ਰਹੇ, ਸੋ ਏਕ ਸਿਆਣਪ ਭੀ ਤੋ ਤੇਰੀ ਪੇਸ ਨਾ ਜਾਏਗੀ। [9]*ਕਾਹੇ ਤੇ, ਸਦਾ ਭੋਗ ਕਿਸੀ ਕੋ ਹੀ ਨਹੀਂ ਬਣੇ ਰਹਿਤੇ * ਇਸ ਪਰ ਪ੍ਰਮਾਣ ਕਹਿਤੇ ਹੈਂ।

(ਸਰਬ ਸਾਸਤ੍ਰ ਪੁਰਾਣ ਮੋ ਲਿਖਾ ਹੈ)[10]—ਜੋ ਤੇ ਕਛ ਸੰਚੈ ਹੈ ਤਿਨ ਕਾ ਅੰਤ ਖਰਚ।

---

1. ਲਈ, ਵਾਸਤੇ।
2. *ਅਥਵਾ ਦੁਖ ਰੂਪ ਹੂਆ ਅਰ ਜੋ ਤੂ ਭੋਗੋ ਕੇ ਉਤਮ ਮਾਨ ਕਰ ਭੋਗੋ ਕੋ ਪ੍ਰਾਪਤ ਨਮਿਤ ਤਪ ਯੱਗ ਆਦਿਕ ਕੀਆ ਚਾਹੈ, ਤਤ੍ਰੈ ਭੀ ਤੂ ਕ੍ਰਿਤਾਰਥ ਨਾ ਹੋਵੇਗਾ*(ਭਾ. ਵਿ. 138 , ਪੰ: 6/ਅ)।
3. ਭਾ. ਵਿ. 138 (ਪੰ: 6/ਅ)।
4. ਲਈ, ਵਾਸਤੇ।
5. *ਮੈ ਸਦਾ ਭੋਗੋਂ ਕੋ ਨਮਿਤ ਯਤਨ ਕਰੋਗਾ, ਤਿਸਕਾ ਫਲ ਸਦਾ ਭੋਗਤਾ ਰਹੋਂਗਾ ਸੋ ਭੀ ਤੋ ਨਾ ਹੋਇਆ। *(ਭਾ. ਵਿ. 138. ਪੰ: 7/ੳ)।
6. ਕਰਕੇ।
7. ਸਵਰਗ ਆਦਿਕ।
8. ਭਾ. ਵਿ. 138 (ਪੰ: 7/ੳ)।
9. *ਸਦਾ ਭੋਗੁ ਕਿਸੀ ਕੋ ਕਬੀ ਰਹੈ ਨਾਹੀ, ਨਾ ਸਦਾ ਦੇਹਿ ਸਾਥ ਹੀ ਸੰਜੋਗ ਰਹਿਤਾ ਹੈ, ਨਾ ਭੋਗੁ ਸਾਥ ਹੀ। *(ਭਾ. ਵਿ. 138, ਪੰ: 7/ੳ)। 'ਕਾਹੇ ਤੇ' ਇਹ ਸ਼ਬਦ ਨਿਜੀ ਪੋਥੀ ਵਿਚ ਨਹੀਂ ਹਨ।
10. ਨਿਜੀ ਪੋਥੀ (ਪੰਨਾ 21/ਅ)।

ਪੀਛੈ ਬਡੇ ਬਡੇ ਰਾਜਾ ਹੂਏ [1]ਜਿਨ ਕਾ ਸਪਤ ਦ੍ਵੀਪ ਪ੍ਰਿਥੀ ਪਰ ਰਾਜ ਹੂਆ, ਤਿਨ ਕੇ ਧਨ ਕਹਾ ਗਏ, ਖਰਚ ਹੀ ਤੋ ਹੋ ਗਏ। ਅਰ ਜੇਤੀਆਂ ਕਛੁ ਉਚਿਆਈਆ (ਹੈ)[2] ਤਿਨ ਕਾ ਅੰਤ ਗਿਰਨਾ ਕਹਾ ਤਕਰ[3] ਅਕਾਸ ਵਿਖੇ ਪੌੜੀਆਂ ਬਾਧ ਕਰ ਚੜੇਗਾ, ਅੰਤ ਗਿਰੇਗਾ। ਅਰ ਜੋ ਮਰਾਤਬੇ ਕੋ ਹੀ ਊਚਾ ਮਾਨੀਏ ਤੌ ਮਰਾਤਬਾ ਭੀ ਸਦਾ ਕਿਸੇ ਕੌ ਹੀ ਨਹੀ ਰਹਿਤਾ, ਤਿਸ ਤੇ ਭੀ ਗਿਰਤਾ ਹੈ। ਅਰ ਜੇਤੇ ਸੰਯੋਗ ਹੈ ਤਿਨਕਾ ਅੰਤ ਵਿਯੋਗ, ਕਹਾ ਤਕਰ ਮਿਲਾ ਰਹੇਗਾ, ਅੰਤ ਵਿਛੋੜਾ ਹੋਵੇਗਾ। ਅਰ ਜੇਤਾ ਕਛੁ ਜੀਵਣਾ ਹੈ ਤਿਸ ਕਾ ਅੰਤ ਮਰਣਾ। ਜੋ ਲਾਖੋ ਬਰਸ ਜੀਵੇਗਾ, ਤੌ ਭੀ ਮਰੇਗਾ। ਜੋ ਪਦਾਰਥ ਇਸਥਾਈ ਹੈ ਹੀ ਨਹੀ ਤਿਨ ਕੇ ਨਿਮਿਤਿ[4] ਯਤਨ ਕਰਣਾ ਮਹਾ ਮੂਰਖੋ ਕਾ ਹੀ ਤੋ ਕਾਮ ਹੈ।

**ਸਿਖ ਵਚਨੰ:**

ਸ੍ਰੀ ਗੁਰ ਕ੍ਰਿਪਾ ਨਿਧਾਨ, ਯਤਨ ਕਹੋ ਮੈ ਕਿਹ ਲੀਏ।
ਜੋ ਕਛੁ ਕਹੋ ਪ੍ਰਮਾਣ, ਕ੍ਰਿਪਾ ਕਰੋ ਮੁਹਿ ਦੀਨ ਪਰ।

ਇਹ ਤੋ ਸਿਖ ਕਾ ਵਚਨ ਹੈ, ਤਿਸੀ ਕਾ ਉਤਰ ਗੁਰ ਕਹਿਤੇ ਹੈ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।**

ਮੈ ਸਚਿਆਰ ਕੈਸੇ ਹੋਵੌਂ ? ਸਤਿ ਰੂਪ ਜੋ ਪ੍ਰਮੇਸਵਰ ਹੈ, ਤਿਸ ਕੀ ਪ੍ਰਾਪਤਿ ਮੇਰੇ ਤਾਈ ਕੈਸੇ ਹੋਵੇ ? ਅਰ ਝੂਠਾ ਜੋ ਹੈ ਜਗਤ ਤਿਸ ਵਿਖੇ ਅਨੰਤ ਜਨਮ ਜੋ ਪਾਏ ਹੈ, ਤਿਨ ਜਨਮੋ ਕੇ ਮਲੀਨਤਾ ਕੇ ਸੰਸਕਾਰੋ ਕੀ ਜੋ ਅੰਤਹ-ਕਰਣ ਵਿਖੇ ਪੰਕਤਿ ਬੰਧ ਰਹੀ ਹੈ, ਜੋ ਪੰਕਿਤ ਪ੍ਰਮੇਸਵਰ ਕੀ ਓਰ[5] ਨਹੀ ਆਵਣੇ ਦੇਤੀ, ਸੋ ਪੰਕਿਤ ਕੈਸੇ ਟੂਟੇ ? ਯਤਨ ਇਸ ਕੇ ਨਿਮਿਤਿ[6] ਕੀਆ ਚਾਹੀਤਾ ਹੈ, ਔਰ ਸਭ ਯਤਨ ਨਿਕੰਮੇ[7] ਹੀ ਹੈ।

**ਸਿਖ ਵਚਨੰ:**[8]

ਸ੍ਰੀ ਗੁਰ ਕ੍ਰਿਪਾ ਨਿਧਾਨ, ਯਾ ਨਿਮਿਤਿ ਕਿਆ ਯਤਨ ਹੈ।
ਕਰਹੁ ਕ੍ਰਿਪਾ ਸੁ ਗਿਆਨ, ਦਾਸਨ ਦਾਸ ਤਿਹਾਰ ਹੋ।

ਇਹ ਜੋ ਸਿਖ ਕਾ ਵਚਨ ਹੈ, ਤਿਸੀ ਕਾ ਉਤਰ ਗਰ ਕਹਿਤ ਹੈ।

---

1. 'ਜਿਨ ਕਾ ਸਪਤ..........ਕਹਾ ਗਏ'—ਇਹ ਪਾਠ ਨਿਜੀ ਪੋਥੀ ਵਿਚ ਨਹੀਂ ਹੈ। ਇਹ ਪਾਠ ਉਸ ਪੋਥੀ ਵਿਚ ਕੁਝ ਪ੍ਰਸੰਗ ਤੋਂ ਹਟ ਕੇ ਅਗੇ ਆਇਆ ਹੈ, ਜੋ ਉਥੇ ਆਉਣਾ ਠੀਕ ਨਹੀਂ ਹੈ।
2. ਨਿਜੀ ਪੋਥੀ, (ਪੰ: 22/ੳ)।
3. ਤਕ, ਤੀਕ।
4. ਲਈ, ਵਾਸਤੇ।
5. ਵਲ, ਪਾਸੇ।
6. ਲਈ, ਵਾਸਤੇ।
7. ਵਿਅਰਥ (ਭਾ. ਵਿ. 138, ਪੰ: 7/ਅ)।
8. ਸਿਖੋ ਵਾਚੁ (ਭਾ. ਵਿ. 138, ਪੰ: 7/ਅ)।

## ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ । 1 ।

'ਹੁਕਮ' ਜੋ ਹੈ ਪ੍ਰਮੇਸਵਰ ਕੀ ਆਗਿਆ ਅਰ 'ਰਜਾਇ' ਜੋ ਹੈ ਪ੍ਰਮੇਸਵਰ ਕੀ ਮਰਜੀ ਤਿਸੀ ਕੇ ਅਨੁਸਾਰ ਚਲਣਾ, ਸੋ ਵਿਧਾਤਾ ਨੇ ਇਸ ਕੇ ਸਾਥ ਲਿਖਿ ਦੀਆ ਹੈ। ਜੋ ਪ੍ਰਮੇਸਵਰ ਕੀ ਰਜਾਇ ਮੋਂ ਚਲੇਗਾ ਤੋ ਸੰਸਾਰ ਸਾਗਰ ਤੇ ਪਾਰ ਉਤਰੇਗਾ। ਅਰ ਜੋ ਪ੍ਰਮੇਸਵਰ ਕੀ ਰਜਾਇ ਤੇ ਬਾਹਰ ਹੋਵੇਗਾ ਤੋ ਸੰਸਾਰ ਸਾਗਰ ਮੈ ਡੂਬੇਗਾ, ਜਨਮਤਾ ਮਰਤਾ ਹੀ ਰਹੇਗਾ। ਤੇਰਾ ਨਿਸਤਾਰਾ[1] ਕਬੀ ਹੋਵੇਗਾ ਨਹੀ[2]।

'ਹੁਕਮ ਰਜਾਈ ਚਲਣਾ' ਇਹ (ਸ੍ਰੀ ਗੁਰੂ)[3] ਬਾਬਾ ਨਾਨਕ ਕੇ ਮੁਖਾਰਬਿੰਦ ਕੇ ਕੈਸੇ ਅਖਰ ਹੈ ? ਜੇ ਕੋਈ ਲਾਖੋਂ ਦਸਤੇ ਕਾਗਜੋਂ ਕੇ ਲਿਖਗਾ ਤੌ ਭੀ ਤੋ ਇਨ ਕਾ ਅਰਥ ਨਾ ਸੰਪੂਰਣ ਹੋ ਸਕੇਗਾ। (ਕਾਹੇ ਤੇ)[4] ਜੇਤਾ ਵੇਦ, ਸਾਸਤ੍ਰ, ਪੁਰਾਣ ਹੈ ਸੋ (ਸਭ)[5] ਪ੍ਰਮੇਸਵਰ ਕਾ 'ਹੁਕਮ-ਰਜਾਇ'[6] ਹੀ ਤੋ ਹੈ। ਲਿਖਣੇ ਵਾਲਾ ਕਹਾਂ ਤਕ ਲਿਖੇਗਾ। ਜੋ ਹਜਾਰੋ ਜਨਮ ਪਾਵੇਗਾ ਤੌ ਭੀ ਤੌ ਨਾ ਸੰਪੂਰਣ ਲਿਖਿ ਸਕੇਗਾ। ਤਾਂ ਤੇ ਯਥਾ ਸਕਤਿ ਥੋੜਾ ਸਾ ਅਰਥ ਇਸ ਕਾ ਲਿਖਤੇ ਹੈ।

**ਵੇਦ ਵਚਨੰ:**

ਇਹ ਸਰਬ ਜਗਤ ਬ੍ਰਹਮ ਰੂਪ ਹੀ ਹੈ, ਦੂਸਰਾ ਕੋਈ ਭੀ ਨਾਹੀ। ਬ੍ਰਹਮ ਕੇ ਜਾਨਣੇ ਵਾਲਾ ਬ੍ਰਹਮ ਹੀ ਹੋਤਾ ਹੈ। ਅਬ ਗੁਰ ਕਹਿਤੇ ਹੈ ਸਿਖ ਕੋ—(ਇਹ ਵੇਦ ਵਚਨ ਪ੍ਰਮੇਸਵਰ ਕੀ ਰਜਾਇ ਹੈ)[7] ਸਰਬ ਪੂਰਣ ਬ੍ਰਹਮ ਦੇਖ ਤੂੰ ਭੀ ਬ੍ਰਹਮ ਰੂਪ ਹੀ ਹੋਵੇਗਾ।

**ਸਿਖ ਵਚਨੰ :**

ਸਰਬ ਬ੍ਰਹਮ ਕੋ ਰੂਪ ਇਹ ਤੋ ਜਾਨਨਾ ਕਠਨ ਹੈ। 'ਨਾਸੇ ਭ੍ਰਮ ਤਮ ਕੂਪ ਜਾਤੇ ਸੁਗਮ ਕਹੋ ਗੁਰੋ'। ਅਬ ਗੁਰ ਇਸ ਤੇ ਸੁਗਮ ਪ੍ਰਮੇਸਵਰ ਕੀ ਰਜਾਇ ਉਪਦੇਸ਼ ਕਰਤੇ ਹੈ।

'ਗੀਤਾ' ਮੋ ਲਿਖਾ ਹੈ, ਸ੍ਰੀ ਕ੍ਰਿਸ਼ਨ ਮਹਾਰਾਜ ਕਹਤੇ ਹੈ ਅਰਜੁਨ ਕੋ—ਹੇ ਕੁੰਤੀ ਕੇ ਪੁਤਰ ! ਤੂ ਜੋ (ਕਛੁ ਭੋਗ ਕਰੈ ਅਰ ਜੋ)[8] ਕਛੁ ਕਰਮ ਕਰੇ ਅਰੁ ਜੋ (ਕਿਛੁ)[9] ਭੋਜਨ ਕਰੇ, ਜੋ ਹੋਮ ਕਰੇ, ਜੋ ਦਾਨ ਕਰੇ, ਜੋ ਤਪ ਕਰੇ ਸੋ ਮੇਰੇ ਵਿਖੇ ਅਰਪਣ ਕਰ।[10] ਇਸ ਪ੍ਰਕਾਰ ਕਰਤਾ ਹੂਆ ਸੁਭਾਸੁਭ ਫਲ ਕੇ ਦੇਣੇ ਵਾਲੇ ਜੋ ਹੈ, ਸੁਭਾਸੁਭ ਕਰਮ, ਸੋਈ ਆਵਾਗੋਣ ਕੇ ਦੇਵਣੇ ਵਾਲੇ

1. ਮੁਕਤੀ, ਛੁਟਕਾਰਾ।
2. ਇਥੋਂ ਅਗੇ ਪੰਨਾ 21/ੳ ਦੀਆਂ ਕੁਝ ਵਿਵਾਦ ਸੂਚਕ ਅਪ੍ਰਸੰਗਿਕ ਪੰਕਤੀਆਂ ਛਡੀਆਂ ਹਨ।
3. ਭਾ. ਵਿ. 138 (ਪੰ: 8/ੳ)
4. ਭਾ. ਵ. 138 (ਪੰ: 8/ੳ); ਨਿਜੀ ਪੋਥੀ (ਪੰ: 23/ਅ)।
5. ਭਾ, ਵਿ. 138 (ਪੰ: 8/ੳ)
6. ਆਗਿਆ (ਭਾ. ਵਿ. 138, ਪੰ: 8/ੳ)।
7. ਨਿਜੀ ਪੋਥੀ, ਪੰ: 24/ੳ
8. ਭਾ. ਵਿ. 138 (ਪੰ: 8/ਅ)।
9. ਭਾ. ਵਿ. 138 (ਪੰ. 8/ਅ)।
10. ਇਸ ਤੋਂ ਬਾਦ ਪ੍ਰਸਤੁਤ ਪੋਥੀ ਵਿਚ "ਇਸ ਪ੍ਰਕਾਰ ਕਰ" ਸ਼ਬਦ ਵੀ ਲਿਖੇ ਹਨ ਜੋ ਨਿੱਜੀ ਅਤੇ ਭਾ. ਵਿ. 138 ਪੋਥੀਆਂ ਵਿਚ ਨਹੀਂ ਹਨ ਅਤੇ ਪ੍ਰਕਰਣ ਵਿਚ ਫਾਲਤੂ ਵੀ ਹਨ।

ਬੰਧਨ ਹੈ, ਇਨ ਬੰਧਨੋ ਤੇ ਮੁਕਤਿ ਹੋਵੇਗਾ। ਔਰ ਤੌ ਸਰਬ ਜਗਤ ਕਰਮ ਜਾਲ ਮੋ ਬੰਧਾ ਹੂਆ ਹੈ, ਕਰਮ-ਬੰਧਨ ਤੇ ਮੁਕਤ ਤੋ ਏਕ ਮੈ ਹੀ ਹੋ। ਤਾਂ ਤੇ ਤੂ ਮੇਰੇ ਹੀ ਸ੍ਵਰੂਪ ਵਿਖੇ ਲੀਨ ਹੋਵੇਗਾ। ਗੁਰ ਕਹਿਤੇ ਹੈ ਸਿਖ ਕੌ[1]—*ਇਹ ਉਸ ਤੇ ਸੁਗਮ ਦੂਸਰੀ ਪ੍ਰਮੇਸਵਰ ਕੀ ਰਜਾਇ ਹੈ।* ਕਰਮ ਫਲ ਪ੍ਰਮੇਸਵਰ ਵਿਖੇ ਅਰਪਣ ਕਰ, ਤੂ ਪ੍ਰਮੇਸਵਰ ਕੇ ਸ੍ਵਰੂਪ ਵਿਖੇ ਲੀਨ ਹੋਵੇਗਾ।

**ਸਿਖ ਵਚਨੰ :**

ਸ੍ਰੀ ਗੁਰ ਕ੍ਰਿਪਾ ਨਿਧਾਨ, ਇਹ ਭੀ ਹੋਨੋ ਕਠਨ ਹੈ।
ਆਪ ਹੋਇ ਨਿਹਕਾਮ, ਫਲ ਅਰਪਣ ਜਗਦੀਸ ਮੋ[2]।
ਜਾ ਤੇ ਹੋਇ ਸੁਜਾਨ, ਸੁਗਮ ਉਪਾਵ ਕਹੋ ਗੁਰੂ।[3]

[4]*ਅਬ ਗੁਰ ਇਸ ਤੇ ਭੀ ਸੁਗਮ ਪ੍ਰਮੇਸਵਰ ਕੀ ਰਜਾਇ ਉਪਦੇਸ ਕਰਤੇ ਹੈ :*

'ਵਾਰਾਹ ਪੁਰਾਣ' ਮੋ ਲਿਖਾ ਹੈ, ਨਾਰਾਯਣ ਕਹਿਤੇ ਹੈ ਲਖਮੀ ਕੌ—ਹੇ ਨਾਰਾਯਣ[5]। ਹੇ ਅਚੁਤ ! ਹੇ ਅਨੰਤ ! ਹੇ ਵਾਸਦੇਵ ! (ਹੇ ਗੋਬਿੰਦੁ ! ਹੇ ਰਾਮ ! ਹੇ ਨਰ ਸਿੰਘ ! ਹੇ ਮਾਧਵਾ ! ਹੇ ਦਾਮੋਦਰੁ ! ਹੇ ਗੋਪੀਨਾਥ)[6]—ਐਸੇ ਜੋ ਨਰ ਨਿਰੰਤਰ ਪ੍ਰਿਥਵੀ ਵਿਖੇ ਕੀਰਤਨ ਕਰਤਾ ਹੈ ਸੋ ਮੇਰੇ ਸ੍ਵਰੂਪ ਵਿਖੇ ਲੀਨ ਹੋਤਾ ਹੈ। 'ਯਾਗਵਲਕ ਸਾਸਤ੍ਰ' ਮੋ ਲਿਖਾ ਹੈ, ਯਾਗਵਲਕ ਰਿਖਿ ਕਹਿਤਾ ਹੈ। ਰਾਜਾ ਜਨਕ ਕੋ—ਹੇ ਰਾਜਨ ! ਵਿਸਨੁ ਨਾਮੋ ਕਾ ਜੋ ਕੀਰਤਨੁ ਕਰਣਾ ਹੈ ਤਿਸ ਵਿਚ[7] ਦੇਸ, ਕਾਲ ਕਾ ਕਛੁ ਨੇਮ ਹੀ ਨਹੀ। ਚਲਤਾ ਹੂਆ, ਖੜਾ ਹੂਆ, ਸੋਤਾ ਹੂਆ, ਪੀਤਾ ਹੂਆ,[8]ਖਾਤਾ ਹੂਆ, ਜਪਤਾ ਹੂਆ, ਕ੍ਰਿਸਨ, ਕ੍ਰਿਸਨ ਐਸੇ ਕਹਿ ਕਰ ਪਾਪੋ ਕਾ ਜੋ ਹੈ ਅਵਰਣ,[9] ਜੋ ਇਸ ਕੋ ਸਰਬ ਪੂਰਣ ਬ੍ਰਹਮ ਨਹੀ ਦੇਖਣੇ ਦੇਤਾ, ਤਿਸ ਤੇ ਮੁਕਤ ਹੋਤਾ ਹੈ।

'ਸਿਵ ਰਹਸ' ਮੋ ਲਿਖਾ ਹੈ, ਵਿਆਸ ਜੀ ਕਹਿਤੇ ਹੈ ਸਰਬ ਜਗਤ ਕੋ—ਸੰਕਰ ਇਹ ਜੋ ਨਾਮ ਹੈ, ਜਿਸ ਕੀ ਜਿਹ੍ਵਾ ਕੇ [10]ਅਗ੍ਰ ਵਿਖੇ ਸਦਾ ਵਸਤਾ ਸੋ ਪੁਰਖ ਦੁਖ ਭਾਗੀ ਕਬੀ ਹੀ ਨਹੀ ਹਤਾ। ਮੈ ਸਤਿ ਕਹਿਤਾ ਹੋ, ਸਤਿ ਕਹਿਤਾ ਹੋ, ਇਸ ਮੋ ਕਛੁ ਸੰਦੇਹ ਹੀ ਨਹੀ। ਮਹਾਦੇਵ,

---

1. *ਇਹੁ ਪ੍ਰਮੇਸੁਰੁ ਕੀ ਆਗਜਾ ਹੈ। *(ਭਾ. ਵਿ. 138, ਪੰ: 9/ੳ)।
2. ਕੌ (ਭਾ. ਵਿ. 138, ਪੰ: 9/ੳ)।
3. ਇਹ ਚਰਣ ਭਾ. ਵਿ. 138 ਵਿਚ ਨਹੀਂ ਹੈ।
4. *ਅਬ ਗੁਰ ਸੁਗਮ ਤੇ ਸੁਗਮ ਉਪਾਵ ਕਹਤੇ ਹੈ। *(ਭਾ. ਵਿ. 138, ਪੰ: 9/ੳ)
5. ਇਹ ਸ਼ਬਦ ਨਿਜੀ ਪੋਥੀ ਵਿਚ ਨਹੀਂ ਹੈ।
6. ਭਾ. ਵਿ. 138 (ਪੰ: 9/ੳ)।
7. ਵਿਖੇ (ਨਿਜੀ ਪੋਥੀ, 25/ਅ)।
8. 'ਖਾਤਾ ਹੂਆ' ਇਹ ਪਾਠ ਨਿਜੀ ਪੋਥੀ ਵਿਚ ਨਹੀਂ ਹੈ।
9. ਪਰਦਾ
10. ਅਗ਼ਲੇ ਹਿਸੇ ਵਿਚ, ਭਾਵ ਜੀਭ ਤੇ।

ਮਹਾਦੇਵ, ਮਹਾਦੇਵ—ਇਹ ਜੋ ਧੁਨਿ ਹੈ, ਸੋ ਧੁਨਿ ਕੈਸੀ ਹੈ ? ਸੰਸਾਰ ਕਾ ਬੀਜ ਜੋ ਹੈ ਅਵਿਦਿਆ ਤਿਸ ਕੇ ਜਲਾਵਣੇ ਵਾਲੀ ਦਾਵਾਗਨਿ[1] ਹੈ। ਮੈ ਸਤਿ ਕਹਿਤਾ ਹੋ, ਸਤਿ ਕਹਿਤਾ ਹੋ, ਇਸ ਮੇ ਕਛੁ ਸੰਦੇਹ ਹੀ ਨਹੀ। ਫੇਰ ਏਹ ਧੁਨਿ ਕੈਸੀ ਹੈ ? ਸੰਸਾਰ ਰੂਪੀ ਸਰਪ ਨੇ ਜੋ ਕਾਟੇ ਹੈ ਤਿਨ ਕੋ ਪਰਮ ਔਖਧ[2] ਹੈ। ਇਸ ਤੇ ਪਰੇ ਔਰ ਕੋਈ ਉਤਮ ਔਖਧ ਹੈ ਹੀ ਨਹੀ। ਮਹਾਦੇਵ, ਮਹਾਦੇਵ ਐਸੇ ਇੰਦ੍ਰੀਓ ਕੋ ਵਸ ਕਰ ਕਰ ਉਚਾਰਣ ਕਰਤਾ ਹੂਆ ਮੌਤ ਕੋ ਭੀ ਕਛੁ ਨਹੀਂ ਗਣਤਾ। ਮੈ ਕਹਿਤਾ ਹੋ, ਸਤਿ ਕਹਿਤਾ ਹੋ।

'ਕਾਸੀ ਖਾਂਡ' ਮੇ ਲਿਖਾ ਹੈ, ਧਰਮ ਰਾਜਾ ਕਹਿਤੇ ਹੈ ਯਮਦੂਤੋ ਕੋ—ਹੇ ਗੋਬਿੰਦ ! ਹੇ ਮਧਵ ! ਹੇ ਮੁਕੰਦ ! ਹੇ ਹਰੇ ! ਹੇ ਮਰਾਰੇ ! ਹੇ ਸੰਭੋ ! ਹੇ ਸਿਵ ! ਹੇ ਈਸ ! ਹੇ ਸਸਿ ਸੇਖਰ ! ਹੇ ਸੂਲ ਪਾਣੇ ! ਹੇ ਦਾਮੋਦਰ ! ਹੇ ਅਚੁਤ ! ਹੇ ਜਨਾਰਦਨ ! ਹੇ ਵਾਸੁਦੇਵ ! ਐਸੇ ਜੋ ਵਿਸਨੁ, ਸਿਵ ਨਾਮੋ ਕਾ ਉਚਾਰਣ ਕਰਤੇ ਹੈਂ ਤਿਨ ਕਾ ਤੁਮ ਨੇ ਤਿਆਗ ਕਰਣਾ, ਤਿਨ ਕੇ ਨਿਕਟ ਨਹੀ ਜਾਣਾ।

ਸਿਕੰਦ ਕੁਮਾਰ ਮਹਾਦੇਵ ਕੇ ਪੁਤ੍ਰ ਕਹਿਤੇ ਹੈਂ ਅਗਸਤਿ ਮੁਨਿ ਕੌ—ਹੇ ਬ੍ਰਾਹਮਣੋ ਵਿਖੇ ਸ੍ਰੇਸਟ ! ਪ੍ਰਿਥਵੀ ਵਿਖੇ ਆਵਣੇ ਵਾਲਾ ਜੋ ਹੈ ਆਪਣੇ ਟਹਲੀਓ ਕਾ ਸੰਮੂਹ ਤਿਸ ਕੋ ਇਸ ਪ੍ਰਕਾਰ ਧਰਮ ਰਾਜਾ ਉਪਦੇਸ ਕਰਤੇ ਹੈਂ; ਔਰ ਭੀ ਜੋ ਹਰਿ-ਹਰਾਂ ਕੇ ਚਿਹਨ ਧਰਣੇ ਵਾਲੇ ਪ੍ਰਿਥਵੀ ਮੇ ਹੈ ਤਿਨ ਕਾ ਭੀ ਤੁਮ ਨੇ ਤਿਆਗ ਕਰਣਾ। ਮੈ ਤੁਮ ਕੌ ਵਾਰੰ ਵਾਰ ਕਹਿਤਾ ਹੋ ਤਿਨ ਨੇ ਨਿਕਟ ਤੁਮ ਨੇ ਨਹੀਂ ਜਾਣਾ। ਗੋਪੀ ਚੰਦਨ ਕਾ[3] ਉਰਧ ਪੁੰਡਰ ਤਿਲਕ ਅਰੁ ਤੁਲਸੀ ਮਾਲਾ, ਇਹ ਤੋ 'ਹਰਿ' ਵਿਸਨੁ ਕਾ ਚਿਹਨੁ ਹੈ। ਵਿਭੂਤਿ[4] ਕਾ ਤ੍ਰਿਪੁੰਡਰ[5] ਤਿਲਕ ਅਰੁ ਰਦ੍ਰਾਖ ਕੀ ਮਾਲਾ, ਇਹ 'ਹਰਾ' ਮਹਾਦੇਵ ਕਾ ਚਿਹਨ ਹੈ। ਮੈ ਤੁਮ ਕੌ ਵਾਰੰਵਾਰ ਸਤਿ ਕਹਿਤਾ ਹੋ ਇਨ ਕੇ ਨਿਕਟ ਤੁਮ ਨੇ ਨਹੀ ਜਾਣਾ।

ਅਬ ਗੁਰ ਕਹਿਤੇ ਹੈ ਸਿਖ ਕੌ—ਇਹ ਪੁਰਾਣੋ ਕੇ ਵਚਨ ਪ੍ਰਮੇਸਵਰ ਕੀ[6] ਸੁਗਤ ਤੇ ਸੁਗਮ ਆਗਿਆ ਹੈ, ਵਿਸਨੁ ਨਾਮ ਵਿਖੇ ਤੇਰੀ ਰੁਚਿ ਹੋਇ ਤੌ 'ਵਿਸਨੁ' ਨਾਮ ਜਪੁ, ਸਿਵ ਨਾਮ ਵਿਖੇ ਰੁਚਿ ਹੋਇ ਤੌ 'ਸਿਵ' ਨਾਮ ਜਪੁ। ਤੁਲਸੀ, ਗੋਪੀ, ਚੰਦਨੁ, ਰੁਦ੍ਰਾਖ, ਵਿਭੂਤ ਹੀ ਧਾਰਣ ਕਰ। ਯਮ ਕੀ ਫਾਸੀ ਤੇ ਛੂਟ ਜਾਇਗਾ। ਨਾਮ ਜਪਣੇ ਵਿਖੇ ਦੇਸ, ਕਾਲ ਕਾ ਕਛੁ ਨੇਮ ਨਹੀ ਹੈ।

1. ਜੰਗਲ ਦੀ ਅਗ।
2. ਦਵਾਈ, ਉਪਚਾਰ, ਇਲਾਜ।
3. ਕਮਲ ਦੇ ਫੁਲਾਂ ਨੂੰ ਰਗੜ ਕੇ ਉਪਰ ਵਲ ਖਿਚ ਕੇ ਲਗਾਇਆ ਤਿਲਕ।
4. ਰਾਖ, ਛਾਈ, ਸੁਆਹ।
5. 'ਤ੍ਰਿ' ਨਿਜੀ ਪੋਥੀ ਵਿਚ ਨਹੀਂ ਹੈ।
6. 'ਸੁਗਤ ਤੇ'—ਇਹ ਪਾਠ ਨਿਜੀ ਪੋਥੀ ਵਿਚ ਨਹੀਂ ਹੈ।

ਸਮਗ੍ਰੀ ਮੂਲ ਸੈ ਕਛੁ ਚਾਹੀਤੀ ਹੀ ਨਹੀ, ਜਿਸ ਪ੍ਰਕਾਰ ਜਪ ਸਕੇ ਤਿਸੀ ਪ੍ਰਕਾਰ ਜਪੁ, ਤੂੰ ਕ੍ਰਤਾਰਥ[1] ਹੋਵੇਗਾ। ਅਬ ਈਹਾਂ ਕਛੁ ਨਿਰਣੇ ਕੇ ਨਿਮਿਤਿ[2] ਲਿਖਿਤੇ ਹੈ। ਹਮਾਰੇ ਲਿਖੇ ਪਰ ਜੋ ਕੋਈ ਆਸੰਕਾ[3] ਕਰੇ—ਪੁਰਾਣੋ ਕੇ ਵਚਨ ਤੁਮ ਨੇ ਲਿਖੇ, ਸੋ ਹਛਾ ਕੀਆ। ਵਚਨ ਸੋਈ ਕਾਮ ਕਾ ਹੈ ਜਿਸ ਪਰ ਪ੍ਰਮਾਣ ਪਾਈਤੇ ਹੈ। ਅਰ ਜਿਸ ਪਰ ਪ੍ਰਮਾਣ ਨਹੀ ਪਾਈਤੇ, ਸੋ ਵਚਨ ਕਿਸੀ ਕਾਮ ਕਾ ਨਹੀ, ਤਿਸ ਕੋ ਕੋਈ ਮਾਨਤਾ ਹੀ ਨਹੀ। ਪਰੰਤੂ ਸਿਖ ਕੇ ਵਚਨ ਤੋ ਜਪ ਜੀ ਮੋ ਲਿਖੇ ਨਹੀ ਥੇ ਤੁਮ ਨੇ ਕਹਾ ਤੇ ਪਾਏ।

ਤਿਸ ਕਾ ਉਤਰ—ਧਾਨ ਕਾ ਖੇਤ ਪਰਾਲ ਤੇ ਸਿਆਨਿਓ। ਖੇਤ ਤੋ ਧਾਨ ਕਾ ਨਹੀ ਦੇਖਾ, ਪਰਾਲੀ ਤੋ ਦੇਖੀ। ਤਾਂ ਤੇ ਪਰਾਲੀ ਨੇ ਹੀ ਖੇਤ ਸਿਧ ਕੀਆ, ਬਿਨਾ ਖੇਤ ਪਰਾਲੀ ਹੋਤੀ ਤੋ ਨਹੀ। ਤੈਸੇ ਹੀ ਉਤਰ ਤੋ ਬਾਬਾ ਨਾਨਕ ਕੇ ਵਚਨੋ ਵਿਖੇ ਦ੍ਰਿਸਟ ਆਏ। ਪ੍ਰਸਨ ਤੋ ਨਹੀ ਦੇਖੇ, ਬਿਨਾ ਪ੍ਰਸਨ ਉਤਰ ਹੋਤਾ ਤੋ ਨਹੀ। ਤਾਂ ਤੇ ਉਤਰੋ ਨੇ ਹੀ ਪ੍ਰਸਨ ਸਿਧ ਕੀਏ। ਅਰ ਇਨ ਪ੍ਰਸਨੋ ਕਾ ਬੀਜ ਹਮ ਨੇ ਪਾਇਆ, ਆਦਿ ਵਿਖੇ ਹੀ ਜੋ ਲਿਖਿਤੇ ਹੈਂ 'ਜਪੁ'। ਇਸ ਕਾ ਅਰਥ ਤੋ ਇਹੀ ਪ੍ਰਤੀਤ ਹੋਤਾ ਹੈ—ਤੂ ਜਪੁ ਕਰੁ। ਤਬੀ ਤੋ ਕਹਿਤੇ ਹੈ—ਜੋ ਕੋਈ ਆਗੇ ਹੈ। ਜੋ ਆਗੇ ਕੋਈ ਨ ਹੋਤਾ ਤੋ 'ਜਪ ਕਰ' ਕਿਸ ਕੋ ਕਹਿਤੇ। ਆਗੇ ਕੌਣ? 'ਤੂ ਜਪ ਕਰ'—ਇਹ ਉਪਦੇਸ ਵਚਨ ਹੈ। ਸੋ ਉਪਦੇਸ ਗੁਰੋ ਕਾ ਸਿਖ ਪ੍ਰਤਿ ਹੀ ਹੋਤਾ ਹੈ, ਔਰ ਪ੍ਰਤਿ ਹੋਤਾ ਹੀ ਨਹੀ। ਤਾਂ ਤੇ 'ਜਪੁ' ਇਹ ਜੋ ਬਾਬਾ ਨਾਨਕ ਕੇ ਮੁਖਾਰ-ਬਿੰਦ ਕੇ ਦੋ ਅਖਰ[4] ਤਿਨੋ ਨੇ ਹੀ ਸਿਖ ਸਿਧ ਕੀਆ। ਜੋ ਗੁਰੋ ਨੇ ਕਹਾ ਸਿਖ ਕੋ ਤੂ ਜਪ ਕਰ। ਤਬ ਸਿਖ ਭੀ ਤੋ ਪੂਛੇਗਾ—ਮਹਾਰਾਜ! ਮੈ ਕਿਆ ਜਪ ਕਰੋ। ਤਿਸ ਕਾ ਉਤਰ ਗੁਰੋ ਨੇ 'ਆਦਿ ਸਚੁ ਜੁਗਾਦਿ ਸਚੁ'—ਇਹ ਪਰਮ ਉਪਦੇਸ ਕੀਆ। ਆਗੇ ਸਿਖ ਕਾਚਾ ਥਾ, ਇਸ ਪਰ ਨਹੀ ਠਹਰਾ। ਤਿਸ ਨੇ ਪ੍ਰਸਨ ਉਠਾਏ ਤਿਨ ਕੇ ਹੀ ਉਤਰ ਗੁਰੋ ਨੇ ਦੀਏ। ਅਬ ਇਸ ਕੋ ਵੀਚਾਰ ਕਰ ਕਰ ਦੇਖਾ ਚਾਹੀਏ। ਮੈ ਨੇ ਬਾਬਾ ਨਾਨਕ ਕੇ ਵਚਨੋ ਕਾ ਅਰਥ ਲਿਖਾ ਹੈ, ਆਪਣਾ ਤੋ ਕਛੁ ਭੀ ਨਹੀ ਲਿਖਾ। ਤਾਂ ਤੇ ਈਹਾਂ ਇਹ ਨਿਸਚੈ ਕਰਣਾ—ਬਾਬਾ ਨਾਨਕ ਕੀ ਬਾਣੀ ਸਾਸਤ੍ਰ ਕੀ ਰੀਤਿ ਕੀ ਹੈ, ਭਾਖਾ ਰੀਤਿ ਕੀ ਨਹੀ। ਸਰਬ ਸਾਸਤ੍ਰ ਕੀ ਇਹੀ ਰੀਤਿ ਹੈਂ—ਜਹਾਂ ਉਤਰ ਹੋਤਾ ਹੈ ਪ੍ਰਸਨ ਨਹੀ ਹੋਤਾ, ਤਹਾਂ ਮੂਲਕਾਰ ਕੇ ਆਸ੍ਰੈ[5] ਕੋ ਸਮਝ ਕਰ ਪ੍ਰਸਨ ਟੀਕਾ-ਕਾਰ ਊਪਰ ਸੇ ਲਿਖਿਤਾ ਹੈ। ਯੁਕਤਿ, ਪ੍ਰਮਾਣ, ਦ੍ਰਿਸਟਾਂਤ ਜੋ ਕਛੁ ਜਹਾਂ ਚਾਹੀਤਾ ਹੈ ਸੋ ਉਪਰ

1. ਸਫਲ ਮਨੋਰਥ, ਮਨੋਰਥ ਵਿਚ ਸਫਲ।
2. ਲਈ, ਵਾਸਤੇ।
3. ਸ਼ਕ, ਸੰਦੇਹ।
4. 'ਦੋ ਅੱਖਰ' ਦੀ ਥਾਂ ਤੇ ਨਿਜੀ ਪੋਥੀ ਵਿਚ (ਪੰ: 29/ੳ) 'ਜੋ ਅਖਰ ਹੇ' ਪਾਠ ਹੈ।
5. ਆਧਾਰ ਵਿਸ਼ਾ।

ਸੋ ਲਿਖਿਤਾ ਹੈ, ਜਹਾ ਪੂਰਬ (ਪਰ)[1] ਪਦੋ ਕਾ ਸੰਬੰਧ ਨਹੀ ਬਣਤਾ ਤਹਾ ਉਥਾਨਕਾ[2] ਧਰ ਕਰ ਸੰਬੰਧ ਮਿਲਾਵਤਾ ਹੈ। ਜਹਾਂ ਅਰਥ ਮੋ ਵਿਰੋਧ ਪੜਤਾ ਹੈ ਤਹਾ ਬਿਵਸਥਾ[3] ਕਰ ਕਰ ਵਿਰੋਧ ਮਿਟਾਵਤਾ ਹੈ। ਸਰਬ ਸਾਸਤ੍ਰ ਕੀ ਇਹੀ ਰੀਤਿ ਹੈ। ਜਿਸ ਰਿਖਿ, ਦੇਵਤਾ ਨੇ ਸਾਸਤ੍ਰ ਰਚਾ ਹੈ ਤਿਸ ਨੇ ਪ੍ਰਮੇਸਵਰ ਕੇ ਵਚਨੋ ਕਾ ਪੀਛਾ ਲੇ ਕਰਿ ਰਚਾ ਹੈ। ਨਾਨੀ ਕੇ ਘਰ ਸੋ ਤੋ ਕੋਈ ਭੀ ਨਹੀ ਲੇ ਆਇਆ। ਸੋ ਪ੍ਰਮੇਸਵਰ ਕੇ ਵਚਨ ਗੀਤਾ। ਏਕ ਗੀਤਾ ਪਰ ਬਾਵਨ ਟੀਕਾ-ਕਾਰ ਪ੍ਰਵਰਤੇ ਹੈ। ਬਾਵਨੋ ਨੇ ਬਾਵਨ ਹੀ ਅਰਥ ਲਿਖੇ। ਜਿਸ ਨੇ ਅਰਥ ਲਿਖਾ ਹੈ ਤਿਸ ਨੇ ਉਥਾਨਕਾ ਧਰ ਕਰ ਕਰ ਪ੍ਰਸਨ ਉਤਰ, ਯੁਕਤਿ, ਪ੍ਰਮਾਣ, ਦ੍ਰਿਸਟਾਂਤ ਲਿਆਇ ਕਰ ਕਰ ਹੀ ਤੋ ਲਿਖਾ ਹੈ, ਯਿਉ ਕੋਈ ਲਿਖ ਹੀ ਨਹੀ ਸਕਤਾ। ਕਾਹੇ ਤੇ, ਪ੍ਰਮੇਸਵਰ ਨੇ ਆਪਣੇ ਵਚਨੋ ਵਿਖੇ ਇਸ ਕਾ ਭਾਵ (ਜੋ)[4] ਧਰਾ ਥਾ। ਕਰਤਾ ਕੇ ਭਾਵ ਕੋ ਪ੍ਰਗਟ ਕਰਣਾ ਇਸੀ ਕਾ ਨਾਮ ਤੋ 'ਅਰਥ' ਹੈ। ਜੋ ਕਰਤਾ ਕੇ ਭਾਵ ਕੋ ਨ ਪ੍ਰਗਟ ਕਰੇਗਾ ਤੋ ਤਿਸ ਕਾ ਕਹਿਣਾ ਬਕਬਾਦ ਹੀ ਰਹੇਗਾ। ਪ੍ਰਮੇਸਵਰ ਨੇ ਆਪਣੇ ਵਚਨੋ ਵਿਖੇ ਇਸ ਕਾ ਭਾਵ ਤਬੀ ਤੋ ਧਰਾ ਜੋ ਪ੍ਰਮੇਸਵਰ ਕੀ ਰਜਾਇ ਥੀ, ਰਜਾਇ ਬਿਨਾ ਤੋ ਨਹੀ ਧਰਾ। ਤਾਂ ਤੇ ਪ੍ਰਮੇਸਵਰ ਕੀ ਰਜਾਇ ਕਾ ਮਾਨਣਾ ਇਹੀ ਤੋ ਬਾਬਾ ਨਾਨਕ ਕਾ ਮਤ ਹੈ। 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'। 'ਨਾਨਕ ਰਹਣੁ ਰਜਾਈ।'[5] ਰਬ ਕੀ ਰਜਾਇ ਮੰਨੇ, ਸਿਰ ਉਪਰ ਕਰਤਾ ਮੰਨੇ, ਆਪ ਗਵਾਇ। 'ਬੰਦਿ ਖਲਾਸੀ ਭਾਣੈ ਹੋਇ। ਹੋਰੁ ਆਖਿ ਨ ਸਕੈ ਕੋਇ।[6] 'ਭਾਣਾ', 'ਰਜਾਇ' ਇਸ ਕਾ ਏਕ ਹੀ ਅਰਥ ਹੈਂ। ਤਾਂ ਤੇ ਜਿਧਰ ਪ੍ਰਮੇਸਵਰ ਕੀ ਰਜਾਇ ਤਿਧਰ ਹੀ ਬਾਬਾ ਨਾਨਕ ਕੀ ਭੀ ਰਜਾਇ। ਜਿਸ ਢਬ ਕੇ ਬਚਨ ਪ੍ਰਮੇਸਵਰ ਕੇ ਤਿਸੀ ਢਬ ਵੇ ਵਚਨ ਬਾਬਾ ਨਾਨਕ ਕੇ ਭੀ।

ਅਰਥ ਕਾ ਨੇਮ ਤੋ ਸਾਸਤ੍ਰ ਮੋ ਇਹੀ ਲਿਖਾ ਹੈ। ਸ਼ਬਦ ਕਾ ਅਰਥ ਪ੍ਰਕਰਣ ਤੇ ਹੋਤਾ ਹੈ ਕੇਵਲ ਸਬਦ ਤੇ ਸਬਦ ਦਾ ਅਰਥ ਹੋਤਾ ਹੀ ਨਹੀ। ਪ੍ਰਕਰਣ, ਕਿਆ ਕਹੀਏ, ਪੂਰਬ-ਪਰ ਪਦੋ ਕੇ ਜੋ ਅਰਥ ਹੈ ਤਿਨ ਕੀ ਮਧ[7] ਪਦੋਂ ਕੇ ਅਰਥੋਂ ਸਾਥ ਸੰਗਤਿ ਕਰਣੀ। ਆਦਿ ਵਿਖੇ ਕਿਆ ਲਿਖਾ ਹੈ, ਅੰਤ ਵਿਖੇ ਕਿਆ ਲਿਖਾ ਹੈ, ਮਧ ਵਿਖੇ ਕਿਆ ਚਾਹੀਤਾ ਹੈ, ਕਿਸ ਆਸ੍ਰੈ[8] ਕੋ ਲੇ ਕਰ ਚਲਾ ਹੈਂ, ਮੂਲਕਾਰ ਕੇ ਆਸ੍ਰੈ ਕੋ ਪਛਾਨਣਾ ਅਰ ਆਦਿ ਅੰਤ ਸੋ ਮਿਲੀ ਹੂਈ ਬਾਤਿ ਕਹਿਣੀ— ਇਸ ਕਾ ਨਾਮ 'ਪ੍ਰਕਰਣ' ਹੈ। ਮੂਲਕਾਰ ਕੇ ਆਸ੍ਰੈ ਕੋ ਪਛਾਣਤਾ ਨਹੀ, ਆਦ ਅੰਤ ਕੀ ਕਛੁ ਖਬਰ ਹੀ ਨਹੀ, ਐਸਾ ਪੁਰਖ ਜੋ ਕਛੁ ਕਹੈਗਾ, ਇਸ ਕਾ ਕਹਿਣਾ ਬਕਬਾਦ ਹੀ ਠਹਿਰੇਗਾ।

---

1. ਨਿਜੀ ਪੋਥੀ (ਪੰ: 29/ਅ)।
2. ਪ੍ਰਸਤਾਵਨਾ।
3. ਵਿਵਸਥਾ ਕਰਕੇ।
4. ਨਿਜੀ ਪੋਥੀ (ਪੰ: 30/ੳ)
5. ਜਪੁ ਜੀ, ਪਉੜੀ 1 ਅਤੇ 27
6. ਜਪ ਜੀ; ਪਉੜੀ 25
7. ਵਿਚਲੇ, ਵਿਚਾਲੇ ਦੇ।
8. ਵਿਸ਼ਾ, ਆਧਾਰ।

ਮੂਲਕਾਰ[1] ਤੋ ਈਹਾ ਬਾਬਾ ਨਾਨਕ, ਤਿਸ ਨੇ ਜੋ ਬਾਣੀ ਰਚੀ ਸੁ ਕਿਉ ਰਚੀ ? ਬਾਣੀ ਰਚਣੇ ਕਾ ਪ੍ਰਯੋਜਨ ਕਿਆ ? ਪ੍ਰਯੋਜਨ ਕਾ ਅਰਥ ਤੋ ਸਾਸਤ੍ਰ ਮੇ ਇਹੀ ਲਿਖਾ ਹੈ—ਜਿਸ ਕਰ ਕਰ[2] ਪ੍ਰੇਰਿਆ ਹੂਆ ਪੁਰਖ ਪ੍ਰਵਰਤੇ[3] ਕਛੁ ਕਰਣੇ ਕੋ, ਸੋ ਕਹੀਏ 'ਪ੍ਰਯੋਜਨ'। ਬਾਬਾ ਨਾਨਕ ਜੋ ਬਾਣੀ ਕੇ ਕਰਣੇ ਵਿਖੇ ਪ੍ਰਵਰਤਿਆ, ਤਿਸ ਕੋ ਕਿਸ ਨੇ ਪ੍ਰੇਰਿਆ—ਤੁਮ ਬਾਣੀ ਕਰੋ। ਕੋਈ ਪ੍ਰੇਰਕ ਮਾਨਾ ਚਾਹੀਏ। ਜੋ ਪ੍ਰੇਰਕ ਨ ਮਾਨੀਏਗਾ ਤੋ ਬਾਣੀ [4]ਨਿਖ—ਪ੍ਰਯੋਜਨ ਠਹਿਰੇਗੀ। ਸੋ ਬਾਣੀ ਤੋ ਨਿਖ-ਪ੍ਰਯੋਜਨ ਨਹੀ, ਸਪ੍ਰਯੋਜਨ[5] ਹੈ। ਤਾਂ ਤੇ ਈਹਾਂ ਔਰ ਤੋ ਕਛੁ ਭੀ ਨ ਕਹਿ ਸਕੀਏਗਾ, ਏਤਾ ਹੀ ਕਹੀਏਗਾ—ਉਤਮ ਪੁਰਖੋ ਕੋ ਸੁਭਾਵਕ ਹੀ ਦਇਆ ਹੋਤੀ ਹੈ। ਜਗਤ ਕੇ ਲੋਕੋ ਆਵਾ-ਗੌਣ ਰੂਪੀ ਦੁਖ ਦੇਖ ਕਰ ਬਾਬਾ ਨਾਨਕ ਕੋ ਦਇਆ ਉਪਜੀ। ਤਿਸ ਦਇਆ ਨੇ ਹੀ ਬਾਬਾ ਨਾਨਕ ਕੋ ਪ੍ਰੇਰਿਆ—ਇਨ ਜੀਵੋ ਕੀ ਕਲਿਆਣ ਕਾ ਸਾਧਨ ਕਛੁ ਰਚੋ। ਪ੍ਰਯੋਜਨ ਇਸ ਬਾਣੀ ਕਾ ਜੀਵੋ ਕੀ ਕਲਿਆਣ ਕੇ ਨਿਮਿਤਿ ਦਇਆ। ਸੋ ਦਇਆ ਕਾ ਸ੍ਵਰੂਪ ਦਿਖਲਾਇ ਦੇਣਾ ਇਹ ਤੁਮਾਰੀ ਕਲਿਆਣ ਕਾ ਮਾਰਗ ਹੈ। ਇਸ ਮਾਰਗ ਚਲੋ ਕ੍ਰਿਥਾਰਥ[6] ਹੋਵੋਗੇ।[7]

ਅਰ ਆਦਿ ਅੰਤ ਜੋ ਮਿਲੀ ਹੂਈ ਬਾਤ ਕਰਣ, ਇਸ ਕਾ ਨਾਮ 'ਅਰਥ' ਹੈ। ਮੂਲਕਾਰ ਕੇ ਆਸ਼ੈ[8] ਕੋ ਪਛਾਣਤਾ ਹੀ ਨਹੀ, ਆਦਿ ਅੰਤ ਕੀ ਕਛੁ ਖਬਰ ਹੀ ਨਹੀ,ਐਸਾ ਪੁਰਖ ਜੋ ਕਛੁ ਕਹਿਤਾ ਹੈ ਤਿਸ ਕਾ ਕਹਿਣਾ ਬਕਬਾਦ ਹੀ ਠਹਿਰੇਗਾ, (ਅਰਥ ਨਹੀਂ ਠਹਿਰੇਗਾ)[9]। ਆਦਿ ਵਿਖੇ ਲਿਖਿਤੇ ਹੈ 'ਸਤਿ ਨਾਮ ਕਰਤਾ ਪੁਰਖੁ' ਅਰ ਅੰਤਿ ਵਿਖੇ ਲਿਖਿਤੇ ਹੈ 'ਸੋਚੈ ਸੋਚਿ ਨ ਹੋਵਈ' ਅਰ ਮਧ ਵਿਖੇ ਲਿਖਿਤੇ ਹੈ 'ਆਦਿ ਸਚੁ ਜੁਗਾਦਿ ਸਚੁ,। ਅਬ ਇਸ ਇਸ ਕੋ ਵੀਚਾਰ ਕਰ ਕਰ ਦੇਖਾ ਚਾਹੀਏ। ਮੈਂ ਨੇ ਜੋ ਪ੍ਰਸ਼ਨ ਲਿਖੇ ਹੈ ਸੋ ਬਾਬਾ ਨਾਨਕ ਕੇ ਆਸ਼ੈ ਕੋ ਲੇ ਕਰ ਲਿਖੇ ਹੈ। ਇਨ ਪ੍ਰਸਨੋ ਨੈ ਤੀਨੋ ਕੇ ਸੰਬੰਧ ਮਿਲਾਇ ਕਰ ਜੀਵੋ ਕੀ ਕਲਿਆਣ ਕਾ ਮਾਰਗ ਦਿਖਲਾਇਆ। ਸਰਬ ਸਾਸਤ੍ਰ, ਪੁਰਾਣ ਮੇ ਇਹੀ ਤੋ ਜੀਵੋ (ਕੀ)[10] ਕਲਿਆਣ ਕਾ ਮਾਰਗ ਕਹਾ ਹੈ। ਜੁਕਤਿ, ਪ੍ਰਮਾਣ, ਦ੍ਰਿਸਟਾਤ ਦ੍ਵਾਰਾ ਆਪਣੇ ਆਪ ਕੋ ਸਤਿ ਰੂਪ ਸਮਝੈ, ਅਥਵਾ ਸਰਬ ਪੂਰਣ ਬ੍ਰਹਮ ਦੇਖੇ, ਅਥਵਾ ਕਰਮ ਫਲ ਪ੍ਰਮੇਸਵਰ ਵਿਖੇ ਅਰਪਣ ਕਰੋ, ਅਥਵਾ ਪ੍ਰਮੇਸਵਰ ਕਾ ਨਾਮ ਜਪੇ, ਜੋ ਇਨ ਪ੍ਰਸਨੋ ਕੋ

1. ਮੂਲ ਲੇਖਕ ਜਾਂ ਰਚੈਤਾ।
2. ਕਰਕੇ।
3. ਲਗੇ, ਲੀਨ ਹੋਵੇ।
4. ਨਿਰ ਪਯੋਜਨ, ਪ੍ਰਯੋਜਨ ਤੋਂ ਬਿਨਾ।
5. ਪ੍ਰਯੋਜਨ ਸਹਿਤ।
6. ਸਫਲ ਮਨੋਰਥ, ਮਨੋਰਥ ਵਿਚ ਸਫਲ।
7. ਬਾਣੀ ਲਿਖਣ ਦੇ ਪ੍ਰਯੋਜਨ ਸੰਬੰਧੀ ਟੀਕਾਕਾਰ ਦਾ ਇਹ ਦ੍ਰਿਸ਼ਟੀਕੋਣ ਨਿਜੀ ਹੈ।
8. ਆਧਾਰ, ਵਿਸ਼ਾ।
9. ਨਿਜੀ ਪੋਥੀ (ਪੰ: 32/ਅ)।
10. ਨਿਜੀ ਪੋਥੀ (ਪੰ: 32/ਅ)।

ਛੋਡ ਦੀਜੀਏਗਾ ਤੌ ਇਨ ਤੀਨੋ ਕਾ ਆਪਸ ਮੋ ਸੰਬੰਧ ਹੀ ਨ ਬਣੇਗਾ। ਸੰਬੰਧ ਬਿਨਾ ਅਰਥ ਕੈਸਾ, ਅਰਥ ਸਮਝੇ ਬਿਨਾ ਜੀਵੋ ਕੀ ਕਲਿਆਣ ਕੈਸੇ ਹੋਵੈਗੀ ?

**ਨਨੁ**[1]—ਤੁਮ ਨੇ ਵਰਨਨ ਕੀਆ 'ਪ੍ਰਯੋਜਨ' ਇਸ ਬਾਣੀ ਕਾ ਜੀਵੋ ਕੀ ਕਲਿਆਣ ਕੇ ਨਿਮਿਤਿ ਦਇਆ। 'ਜੋ ਦਇਆ ਹੀ ਪ੍ਰਯੋਜਨ ਥਾ, ਤੌ ਬਾਣੀ ਸੁਗਮ[2] ਕਿਉ ਨ ਰਚੀ ਜਿਸ ਕੋ ਸਭ ਕੋਈ ਆਪ ਹੀ ਸਮਝ ਲੇਤਾ। ਐਸੀ ਕਠਨ ਬਾਣੀ ਕਿਉਂ ਰਚੀ ਜੋ ਟੀਕਾ-ਕਾਰ ਪ੍ਰਸਨ ਉਤਰ, ਯੁਕਤਿ, ਪ੍ਰਮਾਣ ਲਿਆਇ ਕਰ ਅਰਥ ਕਰੇਗਾ ਤਬੀ ਤੋ ਅਰਥ ਹੋਵੇਗਾ, ਯਿਉ ਕੋਈ ਅਰਥ ਕਰ ਹੀ ਨ ਸਕੇਗਾ।

ਤਿਸ ਕਾ ਉਤਰ—ਜੋ ਵਚਨ ਸੁਗਮ ਹੋਵੇਗਾ ਤਿਸ ਕੋ ਸਭ ਕੋਈ ਆਪ ਹੀ ਸਮਝ ਲੇਵੇਗਾ, ਤਿਸ ਕੇ ਪੜਨੇ ਕੇ ਨਿਮਿਤਿ[3] ਕਿਸੀ ਕੋ ਗੁਰ ਨ ਧਾਰਣਾ ਪੜੇਗਾ। 'ਗੁਰ' ਨਾਮ ਸਮਝਾਵਣੇ ਵਾਲੇ ਕਾ ਹੈ, ਦੂਜਰੇ ਕਾ ਨਹੀ। ਅਰ ਜੋ ਬਾਣੀ ਕਠਨ ਹੋਵੇਗੀ, ਤੌ ਆਪ ਤੇ ਕਿਸੀ (ਕੋ)[4] ਭੀ ਨ ਆਵੇਗੀ, ਕਿਸੀ ਤੇ ਪੜਨੀ ਪੜੇਗੀ। ਜਿਸ ਤੇ ਜੋ ਪੜਾ ਉਹੀ ਉਸ ਕਾ ਵਿਦਿਆ ਗੁਰੂ। ਗੁਰੂ ਕੇ ਮੁਖ ਤੇ ਗਿਆਨ ਪਾਇਆ ਹੈ, ਸੋਈ ਗਿਆਨ ਮੁਕਤਿ ਕਾ ਦਾਤਾ ਹੈ। ਬਿਨਾ ਗੁਰੂ ਜੋ ਗਿਆਨ ਪਾਇਆ ਹੈ ਸੋ ਗਿਆਨ ਨਿਖ-ਫਲ[5] ਹੀ ਹੈ। ਸਫਲ ਗਿਆਨ ਕੇ ਨਿਮਿਤਿ[6] ਪ੍ਰਥਮ ਪ੍ਰਮੇਸਵਰ ਨੇ ਹੀ ਆਪਣੀ ਕਠਨ ਬਾਣੀ ਰਚੀ। ਪ੍ਰਮੇਜਵਰ ਕੀ ਰਜਾਇ ਕੋ ਮਾਨ ਕਰ ਬਾਬਾ ਨਾਨਕ ਨੇ ਭੀ ਆਪਣੀ ਕਠਨ ਬਾਣੀ ਰਚੀ[7]। ਅਬ ਇਸ ਪਰ ਅਨੇਕ ਪ੍ਰਮਾਣ ਕਹਿਤੇ ਹੈ।
(ਵੇਦਾਂਤ ਸਾਸਤ੍ਰ ਪ੍ਰਮਸਵਰ ਬਚਨੰ)[8] :

ਯੁਕਤਿ, ਪ੍ਰਮਾਣ, ਦ੍ਰਿਟਾਂਤ ਦ੍ਵਾਰਾ ਜੋ ਸਿਖ ਕੋ ਸਮਝਾਵਣੇ ਯੋਗ ਭਲੀ ਭਲੀ ਪ੍ਰਕਾਰ ਸਮਝਾਇ ਦੇਵੇ ਐਸਾ ਜੋ ਗੁਰੂ ਹੈ ਤਿਸ ਕਾ ਨਾਮ 'ਅਚਾਰਯ'। ਐਸੇ ਗੁਰੂ ਵਾਲਾ ਜੋ ਸਿਖ ਹੈ ਸੋਈ ਮੇਰੇ ਸਰੂਪ ਕੋ ਜਾਣਤਾ ਹੈ, ਦੂਸਰਾ ਜਾਣ ਨਾਹੀ ਸਕਤਾ। ਇਹ ਜੋ ਪ੍ਰਮੇਸਵਰ ਕਾ ਵਚਨ ਹੈ ਤਿਸੀ ਕੋ ਬਾਬਾ ਨਾਨਕ ਦ੍ਰਿਸਟਾਂਤ ਪੂਰਬਕ ਕਹਿਤੇ ਹੈ—'ਨਾਨਕ ਗੁਰੂ ਨ ਚੇਤਨੀ ਮਨ ਅਪਣੇ ਸੁਚੇਤ'[9]। ਬਾਬਾ ਨਾਨਕ ਕਹਿਤੇ ਹੈ ਜਿਨ ਕੌ ਗੁਰੁ ਨਹੀ ਚੇਤਤੇ, ਆਪਣੇ ਉਪਦੇਸ ਦ੍ਵਾਰਾ ਜਿਨ ਕੋ ਗੁਰੂ ਨਹੀ ਚੇਤਨ ਕਰਤੇ; ਗੁਰੋ ਕੇ ਉਪਦੇਸ ਬਿਨਾ ਹੀ ਸੁਖਾਲੀਆਂ ਭਾਖਾ ਕੀਆ ਪੋਥੀਆਂ ਦੇਖ ਦੇਖ ਆਪਣੇ ਮਨ ਤੇ ਹੀ ਜੋ ਸੁਚੇਤ ਬਣ ਬੈਠੇ ਹੈ ਸੋ ਪੁਰਖ ਕੈਸੇ ਹੈ ? ਤਿਨ ਪਰ ਦ੍ਰਿਸਟਾਂਤ ਕਹਿਤੇ

---

1. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯਯ।
2. ਸਰਲ, ਆਸਾਨ।
3. ਲਈ, ਵਾਸਤੇ।
4. ਨਿਜੀ ਪੋਥੀ (ਪੰ: 33/ਅ)। ਅਗਲਾ 'ਭੀ' ਸ਼ਬਦ ਨਿਜੀ ਪੋਥੀ ਵਿਚ ਨਹੀਂ ਹੈ।
5. ਨਿਸਫਲ, ਫਲ-ਹੀਨ।
6. ਲਈ ਵਾਸਤੇ।
7. ਨਿਜੀ ਪੋਥੀ ਵਿਚ ਇਹ ਸਾਰਾ ਵਾਕ ਨਹੀਂ ਹੈ।
8. ਨਿਜੀ ਪੋਥੀ (ਪੰ: 34/ੳ)
9. ਆਸਾ ਦੀ ਵਾਰ ਮ: 1 (ਆਦਿ ਗ੍ਰੰਥ ਪੰ: 463)।

ਹੈ—'ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ। ਖੇਤੈ ਅੰਦਰਿ ਛੁਟਿਆ'[1] ॥ ਛੂਟੇ ਹੂਏ ਜੋ ਹੈ ਬੂਆੜ ਤਿਲ, ਜਿਨ ਕੋ ਨਿਕੰਮੇ ਮਾਨ ਕਰ ਸਭ ਕਿਸੀ ਨੇ ਛਡ ਦੀਆ ਹੈ, ਉਹ ਤਿਲ ਖੇਤ ਮੇਂ ਸੁੰਞੇ, ਕਿਆ ਕਹੀਏ, ਨਿਖਸਮੇ ਹੀ ਹੈ ਤਿਨ ਕਾ ਮਾਮਲਾ ਕੋਈ ਭੀ ਨਹੀ। ਜੋ ਉਨ ਤਿਲੋਂ ਕੇ ਮਰਮ[2] ਕੋ ਜਾਣਤੇ ਹੈ, ਸੋ ਤੋ ਉਨ ਕੋ ਛੁਹਤੇ ਭੀ ਨਹੀ। ਅਰ ਜੋ ਕੋਈ ਪਰਦੇਸੀ ਆਏ, ਉਨੋ ਨੇ ਦੇਖਾ ਏਹੁ ਖੇਤ ਨਿਖਸਮਾ ਹੀ ਹੈ, ਇਸ ਕਾ ਫਲੁ ਹਮ ਹੀ ਲਏਗਾ। ਉਸ ਖੇਤ ਮੇਂ ਛੁਟੇ ਫਲ ਲੈਣੇ ਕੇ ਨਿਮਿਤਿ[3] 'ਕਹੁ ਨਾਨਕ ਸਉ ਨਾਹ'[4]। ਬਾਬਾ ਨਾਨਕ ਕਹਿਤੇ ਹੈ—ਸੋ ਜੋ ਉਸ ਖੇਤ ਕਾ ਫਲੁ ਹੈ ਸੋ ਉਨ ਕੌ ਨਹੀ ਤੋ ਪ੍ਰਾਪਤਿ ਹੋਵੇਗਾ। ਕਾਹੇ ਤੇ, 'ਫਲੀਅਹਿ ਫੂਲੀਅਹਿ ਬਪੁੜੇ ਭੀ ਤਿਨ ਵਿਚਿ ਸੁਆਹ'[5]। ਉਹ ਨਿਖਸਮੇ ਤਿਲ ਫੂਲਤੇ ਫਲਤੇ ਤੋ ਹੈ ਪਰੰਤੂ ਉਨ ਕੇ ਬੀਚ ਰਾਖ ਹੀ ਹੋਤੀ ਹੈ, ਦਾਣਾ ਹੋਤਾ ਹੀ ਨਹੀ। ਤਾਂ ਤੇ ਉਸ ਖੇਤ ਮੋ ਜਾਣਾ ਨਿਖਫਲ ਹੀ ਹੈ। ਤੈਸੇ ਹੀ ਗੁਰੋ ਕੇ ਉਪਦੇਸ ਬਿਨਾ ਜਿਨੋ ਨੇ ਗਿਆਨ ਪਾਇਆ ਹੈ ਸੋ ਗਿਆਨ ਭੀ ਨਿਖਫਲ[1] ਹੀ ਹੈ। ਮੁਕਤਿ ਕਾ ਦਾਤਾ ਗਿਆਨ ਉਹੀ ਹੈ ਜੋ ਗੁਰੋ ਕੀ ਸੇਵਾ ਕਰ ਕਰ ਪਾਇਆ ਹੈ।

(ਸਰਬ ਸਾਸਤ੍ਰ ਪੁਰਾਣ ਬਚਨੰ)[7] :

ਦੇਵ ਜੋ ਹੈ ਪ੍ਰਮੇਸਵਰ ਤਿਸ ਵਿਖੇ ਜਿਸ ਕੀ ਪਰਮ ਭਕਤਿ ਹੈ, ਜੈਸੀ ਪ੍ਰਮੇਸਵਰ ਵਿਖੇ ਭਕਤਿ ਹੈ ਤੈਸੇ ਹੀ ਗੁਰੋ ਵਿਖੇ ਭਕਤਿ ਹੈ। ਤਿਸੀ ਮਹਾਨੁਭਾਵ[8] ਕੇ ਏਤੇ ਕਹੇ ਜੋ ਹੈ ਸਾਸਤ੍ਰ ਕੇ ਅਰਥ ਤੇ ਪ੍ਰਕਾਸਤੇ ਹੈ, ਔਰ ਕਿਸੀ ਕੋ ਪ੍ਰਕਾਸਤੇ ਨਹੀ। 'ਅਰਥ ਪ੍ਰਕਾਸ' ਕਾ ਇਹੀ ਅਰਥ ਹੈ। ਤਿਸੀ ਕੀ ਕਲਿਆਣ ਹੋਤੀ ਹੈ, ਦੂਸਰੇ ਕੀ ਕਲਿਆਣ ਨਹੀ। ਬਿਨਾ ਗੁਰੂ ਜੋ ਗਿਆਨ ਪਾਇਆ ਹੈ ਸੋ ਤੋ ਨਿਹਫਲ ਹੀ ਹੈ। ਬਿਨਾ ਜੋ ਮੰਤ੍ਰ ਪਾਇਆ ਹੈ, ਤਿਸ ਕਾ ਤੋ ਬਡਾ ਹੀ ਪਾਪ ਹੈ।

ਸਾਸਤ੍ਰ ਮੋ ਲਿਖਾ ਹੈ, ਮਹਾਦੇਵ ਕਹਿਤਾ ਹੈ ਪਾਰਬਤੀ ਕੋ—ਸਾਸਤ੍ਰ ਵਿਖੇ ਲਿਖਾ ਹੂਆ ਮੰਤ੍ਰ ਦੇਖ ਕਰ ਕਰ ਜੋ ਨਰੋ ਵਿਖੇ ਅਧਮ[9] ਨਰ ਗੁਰੂ ਉਪਦੇਸ ਬਿਨਾ ਹੀ ਤਿਸ ਕੌ ਆਪ ਹੀ ਗ੍ਰਹਣ ਕਰ ਲੇਤਾ ਹੈ, ਬਹਤਰ[10] ਚੌਕੜੀਆਂ ਯੁਗੋ ਕੀਆ ਜਬ ਬੀਤਤੀਆ ਹੈ ਤਬ ਏਕ ਮਨ੍ਵੰਤਰ (ਹੋਤਾ ਹੈ,

---

1. ਆਸਾ ਦੀ ਵਾਰ ਮ: 1 (ਆਦਿ ਗ੍ਰੰਥ ਪੰ: 463)।
2. ਭੇਦ, ਰਹੱਸ, ਵਾਸਤਵਕਤਾ।
3. ਲਈ, ਵਾਸਤੇ।
4. ਆਸਾ ਦੀ ਵਾਰ ਮ: 1 (ਆਦਿ ਗ੍ਰੰਥ ਪੰ: 463)।
5. ਆਸਾ ਦੀ ਵਾਰ ਮ: 1 (ਆਦਿ ਗ੍ਰੰਥ ਪੰ: 463)।
6. ਨਿਸ-ਫਲ, ਫਲਹੀਨ।
7. ਨਿਜੀ ਪੋਥੀ (ਪੰ: 35/ਅ)
8. ਮਹਾ ਪੁਰਸ਼।
9. ਨੀਚ, ਘਟੀਆ।
10. 'ਏਘਤਰ' (ਨਿਜੀ ਪੋਥੀ, ਪੰਨਾ 36/ੳ)

ਐਸੇ ਹਜਾਰੋ ਮਨੰਤ੍ਰ)[1] ਬੀਤ ਜਾਏਗਾ ਤੌ ਭੀ ਉਹ ਸੁਖ ਨ ਹੋਵੇਗਾ। ਏਤਾ ਪਾਪ ਤਿਸ ਕੋ ਹੋਤਾ ਹੈ, ਜੋ ਬਿਨਾ ਗੁਰੂ ਉਪਦੇਸ ਮੰਤ੍ਰ ਕੋ ਗ੍ਰਹਣ ਕਰਤਾ ਹੈ।

**ਨਨੁ**[2]—ਤੁਮ ਨੇ ਵਰਨਨ ਕੀਆ ਜੀਵੋਂ ਕੀ ਕਲਿਆਣ ਕੇ ਨਿਮਿਤਿ ਬਾਬਾ ਨਾਨਕ ਨੇ ਕਠਨ ਬਾਣੀ ਰਚੀ ਅਰੁ ਜਪੁ ਸਿਖ ਕੋ ਪ੍ਰਸਨੋ ਕੋ ਬੀ ਜਪਾਇਆ। ਜਿਸ ਸਿਖ ਕੋ ਬਾਬਾ ਨਾਨਕ ਉਪਦੇਸ ਕੀਆ ਤਿਸ ਸਿਖ ਕਾ ਨਾਮ ਕਿਆ ਥਾ? ਅੰਗਦ ਕੋ ਉਪਦੇਸ ਕੀਆ ਵਾ ਕਿਸੀ ਔਰ ਕੋ?

ਤਿਸ ਕਾ ਉਤਰ—ਸਰਬ ਸਾਸਤ੍ਰ ਕੀ ਇਹ ਰੀਤਿ ਹੈ। ਜੋ ਗ੍ਰੰਥ ਰਚਾਤਾ ਹੈ ਉਹਾ ਗੁਰੂ ਅਰੁ ਉਹੀ ਸਿਖ, ਉਹੀ ਵਾਦੀ ਅਰੁ ਉਹੀ ਸਿਧਾਂਤੀ, ਦੂਸਰਾ ਕੋਈ ਹੋਤਾ ਨਹੀ। ਇਸ ਕਾ ਤਾਤਪਰਯ[3] ਏਤਾ ਹੀ ਹੈ। ਇਹ ਸੰਪੂਰਣ ਜਗਤ ਕੋ ਉਪਦੇਸ ਹੈ। ਗੁਰੂ ਤੋ ਐਸਾ ਚਾਹੀਏ, ਜਿਸ ਪ੍ਰਕਾਰ ਸਿਖ ਸਮਝੇ ਤਿਸ ਕੋ ਤਿਸੀ ਪ੍ਰਕਾਰ ਸਮਝਾਵੇ, ਸਮਝਾਏ ਬਿਨਾ ਨ ਛਡੇ। ਅਰ ਸਿਖ ਭੀ ਐਸਾ ਚਾਹੀਏ ਜਬ ਤਕਰ ਨ ਸਮਝੇ ਤਬ ਤਕਰ[4] ਗੁਰੋ ਕਾ ਪੀਛਾ ਨ ਛੋਡੇ, ਪ੍ਰਸਨ ਕਰਤਾ ਹੀ ਰਹੈ। ਅਰ ਵਾਦੀ, ਸਿਧਾਂਤੀ ਕੇ ਜੋ ਪ੍ਰਸਨ-ਉਤਰ ਹੈ ਤਿਨ ਕਾ ਤਾਤਪਰਯ ਏਤਾ ਹੀ ਹੈ। ਪ੍ਰਸਨ-ਉਤਰ ਬਿਨਾ ਨਿਰਣੈ ਨਹੀ ਹੋਇ ਸਕਤਾ, ਨਿਰਣੈ ਬਿਨਾ ਸਤਿ ਅਸਤਿ ਕਾ ਯਥਾਰਥ ਗਿਆਨ ਨਹੀਂ ਹੋਤਾ; ਯਥਾਰਥ ਗਿਆਨ ਬਿਨਾ ਇਸ ਕੀ ਕਲਿਆਣ ਹੀ ਨਹੀ। ਕਾਹੇ ਤੇ, ਜੋ ਸਤਿ ਅਸਤਿ ਕਾ ਯਥਾਰਥ ਗਿਆਨ ਹੋਵੇਗਾ, ਤੋ ਸਤਿ ਕੌ ਅੰਗੀਕਾਰ ਕਰੇਗਾ, ਅਸਤਿ ਕੋ ਤਿਆਗੇਗਾ। ਇਹੀ ਤੌ ਇਸ ਕੀ ਕਲਿਆਣ ਕਾ ਸਾਧਨ ਹੈ। ਅਰੁ ਜੋ ਸਤਿ ਅਸਤਿ ਮੋ ਸੰਦੇਹ ਹੀ ਰਹੇਗਾ ਤੌ ਸਤਿ ਕੀ ਜਾਗਾ ਅਸਤਿ ਮਾਨ ਬੈਠੇਗਾ ਅਰ ਅਸਤਿ ਕੀ ਜਾਗਾ ਸਤਿ ਮਾਨ ਬੈਠੇਗਾ। ਇਹੀ ਤੌ ਇਸ ਕੋ ਸਤਿਆ- ਨਾਸ ਕਾ ਕਾਰਣ ਹੈ। ਇਹ ਜੀਵ ਨਿਹਸੰਦੇਹ ਗਿਆਨ ਪਾਇ ਕਰ ਕ੍ਰਿਤਾਰਥ[5] ਹੋਵਹਿਗਾ। ਇਸ ਨਿਮਿਤਿ[6] ਸਾਸਤ੍ਰ ਵਿਖੇ ਪ੍ਰਸ਼ਨ-ਉਤਰ ਰਚੇ ਹੈ।

ਇਤਿ ਨਿਰ-ਵਿਵਾਦ ਪ੍ਰਸੰਗ ॥ ੧ ॥

ਪ੍ਰਸੰਗ ਪਾਇ ਕਰ ਇਤਾ ਕਹਾ ਆਬ ਮੂਲ ਕੋ ਹੀ ਵਰਨਨ ਕਰਤੇ ਹੈ। ਅਬ ਤੋ ਸਿਖ ਕਾ ਪ੍ਰਸਨ ਬੰਦ ਭਇਆ। ਕਾਹੇ ਤੇ, ਪ੍ਰਥਮ ਤੋ ਗੁਰੋ ਨੇ 'ਆਦਿ ਸਚੁ ਜੁਗਾਦਿ ਸਚੁ' ਇਹ ਪਰਮ ਉਪਦੇਸ ਕੀਆ, ਤਿਸ ਪਰ ਤੋ ਸਿਖ ਨਹੀ ਠਹਿਰਾ। ਫੇਰ ਸਰਬ ਬ੍ਰਹਮ ਉਪਦੇਸ ਕੀਆ, ਤਿਸ ਕੋ ਭੀ ਸਿਖ ਨੇ ਕਠਨ ਮਾਨਾ। ਫੇਰ ਕਰਮ ਫਲ ਪ੍ਰਮੇਸ਼ਵਰ ਅਰਪਣ ਕਰਾ, ਤਿਸ ਕੋ ਭੀ ਕਠਨ ਮਾਨਾ।

---

1. ਨਿਜੀ ਪੋਥੀ (ਪੰਨਾ 36/ੳ)
2. ਸੰਸਕ੍ਰਿਤ ਦਾ ਇਕ ਪ੍ਰਸ਼ਨ ਸੂਚਕ ਅਵਯਯ।
3. ਤਾਤਪਰਜ, ਮਤਲਬ।
4. ਤਕ ਤੋਕ।
5. ਸਫਲ ਮਨੋਰਥ, ਮਨੋਰਥ ਵਚ ਸਫਲ।
6. ਲਈ, ਵਾਸਤੇ।

ਫੇਰ ਨਾਮ ਕਾ ਉਪਦੇਸ ਕੀਆ, ਇਸ ਮੇਂ ਤੋ ਕਛੁ ਕਠਨਤਾ ਨਹੀ, ਜੈਸੇ ਜਪ ਸਕੇ ਤੈਸੇ ਹੀ ਜਪੁ, ਤੂ ਕ੍ਰਿਤਾਰਥ[1] ਹੋਵੇਗਾ। ਇਸ ਮੇਂ ਕਛੁ ਖਰਚ ਭੀ ਨਹੀ ਹੋਤਾ, ਕਹੀ ਜਾਣਾ ਭੀ ਨਹੀ ਪੜਤਾ, ਨ ਬੋਝ ਹੀ ਉਠਾਵਣਾ ਪੜਤਾ ਹੈ, ਨ ਚੋਟ ਫੇਟ ਲਾਗਤੀ ਹੈ। ਅਬ ਸਿਖ ਕਿਆ ਪ੍ਰਸਨ ਕਰੇਗਾ ? ਕਛੁ ਭੀ ਤੈ ਨ ਕਰ ਸਕੇਗਾ। ਸਿਖ ਮੇਂ ਕਛੁ ਕਚਾਈ ਨ ਰਹਿ ਜਾਏ ਭੈ, ਪ੍ਰੀਤਿ, ਦਰਸਨ ਪੂਰਬਕ ਔਰ ਭੀ ਗੁਰ ਸੁਗਮ ਤੇ ਸੁਗਮ[2] ਆਪਣਾ ਇਸਟ ਪ੍ਰਮੇਸਵਰ ਕੀ ਆਗਿਆ ਉਪਦੇਸ ਕਰਤੇ ਹੈਂ।

## ਪਉੜੀ 2

### ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।

ਆਕਾਰ ਜੋ ਹੈ ਨਾਨਾ ਪ੍ਰਕਾਰ ਕੇ ਸਰਬ ਸੋ ਪ੍ਰਮੇਸਵਰ ਕੀ ਆਗਿਆ ਦ੍ਵਾਰਾ ਹੀ ਪ੍ਰਾਪਤਿ ਹੋਤੇ ਹੈ। ਪ੍ਰਮੇਸਵਰ ਕੀ ਇਹੀ ਆਗਿਆ ਹੈ ਜੈਸਾ ਜੈਸਾ ਕਰਮ ਕਰੈ (ਗਾ)[3] ਤੈਸਾ ਤੈਸਾ ਹੀ ਸਰੀਰ ਪਾਵੇ (ਗਾ)[4] ਹੁਕਮ ਜੋ ਪ੍ਰਮੇਸਵਰ ਕਾ ਹੈ ਸੋ ਕਹਾ ਨਹੀ ਜਾਤਾ। ਕਾਹੇ ਤੇ, [5]*ਪ੍ਰਮੇਸਵਰ ਕੀ ਸ੍ਰਿਸਟਿ ਵਿਖੇ ਜੀਵੋ ਸਰੀਰ ਤੋ ਅਨੰਤ' ਕਿਸ ਕਰਮ ਕਾ ਫਲ ਕੌਣ ਸਰੀਰ ਕਿਸ ਨੇ ਪਾਇਆ— ਏਤਾ ਗਿਆਨ ਕਿਸ ਕੋ ਹੈ ? ਜੋ ਕੋਈ ਕਹੇਗਾ।*

### ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।

ਪ੍ਰਮੇਸਵਰ ਕੀ ਆਗਿਆ ਤੇ ਹੀ ਸਮਾਨ ਕਰਮੋ ਵਾਲੇ ਸਮਾਨ ਜੀਵ ਹੋਤੇ ਹੈ ਅਰ ਪ੍ਰਮੇਸਵਰ ਕੀ ਆਗਿਆ ਤੇ ਹੀ ਉਤਮ ਕਰਮ ਵਾਲਿਓ ਕੋ ਇੰਦ੍ਰ ਪਦਵੀ ਤੇ ਲੇ ਕਰ ਬਡਾਈ ਕੀ ਪਦਵੀ ਮਿਲਤੀ ਹੈ।

### ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।

ਉਤਮ ਅਰ ਨੀਚ ਸੁਖ ਅਰ ਦੁਖ ਇਹ ਸਭ ਪ੍ਰਮੇਸਵਰ ਕੀ ਆਗਿਆ ਤੇ (ਹੀ)[6] ਪ੍ਰਾਪਤਿ ਹੋਤੇ ਹੈ। ਸੋ ਵਿਧਾਤਾ[7] ਨੇ ਸਭ ਕੇ (ਮਸਤਕ)[8] ਸਾਥ ਲਿਖਿ ਦੀਆ ਹੈ—ਜੈਸਾ ਜੈਸਾ ਕਰਮ ਕਰੇਗਾ ਤੈਸਾ ਤੈਸਾ ਹੀ ਫਲ ਭੀ ਪਾਵੇਗਾ।

---

1. ਸਫਲ ਮਨੋਰਥ, ਮਨੋਰਥ ਵਿਚ ਸਫਲ।
2. ਆਸਾਨ ਤੋਂ ਆਸਾਨ।
3. ਭਾ. ਵ. 138 (ਪੰ: 9/ਅ)।
4. ਭਾ. ਵਿ. 138 (ਪੰ: 9/ਅ)।
5. *ਜੋ ਪ੍ਰਿਥਵੇ ਤੇਰੇ ਕਾ ਅੰਤ ਨਹੀ। ਤਿਨ ਜਗਤੋ ਵਿਖੇ ਨਾਨਾ ਪ੍ਰਕਾਰ ਕੇ ਜੀਵ ਹੈ। ਤਿਨ ਜੀਵੋ ਨੇ ਜੈਸਾ ਜੈਸਾ ਕਰਮ ਕੀਆ ਹੈ ਤੈਸਾ ਤੈਸਾ ਹੀ ਸਰੀਰੁ ਪਾਇਆ ਹੈ। ਇਸ ਕਰਮ ਵਾਲੇ ਕਉ ਇਹ ਆਗਿਆ ਹੋਈ ਏਤਾ ਗਿਆਨੁ ਕਿਸ ਕੋ ਹੈ ਜੋ ਕਹਿ ਸਕੇਗਾ।* (ਭਾ. ਵਿ. 138, ਪੰ: 9/ਅ)।
6. ਨਿਜੀ ਪੋਥੀ (ਪੰ: 39/ੳ)।
7. ਪਰਮਾਤਮਾ, ਕਰਤਾਰ।
8. ਨਿਜੀ ਪੋਥੀ (ਪੰ: 39/ੳ)।

## ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ।

ਏਕ ਐਸੇ ਅਦ੍ਵੈਤ ਦਰਸੀ, ਕਰਮ ਫਲ ਤਿਆਗੀ, ਭਜਨਵਾਨ, ਉਤਮ ਪੁਰਖ ਹੈ ਤਿਨ ਕੋ ਪ੍ਰਮੇਸਵਰ ਕੀ ਆਗਿਆ ਤੇ ਹੀ ਬਖਸੀਸ, ਕਿਆ ਕਹੀਏ,ਮੁਕ੍ਰਤਿ ਪਦਵੀ ਮਿਲਤੀ ਹੈ, ਆਵਾਗੌਣ ਤੇ ਛੁਟ ਪੜਤੇ ਹੈਂ । ਅਰ ਏਕ ਐਸੇ ਭਜਨ-ਹੀਨ, ਭੋਗ-ਲੰਪਟ, ਨੀਚ ਪੁਰਖ ਹੈਂ, ਤੇ ਪ੍ਰਮੇਸਵਰ ਕੀ ਆਗਿਆ ਤੇ ਸਦਾ ਸੰਸਾਰ-ਚਕ੍ਰ ਮੇਂ ਭ੍ਰਮਾਈਤੇ ਹੀ ਰਹਿਤੇ ਹੈ, ਤਿਨ ਕਾ ਆਵਾਗੌਣ ਕਬੀ ਹੀ ਨਹੀ ਛੂਟਤਾ ।

## ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ।
## ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ । ੨ ॥

*[1]ਸਭੁ ਕਛੁ ਪ੍ਰਮੇਸਵਰ ਕੀ ਆਗਿਆ ਮੋ ਹੀ ਹੈਂ. ਆਗਿਆ ਤੇ ਬਾਹਰ ਕਛੁ ਭੀ ਨਹੀ । ਜੋ ਪ੍ਰਮੇਸਵਰ ਕੀ ਆਗਿਆ ਕੋ ਬੂਝੇਗਾ ਤੋ ਹੰਕਾਰ ਯੁਕਤ ਵਚਨ ਕਬੀ ਹੀ ਨ ਕਹੇਗਾ । ਹੰਕਾਰ ਯੁਕਤ ਵਚਨ ਕਹਿਣੇ ਵਾਲਾ ਯਦਯਪਿ[2] ਭਜਨਵਾਨ ਭੀ ਹੈ ਤੋ ਭੀ ਲੋਕ ਤਿਸ ਕੋ ਜ਼ਬੂਨ[3] ਹੀ ਮਾਨਤੇ ਹੈ। ਜਿਸ ਕੋ ਲੋਕ ਹੀ ਨਹੀ ਹਛਾ ਮਾਨਤੇ ਤਿਸ ਕੋ ਪ੍ਰਮੇਸਵਰ ਕਿਆ ਹਛਾ ਮਾਨੇਗਾ ।* 'ਭਾਉ ਭਗਤਿ ਕਰਿ ਨੀਚੁ ਸਦਾਏ । ਤਉ ਨਾਨਕ ਮੋਖੰਤਰੁ ਪਾਏ' ।[4] 'ਨੀਚ' ਨਾਮ ਈਹਾ ਨਿਰ-ਅਭਿਮਾਨ ਕਾ ਹੈ, ਚੂਹੜੇ ਚਮਾਰ ਕਾ ਨਹੀ । ਐਸੀ ਰਹਿਤ ਧਾਰਣੇ ਕਰੇ, ਲੋਕ ਆਪਸ ਮੇਂ ਆਪ ਹੀ ਕਹੇ—ਦੇਖੋ ਤੋ ਕੈਸਾ ਉਤਮ ਪੁਰਖ ਹੈ, ਇਸ ਕੋ ਭਜਨ, ਤਪ ਵਿਦਿਆ ਕਿਸੀ ਬਾਤ ਕਾ ਹੀ ਅਭਿਮਾਨ ਨਹੀ । ਜੋ ਐਸਾ ਹੋਵੇਗਾ ਤਬੀ ਮੁਕ੍ਰਤਿ ਮਾਰਗ ਮੋ ਪ੍ਰਵੇਸ ਪਾਵੇਗਾ, ਅਭਿਮਾਨੀ ਅਭਿਮਾਨ ਮੋ ਹੀ ਡੁਬੇਗਾ ॥ ੨ ॥ ਸਿਖ ਕੀ ਦ੍ਰਿੜਤਾ ਕੇ ਨਿਮਿਤਿ[5] ਗੁਰ ਔਰ ਭੀ ਸੁਗਮ ਤੇ ਸੁਗਮ ਆਪਣਾ ਇਸਟ ਉਪਦੇਸ ਕਰਤੇ ਹੈ ।

## ਪਉੜੀ 3

## ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ।

'ਤਾਣੁ'[6] ਨਾਮ ਹੈ ਰਖਿਆ ਕਾ ਅਰ ਬਲ ਕਾ ਨਾਮ ਭੀ ਹੈ । ਜੋ ਭਾਖਾ ਮੋ 'ਤ੍ਰਾਣ' ਕੀ

---

1. *ਸਭ ਕਿਛ ਪ੍ਰਮੇਸਵਰ ਕੀ ਆਗਿਆ ਕੋ ਬੁਝੈਗਾ ਤਾ ਅਭਮਾਨੁ ਕਿਸੀ ਬਾਤ ਕਾ ਨਾ ਕਰੇਗਾ । ਅਉਰ ਬਾਤ ਅਭਿਮਾਨੁ ਤੇ ਬੁਰਾ ਹੀ ਹੈ, ਪਰੁ ਮੁਕਤਿ ਕਾ ਸਾਧਨੁ ਜੋ ਹੈ ਗਿਆਨੁ ਅਰ ਨਾਮੁ ਤਿਸ ਕਾ ਜੇ ਅਭਿਮਾਨੁ ਕਰੇਗਾ, ਤਉ ਮੁਕਤ ਵਿਖੈ ਇਸ ਕਾ ਪ੍ਰਵੇਸੁ ਨ ਹੋਵੈਗਾ ।* (ਭਾ. ਵਿ. 138 ਪੰ: 10/ੳ—ਅ) ।
2. ਭਾਵੇਂ, ਚਾਹੇ ।
3. ਘਟੀਆ, ਨੀਚ, ਤੁੱਛ ।
4. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ, ਪੰ: 470) ।
5. ਲਈ, ਵਾਸਤੇ ।
6. ਪ੍ਰਸਤੁਤ ਪੋਥੀ ਵਿਚ ਇਥੇ 'ਗੁਣ' ਸ਼ਬਦ ਸੀ ਪਰ ਭਾ. ਵਿ. 138 (ਪੰ: 10/ਅ) ਅਤੇ ਨਿਜੀ ਪੋਥੀ (ਪੰਨਾ 40/ੳ) ਵਿਚ 'ਤ੍ਰਾਣ' ਹੈ ।

ਜਾਗਾ 'ਤਾਣ' ਕਹਾ ਤੌ ਭੀ ਕਛੁ ਦੋਖ ਨਹੀ। ਜੋ ਗਾਵੇ ਕੋਈ ਪ੍ਰਮੇਸਵਰ ਕੇ ਗੁਣਾਵਾਦ[1] ਤੌ ਤ੍ਰਾਣ, ਕਿਆ ਕਹੀਏ, ਉਸ ਕੀ ਰਖਿਆ ਹੋਤੀ ਹੈ, ਆਵਾਗੌਣ ਤੇ ਛੁਟ ਪੜਤਾ ਹੈ। ਜੋ ਹੋਵੇ ਕਿਸੀ ਕੋ ਬਲ ਤੌ ਗਾਵੇਂ, ਆਵਾਗੌਣ ਤੇ ਛੁਟੇਗਾ। ਪ੍ਰਮੇਸਵਰ ਕੇ ਗੁਣਾਵਾਦ ਗਾਵਣੇ ਮਹਾ ਬਲਵਾਨੋ ਕਾ ਕਾਮ ਹੈ, ਨਿਰਬਲੋਂ ਕਾ ਨਾਹੀ।

**ਗਾਵੈ ਕੋ ਦਾਤਿ ਜਾਣੈ ਨੀਸਾਣੁ।**

ਜੋ ਪ੍ਰਮੇਸਵਰ ਕੀ ਦਾਤਿ ਗਾਵੇਗਾ ਤਿਸ ਕੀ ਭੀ ਤ੍ਰਾਣ ਹੋਵੇਗੀ। ਕੌਣ ਸੀ ਦਾਤਿ ? ਜਿਸ ਨੇ ਹਾਥ ਕਰਣੇ ਕੋ ਦੀਏ, ਪਗ ਚਲਨੇ ਕੌ ਦੀਏ, ਨੇਤ੍ਰ ਦੇਖਣੇ ਕੋ ਦੀਏ, ਕਾਨ ਸੁਣਨੇ ਕੌ ਦੀਏ। ਇਹ ਸਮਗ੍ਰੀ ਔਰ ਤੋ ਕੋਈ ਭੀ ਨ ਦੇ ਸਕੇਗਾ। ਜਿਸ ਨੇ ਇਹ ਕਛੁ ਦੀਆ ਹੈ ਸੋ ਔਰ ਕਿਆ ਕਛੁ ਨ ਦੇਵੇਗਾ। ਇਹ ਜਿਸ ਕਾ ਨੀਸਾਨ, ਕਿਆ ਕਹੀਏ, ਮਰਾਤਬਾ ਹੈ, ਇਸ ਮਰਾਤਬੇ ਕੋ ਸਮਝ ਕਰ ਪ੍ਰਮੇਸਵਰ ਕੇ ਗੁਣਾਬਾਦ ਗਾਵਣੇ।

**ਗਾਵੈ ਕੋ ਗੁਣ ਵਡਿਆਈਆ ਚਾਰ।**

ਅਥਵਾ ਕੋਈ ਪ੍ਰਮੇਸਵਰ ਕੇ ਗੁਣ ਹੀ ਗਾਵੇ, ਵਡਿਆਈਆ ਹੀ ਗਾਵੇ, ਆਚਾਰ ਹੀ ਗਾਵੇ, ਤਿਸ ਕੀ ਭੀ ਤ੍ਰਾਣ ਹੋਵੇਗੀ। ਗੁਣ ਕੌਣ ਸੇ ? ਪ੍ਰਮੇਸਵਰ ਕੈਸਾ ਹੈ ? ਰਜ ਗੁਣ ਕੋ ਅੰਗੀਕਾਰ ਕਰ ਕਰ[2] ਬ੍ਰਹਮ ਰੂਪ ਧਾਰ ਕਰ ਜਗਤ ਕੋ ਉਪਜਾਵਤਾ ਹੈ। ਸਤਿ ਗੁਣ ਕੋ ਅੰਗੀਕਾਰ ਕਰ ਕਰ ਵਿਸਨ ਰੂਪ ਧਾਰ ਕਰ ਜਗਤ ਕੀ ਪਾਲਨਾ ਕਰਤਾ ਹੈ। ਤਮ ਗੁਣ ਕੋ ਅੰਗੀਕਾਰ ਕਰ ਕਰ ਰੁਦ੍ਰ ਰੂਪ ਧਾਰ ਕਰ ਜਗਤ ਕਾ ਸੰਹਾਰ[3] ਕਰਤਾ ਹੈ। ਯਦਵਾ[4] ਜੇਤੇ ਪ੍ਰਮੇਸਵਰ ਕੇ ਨਾਮ ਹੈ ਤਿ ਸਭੀ ਗੁਣ-ਕ੍ਰਿਤ ਹੀ ਤੋ ਹੈਂ। ਜੈਸਾ ਗੁਣ ਤੈਸਾ ਹੀ ਨਾਮ ਸਰਬ ਕਾ ਬਡਾ ਹੋਣਾ ਰੂਪ ਜੋ ਗੁਣ ਥਾ ਤਿਸ ਕਰ ਕਰ ਬ੍ਰਹਮਾ ਨਾਮ ਪਾਇਆ।[5] ਸਰਬ ਵਿਸ੍ਵ ਕੋ ਵਿਆਪਨ-ਸੀਲ ਜੋ ਗੁਣ ਥਾ ਤਿਸ ਕਰ ਕਰ ਵਿਸਨੁ ਨਾਮ ਪਾਇਆ। ਜੋ ਮਹਾਨੁ ਦੇਵ ਹੈ, ਜਿਸ ਦੇਵ ਤੇ ਪਰੇ ਔਰ ਕੋਈ ਦੇਵ ਨਹੀ, ਐਸੇ ਗੁਣ ਤੇ ਮਹਾਦੇਵ ਨਾਮ ਪਾਇਆ। ਯੋਗੀਸਰ ਜਿਸ ਵਿਖੇ ਰਮਤੇ ਹੈ ਐਸੇ ਗੁਣ ਤੇ ਰਾਮ ਨਾਮ ਪਾਇਆ। ਭਕਤੋ ਕੇ ਮਨੋ ਕੋ ਆਪਣੀ ਓਰ[6] ਖੈਂਚਤਾ ਹੈ, ਐਸੇ ਗੁਣ ਤੇ ਕ੍ਰਿਸਨ ਨਾਮ ਪਾਇਆ। ਐਸੇ ਹੀ ਸਰਬ ਨਾਮ ਪ੍ਰਮੇਸਵਰ ਕੇ ਗੁਣ-ਕ੍ਰਿਤ ਹੀ ਹੈਂ। ਜਿਸ ਗੁਣ ਕੋ ਗਾਵੇਗਾ ਸੋ ਗੁਣ ਇਸ ਕੋ ਕ੍ਰਿਤਾਰਥ[7] ਹੀ ਕਰੇਗਾ।

---

1. ਗੁਣ ਗਾਉਣ ਜਾਂ ਦਸਣ ਦੀ ਕ੍ਰਿਆ ਜਾਂ ਭਾਵ।
2. ਕਰਕੇ।
3. ਨਾਸ।
4. ਭਾਵੇਂ, ਚਾਹੇ।
5. ਸਾਰੇ ਸੰਸਾਰ।
6. ਵਲ, ਪਾਸੇ।
7. ਸਫਲ ਮਨੋਰਥ, ਮਨੋਰਥ ਵਿਚ ਸਫਲ।

ਗੁਣ ਕਹੇ, ਅਬ ਵਡਿਆਈਆ ਕਹਿਤੇ ਹੈਂ । 'ਵਡੀ ਵਡਿਆਈ ਜਾ ਵਡਾ ਨਾਉ । ਵਡੀ ਵਡਿਆਈ ਜਾ ਸਚੁ ਨਿਆਉ ।'[1] ਪ੍ਰਿਥਮੇ ਤੋ ਪ੍ਰਮੇਸਵਰ ਕੀ ਬਡੀ ਬਡਾਈ ਇਹ ਹੈ, ਪ੍ਰਮੇਸਵਰ ਕਾ ਨਾਮ ਬਡਾ ਹੈ । ਨਾਮ ਜਪ ਕਰ ਊਚ ਨੀਚ ਸਭ ਪ੍ਰਮੇਸਵਰ ਰੂਪ ਹੀ ਹੋ ਜਾਤੇ ਹੈ, ਜੈਸੇ ਸੁਧ ਅਸੁਧ ਜਲ ਗੰਗਾ ਸੋ ਮਿਲਾ ਹੂਆ ਗੰਗਾ ਰੂਪ ਹੀ ਹੋਤਾ ਹੈ । ਦੂਸਰੀ ਬਡੀ ਬਡਾਈ ਪ੍ਰਮੇਸਵਰ ਕੀ ਇਹ ਹੈ ਪ੍ਰਮੇਸਵਰ ਕੇ ਘਰ ਨਿਆਉ ਸਚਾ ਹੈ, ਜੈਸਾ ਕਰੈ ਤੈਸਾ ਪਾਵੈ । 'ਪ੍ਰਭ ਕਰੇ ਤੋ ਧਰਮ ਨਿਆਉ' ।[2] 'ਪ੍ਰਭੁ ਤਿਲ ਨਹੀ ਭਨੈ ਘਾਲਿਆ ।' ਇਨ ਵਡਿਆਈਆ ਕੋ ਜੋ ਗਾਵੇਗਾ ਤਿਸ ਕੀ ਭੀ ਤ੍ਰਾਣ[3] ਹੋਵੇਗੀ ।

**ਨਨੁ**[4]—ਭਲਾ ਕਰਣੇ ਵਾਲਿਓ ਕਾ ਬੁਰਾ ਹੋਤਾ ਦ੍ਰਿਸਟ ਆਵਤਾ ਹੈ, ਬੁਰਾ ਕਰਣੇ ਵਾਲਿਓ ਕਾ ਭਲਾ ਹੋਤਾ ਭੀ ਦ੍ਰਿਸਟ ਆਵਤਾ ਹੈ, ਧਰਮ ਕਾ ਨਿਆਉ ਕੈਸੇ ਹੂਆ ?

ਤਿਸ ਕਾ ਉਤਰ—ਅਬ ਜੋ ਅਨਾਜ (ਤੁਮ ਖਾਤੇ ਹੋ ਸੋ ਤੋ ਪੂਰਬ ਸਾਲ ਕਾ ਬੀਜਿਆ ਹੂਆ ਖਾਤੇ ਹੋ ਅਰ ਜੋ ਅਬ ਬੀਜਿਆ ਹੈ ਤਿਸ)[5] ਕਾ ਫਲੁ ਤੋ ਦੂਸਰੇ ਸਾਲ ਮੋ ਖਾਣਾ ਹੋਵੇਗਾ । ਤੈਸੇ ਹੀ ਪੂਰਬ ਜਨਮ ਮੋਂ ਜੋ ਸੁਭ (ਅਸੁਭ)[6] ਕਰਮ ਕੀਏ ਥੇ, ਤਿਨ ਕਾ ਫਲੁ ਤੋ ਸੁਖ ਦੁਖ ਅਬ ਭੋਗਤਾ ਹੈ । ਅਰ ਅਬ ਜੋ ਕੀਏ ਹੈਂ ਤਿਨ ਕਾ ਫਲੁ ਆਗੇ ਹੀ ਭੋਗਣਾ ਹੋਵੇਗਾ ।

**ਨਨੁ**—ਚੋਰ ਨੇ ਅਬੀ ਤੋ ਚੋਰੀ ਕਰੀ, ਤਿਸ ਕਾ ਫਲੁ ਫਾਸੀ, ਸੂਲੀ ਅਬੀ ਅਬੀ ਤੋ ਹੂਆ ਇਸ ਕੋ ਪੂਰਬ ਕਰਮ ਕਾ ਫਲ ਕੈਸੇ ਮਾਨੀਏਗਾ ?

ਤਿਸ ਕਾ ਉਤਰ—ਜਿਨ ਕੇ ਪੂਰਬ ਜਨਮ ਕੇ ਖੋਟੇ ਸੰਸਕਾਰ ਹੋਤੇ ਹੈਂ ਉਹੀ ਉਨ ਤੇ ਬੁਰਾ ਕਰਮ ਕਰਵਾਤੇ ਹੈ । ਭਲੇ ਸੰਸਕਾਰ ਭਲਾ ਕਰਵਾਤੇ ਹੈਂ, ਤਿਨ ਕਾ ਫਲ ਈਹਾ ਭੋਗਤਾ ਹੈ । ਅਰ ਜੋ ਈਹਾਂ ਭਲੇ ਬੁਰੇ ਕਰਮ ਕੀਏ ਹੈਂ ਤਿਨ ਕਾ ਫਲ ਤੋ ਆਗੇ ਹੀ ਭੋਗਣਾ ਹੋਵੇਗਾ । ਇਹ ਤੋ ਸਰਬ ਸਾਸਤ੍ਰ ਮੋ ਨਿਰਣੈ ਕਰ ਕਰ ਕਹਾ ਹੈ ।

'ਯਾਗਵਲਕ ਸਿਮ੍ਰਿਤਿ' ਮੋ ਲਿਖਾ ਹੈ—ਅਨਾਜ ਕੇ ਚੁਰਾਵਣੇ ਵਾਲਾ ਚੂਹੇ ਕਾ ਜਨਮ ਪਾਵਤਾ ਹੈ । ਸਵਾਰੀ ਕੇ ਚੁਰਾਵਣੇ ਵਾਲਾ ਊਠ ਕਾ ਜਨਮ ਪਾਵਤਾ ਹੈ । ਫਲ ਕੇ ਚੁਰਾਵਣੇਵਾਲਾ ਬਾਂਦਰ ਕਾ ਜਨਮ ਪਾਵਤਾ ਹੈ । ਜਲ ਕੇ ਚਰਾਵਣੇ ਵਾਲਾ ਜਲ ਵਿਖੇ ਗੋਤਾ ਲਗਵਾਣੇ ਵਾਲਾ ਜੋ ਪੰਖੀ ਹੈ ਤਿਸ ਕਾ ਜਨਮ ਪਾਵਤਾ ਹੈ । ਦੁਧ ਕੇ ਚੁਰਾਣੇ ਵਾਲਾ ਕਾਕ[7] ਕਾ ਜਨਮ ਪਾਵਤਾ ਹੈ । ਘਰ ਕੀ ਜੋ ਸਮਗ੍ਰੀ ਹੈ, ਜਿਸ ਕਰ ਕਰ[8] ਗ੍ਰਹਸਥ ਕਾ [9]ਨਿਤਿ ਬਿਵਹਾਰ ਚਲਤਾ ਹੈ । ਝਾੜੂ, ਟੋਕਰੀ, ਸਿਲ, ਵਟਾ, ਚਕੀ,

1. ਆਸਾ ਦੀ ਵਾਰ ਮ: ੧ (ਆਦਿ ਗ੍ਰੰਥ, ਪੰ: 463) ।
2. ਕੁਝ ਪਾਠਾਂਤਰ ਸਹਿਤ—ਆਦਿ ਗ੍ਰੰਥ, ਪੰ: 541, ਬਿਹਾਗੜਾ ਮ: ੫ ਛੰਤ ਘਰੁ ੧ ।
3. ਰਖਿਆ, ਹਿਫਾਜ਼ਤ ।
4. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਜਯ ।
5. ਨਿਜੀ ਪੋਥੀ (ਪੰ: 42/ੳ—ਅ) ।
6. ਨਿਜੀ ਪੋਥੀ (ਪੰ: 42/ਅ) ।
7. ਕਾਂ, ਕਊਆ ।
8. ਕਰਕੇ ।
9. ਹਰ ਰੋਜ਼ ਦਾ ਕੰਮ ਕਾਰ ਜਾਂ ਵਿਵਹਾਰ ।

ਇਸ ਤੇ ਲੇ ਕਰ ਇਸ ਕਾ ਨਾਮ 'ਉਪਸਕਰ' ਹੈ। ਉਪਸਕਰ ਕੇ ਚੁਰਾਵਣੇ ਵਾਲਾ ਗ੍ਰਿਹ-ਕੀਟ ਹੋਤਾ ਹੈ। ਸੋ ਕੀਟ ਆਪਣਾ ਘਰ ਆਪ ਹੀ ਬਣਾਵਤਾ ਹੈ,ਤਿਸ ਕਾ ਮੁਖਭੀ ਬੰਦ ਕਰ ਲੇਤਾ ਹੈ,ਨਿਕਸਣੇ ਕਾ ਮਾਰਗ ਪਾਵਤਾ ਨਹੀ, ਉਸ ਕੇ ਬੀਚ ਹੀ ਮਰ ਜਾਤਾ ਹੈ। ਸਹਿਤ[1] ਕੇ ਚੁਰਾਵਣੇ ਵਾਲਾ (ਬਨ ਕੀ ਮਖੀ ਹੋਤਾ ਹੈ। ਮਾਸ ਕੇ ਚੁਰਾਵਣੇ ਵਾਲਾ)[2] ਗੀਧ ਕਾ ਜਨਮ ਪਾਵਤਾ ਹੈ। ਗਊ ਕ ਚੁਰਾਵਣੇ ਵਾਲਾ ਗੋਹ ਕਾ ਜਨਮ ਪਾਵਤਾ ਹੈ। ਅਗਨਿ ਕੇ ਚੁਰਾਵਣੇ ਵਾਲਾ ਬਗੁਲੇ ਕਾ ਜਨਮ ਪਾਵਤਾ ਹੈ।[3] ਵਸਤ੍ਰ ਕੇ ਚੁਰਾਵਣੇ ਵਾਲਾ ਸ੍ਵਿਤ੍ਰੀ[4] ਕੁਸਟ ਹੋਤਾ ਹੈ, ਸਪੂਰਣ ਸਰੀਰ ਪਰ ਸ੍ਵੇਤ ਸ੍ਵੇਤ ਦਾਗ ਪੜ ਜਾਤੇ ਹੈ। ਘ੍ਰਿਤ, ਲਵਣ, ਮਿਠਾਈ ਕੇ ਚੁਰਾਵਣੇ ਵਾਲਾ ਕੂਕਰ[5] ਕਾ ਜਨਮ ਪਾਵਤਾ ਹੈ। ਸਗੰਧ ਕੇ ਚੁਰਾਵਣੇ ਵਾਲਾ ਛਛੂੰਦਰ ਕਾ ਜਨਮ ਪਾਵਤਾ ਹੈ। ਐਸਾ 'ਯਾਗਵਲਕ ਸਿਮ੍ਰਿਤਿ' ਮੇ ਬਹੁਤੁ ਹੀ ਲਿਖਾ ਹੈ। ਜੋ ਚੋਰੀ ਕਾ ਫਲ ਫਾਂਸੀ ਸੂਲੀ ਹੀ ਹੋਤਾ, ਤੋ ਇਹ ਕਾਹੇ ਕੋ ਲਿਖਿਤੇ। ਈਹਾ ਜੋ ਕਛੁ ਸੁਖ ਦੁਖ ਭੋਗਤਾ ਹੈ ਸੋ ਪੂਰਬ ਜਨਮ ਕੇ ਹੀ ਪੁੰਨ ਪਾਪ ਕਾ ਫਲ ਭੋਗਤਾ ਹੈ। ਈਹਾ ਜੋ ਕਛੁ ਕਰੇਗਾ ਤਿਸ ਕਾ ਫਲੁ ਆਗੇ ਹੀ ਭੋਗਣਾ ਹੋਵੇਗਾ। ਪ੍ਰਮੇਸਵਰ ਕੇ ਘਰ ਨਿਆਉ ਸਚਾ ਹੈ, ਇਸ ਕੋ ਕਛੁ ਸੰਦੇਹ ਨਹੀ।

ਵਡਿਆਈਆਂ ਕਹੀਆਂ, (ਅਬ)[6] ਆਚਾਰ ਕਹਿਤੇ ਹੈਂ। ਰਾਮ, ਕ੍ਰਿਸਨਾਦਿ ਅਵਤਾਰੋ ਵਿਖੇ ਜੋ ਜੋ ਅਚਾਰ ਕੀਏ ਹੈ—ਸੇਤਾਦਿਕ[7] ਕਾ ਬਾਧਣਾ, ਰਾਵਣਾਦਿਕੋਂ[8] ਕਾ ਮਾਰਣਾ, ਅ੍ਸ੍ਵਮੇਧਾਦਿਕੋਂ[9] ਕਾ ਕਰਣਾ, ਧਰਮ ਕੀ ਮ੍ਰਿਯਾਦਾ ਇਸਥਾਪਨ ਕਰਣੀ,*[10]ਸੁਸਟੋ ਕੀ ਰਖਿਆ ਦੁਸਟੋ ਕਾ ਨਾਸ, *ਇਹ ਪ੍ਰਮੇਸਵਰ ਕੇ ਆਚਾਰ ਹੈ। ਇਨ ਕੋ ਜੋ ਗਾਵੇਗਾ ਤਿਸ ਕੀ ਭੀ ਤ੍ਰਾਣ ਹੋਵੇਗੀ।

---

1. ਸ਼ਹਿਦ, ਮਾਖੀਓਂ।
2. ਨਿਜੀ ਪੋਥੀ (ਪੰ: 43/ਅ)।
3. ਨਿਜੀ ਪੋਥੀ (ਪੰ 43/ਅ) ਵਿਚ 'ਅਗਨਿ' ਦਾ ਪ੍ਰਸੰਗ ਪਹਿਲਾਂ ਆਉਂਦਾ ਹੈ ਅਤੇ 'ਗਊ' ਦਾ ਬਾਦ ਵਿਚ।
4. ਨਿਜੀ ਪੋਥੀ (ਪੰ: 43/ਅ) ਵਿਚ ਇਥੇ ਪਾਠ 'ਸਸਵੇਤੀ' ਹੈ। ਅਰਥਾਤ ਸਫੈਦ ਕੋਹੜ।
5. ਕੁਤਾ।
6. ਨਿਜੀ ਪੋਥੀ (ਪੰ: 44/ੳ)।
7. ਪੁਲਾਂ ਆਦਿ ਦਾ।
8. ਰਾਵਣ ਆਦਿਕ। ਰਾਖਸਾਦਕੋ (ਭਾ. ਵਿ. 138, 11/ੳ)।
9. ਅਸ੍ਵਮੇਧ ਜਗ ਆਦਿਕ।
10. ਸੁਸਟੋ ਕੀ ਰਖਿਆ ਕਰਣੀ, ਦੁਸਟੋ ਕਾ ਦਮਨ ਸੁ (ਨਿਜੀ ਪੋਥੀ, ਪੰ: 45/ਅ)।

**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ।**

ਵਿਖਮ, ਕਿਆ ਕਹੀਏ, ਕਠਨ ਹੈ ਵੀਚਾਰ ਜਿਸ ਕਾ, ਐਸੀ ਜੋ ਵਿਦਿਆ ਹੈ ਵੇਦ, ਸਾਸਤ੍ਰ, ਪੁਰਾਣ ਤਿਸ ਕਰ ਕਰ ਜੋ ਪ੍ਰਮੇਸਵਰ ਕੇ ਗੁਣਵਾਦ ਗਾਵੇਗਾ, ਤਿਸ ਕੀ ਤ੍ਰਾਣ ਹੋਵੇਗੀ ।

**ਗਾਵੈ ਕੋ ਸਾਜਿ ਕਰੇ ਤਨੁ ਖੇਹ ।**
**ਗਾਵੈ ਕੋ ਜੀਅ ਲਏ ਫਿਰਿ ਦੇਹ ।**

ਪ੍ਰਮੇਸਵਰ ਕੈਸਾ ਹੈ ? ਤਨੁ ਜੋ ਹੈ ਸਰੀਰ, ਤਿਸ ਕੋ ਸਾਜਤਾ ਹੈ । ਫੇਰ ਖੇਹ,ਕਿਆ ਕਹੀਏ, ਮਿਟੀ ਕਰ ਡਾਰਤਾ ਹੈ । ਏਕ ਸਰੀਰ ਤੇ ਜੀਵ ਕੋ ਲੇਤਾ ਹੈ ਦੂਸਰੇ ਸਰੀਰ ਵਿਖੇ ਫੇਰ ਦੇਤਾ ਹੈ । ਐਸੇ ਜੋ ਗਾਵੈਗਾ, ਤਿਸ ਕੀ ਭੀ ਤ੍ਰਾਣ ਹੋਵੇਗੀ ।

**ਗਾਵੈ ਕੋ ਜਾਪੈ ਦਿਸੈ ਦੂਰਿ ।**
**ਗਾਵੈ ਕੋ ਵੇਖੈ ਹਾਦਰਾ ਹਦੂਰਿ ।**

'ਗਾਵੈ' ਨਾਮ ਗਾਵਣੇ ਕਾ ਹੀ ਨਹੀ, ਕਹਿਣੇ ਕਾ ਭੀ ਹੈ । 'ਕੈ' 'ਗੈ' 'ਰੈ' ਸਬਦ ਇਹ ਤੀਨੋ ਧਾਤੂ ਸ਼ਬਦ ਕੇ ਅਰਥ ਮੋ ਹੈਂ । ਜੋ ਗਾਇਆ ਤੋਂ ਸਬਦ, ਜੋ ਕਹਾ ਤੋ ਸਬਦ, ਅਬ ਈਹਾਂ ਕਹਿਣੇ ਕਾ ਅਰਥ ਹੈ । ਕੋਈ ਐਸੇ ਹੀ ਕਹਿਤਾ ਹੈ । 'ਜਾਪੈ', ਕਿਆ ਜਾਣੀਏ, ਪ੍ਰਮੇਸਵਰ ਦੂਸਰਾ ਦ੍ਰਿਸਟ ਆਵਤਾ ਹੈ । ਮਿਲੇ ਵਾ ਨਾ ਮਿਲੇ, ਜੋ ਐਸੇ ਕਹਿਤੇ ਹੈ ਤਿਸ ਕੀ ਭੀ ਤ੍ਰਾਣ ਹੋਤੀ ਹੈ । ਕਾਹੇ ਤੇ, ਪ੍ਰਮੇਸਵਰ ਕੇ ਨਾਮ ਵਿਖੇ ਇਹ ਸਦਾ ਹੀ ਹੈ, [1]ਯੇਨ ਕੇਨ ਪ੍ਰਕਾਰ ਉਚਾਰਣ ਕੀਆ ਹੂਆ ਕ੍ਰਿਤਾਰਥ[2] ਹੀ ਕਰਤਾ ਹੈ । ਜੈਸੇ ਅਗਨਿ ਯੇਨ ਕੇਨ ਪ੍ਰਕਾਰ ਸਪਰਸ ਕੀਆ ਹੂਆ ਜਲਾਵਤਾ ਹੀ ਤੋ ਹੈ ।

'ਬ੍ਰਹਮ ਪੁਰਾਣ' ਮੋ ਲਿਖਾ ਹੈ—ਅਸੁਧ ਹੈ ਅਥਵਾ ਸੁਧ ਹੈ, ਜੋ ਸਦਾ ਹਰਿ ਕੀਰਤਨ ਕਰਤਾ ਹੈ ਸੋ ਭੀ ਦੋਸੋ ਕੇ ਖੈ ਕਰਣੇ ਤੇ ਮੁਕ੍ਰਤ ਕੋ ਪ੍ਰਾਪਤਿ ਹੋਤਾ ਹੈ, ਜੈਸੇ ਚੰਦੇਰੀ ਦੇਸ ਕਾ ਰਾਜਾ ਸਿਸਪਾਲ ਮੁਕ੍ਰਤਿ ਕੋ ਪ੍ਰਾਪਤਿ ਹੂਆ । ਸਿਸਪਾਲ ਕਾ ਕ੍ਰਿਸਨ ਸਾਥ ਵੈਰ ਥਾ । ਵੈਰ ਬੁਧਿ ਕਰ ਕਰ[3] ਕ੍ਰਿਸਨ ਕੀ ਨਿੰਦਾ ਹੀ ਕਰਤਾ ਰਹਾ ਅਰ ਗਾਲੀਆ (ਹੀ)[4] ਦੇਤਾ ਰਹਾ । ਨਿੰਦਾ ਕਰਣੇ ਮੋਂ ਅਰ ਗਾਲੀਆਂ ਦੇਣੇ ਮੋ ਕ੍ਰਿਸਨ ਨਾਮ ਤੋ ਲੇਤਾ ਥਾ । ਕ੍ਰਿਸਨ ਨਾਮ ਨੇ ਸਿਸਪਾਲ ਕਾ ਦੋਸ ਦੂਰ ਕਰ ਕਰ ਸਿਸਪਾਲ ਕੋ ਮੁਕਤਿ ਹੀ ਤੋ ਕੀਆ । ਪਾਪਸਟੋਂ[5] ਕੋ ਤੋ ਨਾਮ ਮੁਕਤਿ ਹੀ ਕਰ ਡਾਰਤਾ ਹੈ, ਔਰ ਨਾਮ ਕਿਸ ਕੋ ਨ ਮੁਕਤਿ ਕਰੇਗਾ ਜੋ ਗਾਵੇਗਾ ਪ੍ਰਮੇਸਵਰ ਕੇ ਗੁਣਾਬਾਦ[6] ਤੌ ਪ੍ਰਮੇਸਵਰ ਕੋ

---

1. ਜਿਵੇਂ ਕਿਵੇਂ ।
2. ਸਫਲ ਮਨੋਰਥ, ਮਨੋਰਥ ਵਿਚ ਸਫਲ ।
3. ਕਰਕੇ ।
4. ਨਿਜੀ ਪੋਥੀ, (ਪੋ: 45/ਅ)
5. ਪਾਪੀਆਂ ਨੂੰ ।
6. ਗੁਣਗਾਨ ।

ਆਪਣੇ ਹਜ਼ੂਰ ਹਾਜਰ ਹੀ ਦੇਖੇਗਾ। ਭਕਤੋ ਕੋ ਪ੍ਰਮੇਸਵਰ ਕਾ ਸਾਖਿਆਤਕਾਰ ਭੀ ਤੋ ਹੋਤਾ ਹੀ ਹੈ।

**ਕਥਨਾ ਕਥੀ ਨ ਆਵੈ ਤੋਟਿ ।**
**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥**

*ਐਸੀਆ ਬਾਤਾ ਕੋ ਜੋ ਮੈ ਕਵਿਤਾ ਕਰ ਕਹਿਣੇ ਲਾਗੋਗਾ, ਜੋ ਕਹਿਤਾ ਕਹਿਤਾ ਕੋਟਿ ਕੋਟਿ ਵਾਰ ਕਹੋਂਗਾ ਤੌ ਭੀ ਤੋ ਤੋਟ ਨ ਆਵੇਗੀ। ਕਾਹੇ ਤੇ, ਨਾਮ, ਕਰਮ, ਗੁਣ, ਆਚਾਰ ਇਹ ਸਭ ਪ੍ਰਮੇਸਵਰ ਕੇ ਅਨੰਤ ਹੀ ਤੋ ਹੈ। ਜਿਨ ਕਾ ਅੰਤ ਹੈ ਹੀ ਨਹੀ ਤਿਨ ਕੋ ਮੈ ਕਹਾਂ ਤਕਰ[1] ਕਹੋਗਾ।

**ਦੇਦਾ ਦੇ ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥**

ਜੋ ਦੇਤਾ ਹੈ ਆਪਣੇ ਨਾਮ ਕੀ ਮਹਿਮਾ ਤੋ ਦੇਹ, ਹਮ ਲੇਤੇ ਹੂਏ ਥਕ ਪੜੇਗੇ। ਤੂ ਤੋ ਏਤਾ ਬਡਾ ਦਾਤਾ ਹੈ ਦੇਤਾ ਹੂਆ ਤੋ ਨ ਥਕੇਗਾ; ਯੁਗੋ ਕੋ ਯੁਗ ਖਾਤੇ ਹੀ ਰਹੈ (ਗੇ)[2]। ਈਹਾਂ ਰੋਟੀਆਂ ਖਾਣੇ ਕਾ ਅਰਥ ਨਹੀ। 'ਤੇਰਾ ਜਨੁ ਰਾਮ ਰਸਾਇਣਿ ਮਾਤਾ। ਪ੍ਰੇਮ ਰਸਾਨਿਧਿ ਜਨ ਕਉ ਉਪਜੀ ਛੋਡਿ ਨ ਕਤਹੁ ਜਾਤਾ। ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨ ਖਾਤਾ'।[3] ਹਰਿ-ਰਸ ਭੋਜਨ ਮਾਂਗਾ ਹੈ, ਮੁਕਤਿ ਨਹੀ ਮਾਗੀ। ਕਾਹੇ ਤੇ, ਮਿਸਰੀ ਜੋ ਮੀਠੀ ਹੈ ਸੋ ਖਾਣੇ ਵਾਲੇ ਕੋ ਮੀਠੀ ਹੈ, ਮਿਸਰੀ ਕੋ ਤੋ ਮਿਸਰੀ ਮੀਠੀ ਨਹੀ। ਭਜਨਵਾਨ ਮਿਸਰੀ ਕੋ ਭੋਕਤਾ ਹੈ, ਜੋ ਸੁਕਤਿ ਹੂਏ ਸੋ ਤੌ ਆਪ ਹੀ ਮਿਸਰੀ ਹੂਏ। ਜੋ ਆਨੰਦ ਭਜਨਵਾਨ ਕੋ ਹੈ ਸੋ ਆਨੰਦ ਦੂਸਰੋ ਜਾਗਾ ਹੋਤੇ ਨਹੀਂ। ਬਾਬਾ ਨਾਨਕ ਨੇ ਯੁਗੋ ਕੇ ਯੁਗ ਹਰਿ-ਰਸ ਮਾਂਗਾ, ਸੋਈ ਪ੍ਰਮੇਸਵਰ ਨੇ ਦੀਆ ਭੀ। ਬਾਬਾ ਨਾਨਕ ਨੇ ਸਰੀਰ ਤੋ ਨਹੀ ਤਿਆਗ ਦੀਆ, ਚਾਦਰ ਕੇ ਭੀਤਰ ਹੀ ਤੌ ਛਪ ਗਏ। ਈਹਾ ਇਹ ਨਿਸਚੈ ਕਰਣਾ ਆਗੇ ਬਾਬਾ ਨਾਨਕ ਜਗਤ ਮੋ ਪ੍ਰਗਟ ਥੇ, ਅਬ ਗੁਪਤ ਹੈ, ਅਨੇਕ ਯੁਗੋ ਕੇ ਯੁਗ ਹੀ ਹਰਿ-ਰਸ ਭੋਗ ਕਰ ਪੀਛੇ ਵਿਦੇਹ ਮੁਕਤਿ ਹੋਵਹਿਗੇ। ਇਸ ਪਰ ਸੰਤੋ ਤੇ ਪ੍ਰਮਾਣ ਭੀ ਹੈ—'ਤੇਰੀ ਭਗਤਿ ਛੋਡੋ ਮੁਕਤਿ ਨ ਮਾਗੋ।[4] 'ਜੋ ਸੁਖ ਸਾਧੂ ਸੰਗ ਮੋ ਸੋ ਵੈਕੁੰਠ ਨ ਹੋਇ।[5]' 'ਦੇਦਾ ਦੇ ਲੈਦੇ ਥਕਿ ਪਾਹਿ।[6]' 'ਇਸ ਵਚਨ ਕਾ ਅਰਥ

1. ਤਕ, ਤੀਕ
2. ਨਿਜੀ ਪੋਥੀ (ਪੰਃ 46/ਅ)।
3. ਦੇਵਗੰਧਾਰੀ, ਮਃ ਪਃ (ਆਦਿ ਗ੍ਰੰਥ, ਪੰਨਾ 532)।
4. 'ਆਦਿ ਗ੍ਰੰਥ ਵਿਚ ਪੰਃ 1170 ਅਤੇ 1195 ਉਤੇ ਇਸ ਪ੍ਰਕਾਰ ਦਾ ਅੱਧਾ ਪਾਠ ਹੈ, ਬਾਕੀ ਦਾ ਸੰਬੰਧ ਮੁਕਤੀ ਨਾਲ ਨ ਹੋ ਕੇ ਲੋਕ-ਹਾਸੀ ਨਾਲ ਹੈ।
5. ਇਹ ਤੁਕ ਕਬੀਰ ਜੀ ਦੀ ਪ੍ਰਤੀਤ ਹੁੰਦੀ ਹੈ। ਆਦਿ ਗ੍ਰੰਥ, ਪੰਃ 336 ਵਿਚ ਇਕ ਅਜੇਹੀ ਹੋਰ ਤੁਕ ਕਬੀਰ ਜੀ ਦੀ ਇੰਜ ਹੈ–
   'ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ।'
6. ਜਪੁਜੀ ਪਉੜੀ 3।

[1]ਸ੍ਵਾਤਮ-ਵਿਸੇਕ੍ਰ ਪ੍ਰਤੀਤ ਹੋਤਾ ਹੈ। ਸ੍ਵਾਤਮ ਵਿਸੇਕ ਨਹੀ, ਉਪਦੇਸ ਹੀ ਹੈ। ਕਾਹੇ ਤੇ, ਜੋ ਗੁ ਕਾ ਇਸਟ ਹੋਤਾ ਹੈ ਸੋਈ ਤੇ ਸਿਖ ਕੋ ਉਪਦੇਸ ਕਰਤਾ ਹੈ। ਜੋ ਸ੍ਵਾਤਮ ਵਿਸੇਕ ਅਰਥ ਹੋਤਾ ਤੋਰੋ 'ਗਾਵੇ ਕੋ ਕਾਹੇ ਕੋ' ਕਹਤੇ, ਕਿਸੀ ਸਾਥ ਕਿਆ ਕਾਮ ਥਾ। ਗੁਰੁ ਨੇ ਸੁਗਮ[2] ਤੇ ਸੁਗਮ ਕਲਿਆਣ ਕਾ ਮਾਰਗ ਸਿਖ ਕੋਂ ਉਪਦੇਸ ਕੀਆ। ਜੋ ਸਿਖ ਸਮਝਾ ਹੈ ਤਿਸ ਕੋਂ ਔਰ ਭੀ ਕਹਿਤੇ ਹੈ।

## ਹੁਕਮੀ ਹੁਕਮੁ ਚਲਾਏ ਰਾਹੁ।
## ਨਾਨਕ ਵਿਗਸੈ ਵੇਪਰਵਾਹੁ ।੩।

ਹੁਕਮ ਹੈ ਜਿਸ ਕਾ ਸੋ 'ਹੁਕਮਵਾਨ' ਭੀ ਕਹੀਏ ਅਰ 'ਹੁਕਮੀ' ਭੀ ਕਹੀਏ। ਹੁਕਮੁ ਵਾਲਾ ਜੋ ਹੈ ਪ੍ਰਮੇਸਵਰ ਤਿਸ ਕਾ ਹੁਕਮ ਜੋ ਹੈ ਵੇਦ, ਸਾਸਤ੍ਰ, ਪੁਰਾਣਤਿਨ ਕੇ ਅਨੁਸਾਰ ਜੋ ਮਾਰਗ ਚਲਾਵਤਾ ਹੈ, ਵੇਪਰਵਾਹ ਜੋ ਪ੍ਰਮੇਸਵਰ ਹੈ ਤਿਸਪਰ ਪ੍ਰਸੰਨ ਹੋਤਾ ਹੈ। 'ਪ੍ਰਵਾਹ' ਨਾਮ ਹੈ ਆਵਾਗੌਣ ਕਾ। 'ਵੇਪ੍ਰਵਾਹ' ਨਾਮ ਹੈ ਆਵਾਗੌਣ ਤੇ ਰਹਿਤ ਕਾ। ਵੇਪ੍ਰਵਾਹ ਜੋ ਪ੍ਰਮੇਸਵਰ ਹੈ, ਤਿਸ ਕੀ ਪ੍ਰਸੰਨਤਾ ਕਾ ਇਹੀ ਫਲ ਹੈ [3]*ਆਪਣੇ ਦਾਸਕੋ ਭੀ ਆਵਾਗੌਣ ਤੇ ਰਹਿਤ ਕਰ ਡਾਰਤਾ ਹੈ ॥ ੩ ॥* ਸਿੱਖ ਆਪ ਭੀ ਸਮਝੇ ਅਰ ਔਰੋ ਕੋਭੀ ਸਮਝਾਵੇ। ਇਸ ਕੇ ਨਿਮਿਤਿ[4] ਗੁਰ ਔਰ ਭੀ ਸੁਗਮ ਤੇ ਸੁਗਮ ਉਪਦੇਸ ਕਰਤੇ ਹੈ।

## ਪਉੜੀ 4

## ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ

ਪ੍ਰਮੇਸਵਰ ਆਪ ਸਚਾ ਹੈ ਅਰ ਤਿਸ ਕਾ ਨਾਮ (ਭੀ)[5] ਸਚਾ ਹੈ।[6] ਕਾਹੇ ਤੇ, ਜੋ ਨਾਮ ਸਚਾ ਹੈ, ਤਬੀ ਤੋ ਜਾਪਕ ਕੋ ਸਤਿ ਪਦ ਕੀ ਪ੍ਰਾਪਤਿ ਕਰਣੇ ਵਾਲਾ ਹੈ। ਅਰ ਭਾਖਿਆ ਜੋ ਹੈ ਪ੍ਰਮੇਸਵਰ ਸੰਬੰਧਿਨੀ ਬਾਣੀ ਅਰ ਭਾਵ ਜੋ ਹੈ ਪ੍ਰਮੇਸਵਰ ਵਿਖੇ ਭਾਵਨਾ, ਇਹ ਭੀ ਦੋਨੋ ਅਪਾਰ ਹੈ। 'ਪਾਰ' ਨਾਮ ਹੈ ਅੰਤ ਕਾ। 'ਅੰਤ' ਨਾਮ ਹੈ 'ਨਾਸ' ਕਾ। ਜੋ ਅਪਾਰ ਕਹਾ ਤੋਂ ਅਵਿਨਾਸੀ ਕਹਾ। ਇਹ ਭੀ ਦੋਨੋ ਅਵਿਨਾਸੀ ਪਦ ਕੇ ਦੇਣੇ ਵਾਲੇ ਹੈ।

## ਆਖਹਿ ਮੰਗਹਿ ਦੇਹਿ ਦਾਤਿ ਕਰੇ ਦਾਤਾਰੁ।

ਮੈ ਇਹੀ ਕਹਿਤਾ ਹੌਂ ਅਰ ਇਹੀ ਮਾਗਤਾ ਹੌਂ—ਹੇ ਦਾਤਾਰ ਪ੍ਰਮੇਸਵਰ! ਤੂੰ ਮੇਰੇ ਤਾਂਈ ਆਪਣਾ ਨਾਮ ਦਾਨ ਕਰ, ਆਪਣੀ ਬਾਣੀ ਦਾਨ ਕਰ, ਆਪਣੇ ਵਿਖੇ ਭਾਵ ਦਾਨ ਕਰ।

---

1. ਆਪਣੇ ਸੰਬੰਧੀ, ਆਪਣੇ ਪ੍ਰਤਿ।
2. ਸਰਲ, ਸਹਿਜ।
3. *ਜੋ ਜਾਪਕ ਕੋ, ਆਪਨੇ ਭਗਤ ਕਉ ਭੀ ਆਵਾਗਵਨ ਤੇ ਰਹਿਤ ਕਰਤਾ ਹੈ।* (ਭਾ. ਵਿ. 138, ਪੰ: 12/ਅ)।
4. ਲਈ, ਵਾਸਤੇ।
5. ਭਾ. ਵਿ. 138 (ਪੰ: 13/ੳ); ਨਿਜੀ ਪੋਥੀ (ਪੰ: 48/ੳ)।
6. ਇਸ ਤੋਂ ਬਾਦ ਭਾ. ਵਿ. 138 (ਪੰ: 13/ੳ) ਵਿਚ ਇਹ ਪਾਠ ਹੈ-"ਅਰੁ ਤਿਸ ਕੀਆ ਵਡਿਆਈਆ ਕਾ ਜੋ ਵੀਚਾਰੁ ਹੈ, ਸੋ ਭੀ ਸਚਾ ਹੀ ਹੈ"।

**ਨਨੁ**—ਸਭ ਕਛੁ ਪ੍ਰਮੇਸਵਰ ਤੇ ਮਾਂਗਤੇ ਹੀ ਜਾਓਗੇ, ਵਾ ਪ੍ਰਮੇਸਵਰ ਕੀ ਕਛੁ ਪੂਜਾ ਭੀ ਕਰਤੇ ਹੋ ?

ਤਿਸ ਕਾ ਉਤਰ—ਪ੍ਰਮੇਸਵਰ ਕੀ ਪੂਜਾ ਕੇ ਯੋਗ ਜੋ ਪਦਾਰਥ ਹੋਵੇਗਾ ਤਿਸੀ ਸੋ ਪ੍ਰਮੇਸਵਰ ਕੀ ਪੂਜਾ ਹੋਵੇਗੀ, ਔਰ ਜੈਸੇ ਕੈਸੇ ਪਦਾਰਥ ਸੋਂ ਤੋ ਪ੍ਰਮੇਸਵਰ ਕੀ ਪੂਜਾ ਨਹੀ ਹੋਤੀ ।

**ਨਨੁ**[1]—ਪ੍ਰਮੇਸਵਰ ਕੀ ਪੂਜਾ ਕੇ ਯੋਗ ਕੌਣ ਪਦਾਰਥ ਹੈ ?

ਤਿਸ ਕਾ ਉਤਰ ਕਹਿਤੇ ਹੈ—

**ਫੇਰਿ ਕਿ ਅਗੈ ਰਖੀਐ ।**

ਪ੍ਰਮੇਸਵਰ ਤੇ ਮਾਂਗ[2] ਕਰ ਪਾਇਆ ਜੋ ਹੈ ਨਾਮ ਬਾਣੀ ਭਾਵ, ਤਿਸੀ ਕੋ ਫੇਰ ਕਰ ਪ੍ਰਮੇਸਵਰ ਕੇ ਆਗੇ ਰਖਣਾ । ਆਗੇ ਰਖਣੇ ਕਾ ਇਹੀ ਅਰਥ ਹੈ ਆਪ ਨਿਹਕਾਮ ਹੋਣਾ । ਪ੍ਰਮੇਸਵਰ ਕੀ ਪੂਜਾ ਕੇ ਯੋਗ ਇਹੀ ਹੈ, ਔਰ ਕਛੁ ਭੀ ਪ੍ਰਮੇਸਵਰ ਕੀ ਪੂਜਾ ਕੇ ਯੋਗ ਨਹੀ ।

**ਨਨੁ**—ਪੀਛੇ ਤੁਮ ਨੇ ਹੀ ਤੋ ਕਹਾ—'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।'[3] ਅਰ ਅਰਥ ਭੀ ਇਸ ਕਾ ਇਹੀ ਹੈ । ਕਿਆ ਜੇਤਾ ਵੇਦ, ਸਾਸਤ੍ਰ, ਪੁਰਾਣ ਹੈ ਮੋ ਪ੍ਰਮੇਸਵਰ ਕਾ ਹੁਕਮ ਰਜਾਇ ਹੈ ? ਜੇਤਾ ਔਰ ਪੂਜਾ ਕਾ ਪ੍ਰਕਾਰ ਹੈ ਸੋ ਭੀ ਤੋ ਵੇਦ, ਸਾਸਤ੍ਰ, ਪੁਰਾਣ ਮੋ ਹੀ ਤੋ ਲਿਖਾ ਹੈ । ਔਰ ਪੂਜਾ ਕਾ ਪ੍ਰਕਾਰ ਪ੍ਰਮੇਸਵਰ ਕੀ ਪੂਜਾ ਕੇ ਯੋਗ ਕਿਓ ਨਹੀ ? ਨਾਮ ਬਾਣੀ ਭਾਵ ਇਹੀ ਪੂਜਾ ਕੇ ਯੋਗ ਕਿਉ ਹੈ ? ਇਸ ਪਰ ਵਿਸੇਸ ਯੁਕਤਿ ਪ੍ਰਮਾਣ ਕੌਣ ਸਾ ?

ਤਿਸ ਕਾ ਉਤਰ—ਹਮ ਯੁਕਤ ਪ੍ਰਮਾਣ ਦ੍ਵਾਰਾ ਇਸੀ ਕੋ ਸਿਧ ਕਰੇਗਾ । 'ਨਾਰਦ ਪੁਰਾਣ' ਮੋ ਲਿਖਾ ਹੈ, ਨਾਰਾਇਣ ਕਹਿਤੇ ਹੈ ਨਾਰਦ ਕੋ—'ਮੈ ਵੈਕੁੰਠ ਵਿਖੇ ਭੀ ਨਹੀ ਵਸਤਾ ਅਰ ਯੋਗੀਓ ਕੇ ਹ੍ਰਿਦੇ ਵਿਖੇ ਭੀ ਨਹੀ ਵਸਤਾ ।' ਜੋ ਨਾਰਦ ਪੂਛੇ ਮਹਾਰਾਜ ! ਆਪ ਕਹਾ ਵਸਤੇ ਹੋ । ਤਿਸੀ ਕਾ ਉਤਰ ਕਹਿਤੇ ਹੈ—ਮੇਰੇ ਭਕਤ ਜਹਾ ਮੇਰੇ ਨਾਮ ਕੀ ਮਹਿਮਾ ਕੋ ਗਾਵਤੇ ਹੈ, ਮੈ ਤਹਾ ਹੀ ਵਸਤਾ ਹੋ ।

ਅਬ ਇਸ ਕੋ ਵੀਚਾਰ ਕਰ ਕਰ ਦੇਖਾ ਚਾਹੀਏ । ਜਿਸ ਵੈਕੁੰਠ (ਕੀ ਪ੍ਰਾਪਤਿ)[4] ਕੇ ਨਿਮਿਤਿ[5] ਲੋਕ ਯਗ, ਤਪ, ਦਾਨਾਦਿਕ ਲਾਖੋ ਯਤਨ ਕਰਤੇ ਹੈ, ਤਿਸ ਪਰ ਭੀ ਵੈਕੁੰਠ ਕਾ ਮਿਲਨਾ ਕਠਨ (ਹੈ)[6] । ਐਸੇ ਵੈਕੁੰਠ ਕੋ ਤੋ ਪ੍ਰਮੇਸਵਰ ਨੇ ਤਿਆਗ ਹੀ ਦੀਆ ਅਰ ਨਾਮ ਕਾ ਲੋਭ ਕਰ ਕਰ ਸੰਤੋ ਵਿਖੇ ਵਾਸ ਕੀਆ । ਪੂਜਾ ਕੇ ਯੋਗ ਉਹੀ ਪਦਾਰਥ ਹੋਤਾ ਹੈ ਜੋ ਪਿਆਰਾ ਹੋਤਾ ਹੈ । ਤਾਂ ਤੇ

---

1. ਸੰਸਕਿਤ ਦਾ ਪ੍ਰਸ਼ਨ ਸੂਚਕ ਅਵਜਯ ।
2. ਜਾਚਨਾ (ਭਾ. ਵਿ. 138, ਪੰ: 13/ੲ) ।
3. ਵੇਖੋ ਜਪੁਜੀ ਟੀਕਾ ਪਉੜੀ ੧
4. ਭਾ. ਵਿ. 138 (13/ਅ) ।
5. ਲਈ, ਵਾਸਤੇ ।
6. ਨਿਜੀ ਪੋਥੀ (ਪੰ: 50/ੲ) ।

ਪ੍ਰਮੇਸਵਰ ਕੋ ਨਾਮ ਹੀ ਪਿਆਰਾ ਹੈ। ਜਿਸ ਕੇ ਬਦਲੇ ਵੈਕੁੰਠ ਛੋਡ ਦੀਆ। ਤਾਂ ਤੇ ਪ੍ਰਮੇਸਵਰ ਕੀ ਪੂਜਾ ਕੇ ਯੋਗ ਨਾਮ ਹੀ ਹੈ ਔਰ ਕਛੁ ਭੀ ਨਹੀ। ਔਰ ਜੇਤਾ ਪੂਜਾ ਕਾ ਪ੍ਰਕਾਰ ਹੈ ਸੋ ਕੈਸਾ ਹੈ? ਜੈਸੇ ਕਿਸੀ ਕੰਗਾਲ ਕੇ ਘਰ ਮੌ ਆਇਆ ਮਿਜਮਾਨ। ਆਗੇ ਉਸ ਕੇ ਘਰ ਮੇਂ ਰੂਖਾ ਸੂਖਾ ਹੀ ਹੈ, (ਉਹ)[1] ਹਛਾ ਕਹਾਂ ਸੇ ਲਿਆਵੇਗਾ। ਅਰ ਜੋ ਧਨਵਾਨ ਕੇ ਘਰ ਮਿਜਮਾਨ ਜਾਏਗਾ ਸੋ ਤੋ ਰੂਖਾ ਨ ਦੇਵੇਗਾ, ਉਤਮ ਭੋਜਨ ਹੀ ਕਰਾਵੇਗਾ। ਤੈਸੇ ਹੀ ਜਗਤ ਕੇ ਜੋ ਲੋਕ ਹੈ ਸੋ ਤੋ ਕੰਗਾਲ ਹੈ, ਨਾਮ ਕੀ ਮਹਿਮਾ ਕੋ ਜਾਣਤੇ ਹੀ ਨਹੀਂ, ਕਹਾ ਸੇ ਲਿਆਵੇਗੇ। ਅਰ ਸੰਤ ਜਨ ਤੋ ਧਨਵਾਨ ਹੈ[2]--'ਹਰਿ ਜਨ ਕੈ ਹਰਿ ਨਾਮੁ ਨਿਧਾਨੁ। ਪਾਰਬ੍ਰਹਮਿ ਜਨ ਕੀਨੋ ਦਾਨ'।[3] ਹਰਿ ਜਨ ਕੇ ਹਰਿ ਨਾਮ ਹੀ ਧਨ ਹੈ। ਪਾਰਬ੍ਰਹਮ ਨੇ ਜਨ ਕੇ ਦਾਸ ਕੋ ਦਾਨ ਦੀਆ। ਦੂਸਰਾ ਅਰਥ ਭੀ ਇਸ ਕਾ ਹੋਤਾ ਹੈ। ਹਰਿ ਜਨ ਕੇ ਹਰਿ ਨਾਮੁ ਹੀ ਧਨ ਹੈਂ। ਹਰਿ ਜਨ ਕੇ ਪਾਰਬ੍ਰਹਮ ਕੋ ਦਾਨ ਕੀਆ, ਕਿਆ ਕਹੀਏ, ਹਰਿ ਨਾਮ ਕਰ ਕਰ ਹੀ ਪਾਰਬ੍ਰਹਮ ਕਾ ਪੂਜਨ ਕੀਆ। ਪੂਜਾ ਕਰਣੀ ਤੋ ਸਰਬੋਤਮ ਦਾਨ ਹੈ। ਇਸ ਪਰ ਸੰਪੂਰਣ ਜਗਤ ਹੀ ਪ੍ਰਮਾਣ ਹੈ, ਸਭੀ ਲੋਕ ਕਹਿਤੇ ਹੈ—ਜੋ ਕਛੁ ਪ੍ਰਮੇਸਵਰ ਨੇ ਦੀਆ ਹੈ, ਸੋਈ ਦੇਣਾ। ਹਰਿ ਜਨ ਕੋ ਤੋ ਹਰਿ ਨੇ ਹਰਿ ਨਾਮ ਹੀ ਦੀਆ। ਤਾਂ ਤੇ ਹਰਿ ਜਨ ਹਰਿ ਪੂਜਨ ਹਰਿ ਨਾਮ ਕਰ ਕਰ ਹੀ ਕਰੇਗਾ। 'ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ।'[4] 'ਵੇਤਾਲਾ' ਤਿਸ ਕਾ ਨਾਮ ਹੈ ਜਿਸ ਕੋ ਭੂਤ ਲਾਗਤਾ ਹੈ। ਸੋ ਜੋ ਕਛੁ ਖੁਸੀ ਆਵਤੀ ਹੈ ਸੋਈ ਪੜਾ ਬਕਤਾ ਹੈ। ਤੈਸੇ ਹੀ ਜੋ ਨਾਮ ਕੀ ਮਹਿਮਾ ਕੋ ਨਹੀ ਜਾਣਤੇ ਤਿਨ ਕੋ ਭੀ ਭੂਤ ਹੀ ਲਾਗਾ ਹੈ। ਇਹੀ ਪ੍ਰਸੰਗ ਆਰਤੀ ਕੀ ਟੀਕਾ ਮੇਂ ਵਿਸਤਾਰ ਕਰ ਕਰ ਲਿਖਾ ਹੈ, ਸੋ ਸਭ ਈਹਾ ਸਮਝ ਲੈਣਾ ਅਰ ਈਹਾਂ ਕਾ ਪ੍ਰਸੰਗ ਊਹਾਂ ਸਮਝ ਲੈਣਾ।

**ਨਨੁ**—ਨਾਮ ਹੀ ਤੁਮ ਨੇ ਪ੍ਰਮੇਸਵਰ ਕੀ ਪੂਜਾ ਕੇ ਯੋਗ ਮਾਨਾ, ਨਾਮ ਹੀ ਹੋਵੇ। ਇਸ ਪੂਜਾ ਕਾ ਫਲ ਕਿਆ?

ਤਿਸ ਕਾ ਉਤਰ ਕਹਿਤੇ ਹੈ—

## ਜਿਤੁ ਦਿਸੈ ਦਰਬਾਰੁ

ਜਿਸ ਪੂਜਾ ਕੇ ਕਰਣੇ ਤੇ ਪ੍ਰਮੇਸਵਰ ਕੇ ਦਰਬਾਰ ਕਾ ਦਰਸਨ ਹੋਤਾ ਹੈ।

**ਨਨੁ**—ਨਾਮ ਕੀ ਮਹਿਮਾ ਤੌ ਤੁਮ ਨੇ ਬਡੀ ਕਹੀ ਅਰ ਫਲ ਤੋ ਕਛ ਭੀ ਨ ਕਹਾ। ਦਰਬਾਰ ਕਾ ਦਰਸਨ ਹੂਆ ਤੌ ਕਿਆ ਹੂਆ? ਹਮ ਨੇ ਦੇਖਾ ਕਿਆ ਕਿਸੀ ਕਾ ਧਨ ਤੋ ਕਿਆ ਧਨਵਾਨ ਹੋ ਗਏ?

---

1. ਨਿਜੀ ਪੋਥੀ (ਪੰ: 50/ਅ)।
2. ਇਸ ਤੋਂ ਬਾਦ ਭਾ. ਵਿ. 138 (ਪੰ: 14/ੳ) ਵਿਚ ਪਾਠ ਹੈ--"ਤਾਂ ਤੇ ਉਤਮ ਪੂਜਾ ਹਰਿ ਨਾਮ ਹੀ ਸੋ ਕਰੈਗਾ ਸੋਈ ਗੁਰ ਕਹਾ ਹੈ"।
3. ਗਉੜੀ ਸੁਖਮਨੀ ਮ: 5 (ਆਦਿ ਗ੍ਰੰਥ, ਪੰ: 264)।
4. ਰਾਮਕਲੀ ਮ: 3 ਅਨੰਦ (ਆਦਿ ਗ੍ਰੰਥ, ਪੰ: 919)।

ਤਿਸ ਕਾ ਉਤਰ—ਪ੍ਰਮੇਸਵਰ ਕੇ ਦਰਬਾਰ ਕਾ ਦਰਸਨ ਤੋ ਤਿਸੀ ਕੋ ਹੋਵੇਗਾ, ਜਿਸ ਕੋ ਕ੍ਰਿਪਾ ਕਰ ਕਰ[1] ਪ੍ਰਮੇਸਵਰ ਆਪਣੇ ਪਾਸ ਬੁਲਾਵੇਗਾ। ਪ੍ਰਮੇਸਵਰ ਕੇ ਬੁਲਾਵਣੇ ਕਾ ਇਹੀ ਫਲ ਹੈ। ਜਿਸ ਕੋ ਪ੍ਰਮੇਸਵਰ ਬੁਲਾਵਤਾ ਹੈ। ਤਿਸ ਕੋ ਆਪਣਾ ਰੂਪ ਹੀ ਕਰ ਡਾਰਤਾ ਹੈ, ਭਿੰਨ ਨਹੀ ਰਹਣੇ ਦੇਤਾ। ਜੈਸੇ ਸਮੁੰਦ੍ਰ ਜਿਸ ਨਦੀ ਨਾਲੇ[2] ਕੋ ਬੁਲਾਵਤਾ ਹੈ ਸੋ ਨਦੀ ਨਾਲਾ [3]ਨਦੀ ਨਾਲਾ ਤੋ ਨਹੀ ਰਹਿਤਾ, ਸਮੁੰਦ੍ਰ ਰੂਪ ਹੀ ਹੋ ਜਾਤਾ ਹੈ।

ਯਦਵਾ[4] ਕੌਣ ਸਾ ਦਰਬਾਰ ?

ਤਿਸ ਕਾ ਉਤਰ—'ਜਿਤੁ ਬਹਿ ਸਰਬ ਸਮਾਲੇ'[5]। ਜਿਸ ਦਰਬਾਰ ਵਿਖੈ ਬੈਠ ਕਰ ਪ੍ਰਮੇਸਵਰ ਸਰਬ ਕੀ ਸਮਾਲ ਕਰਤਾ ਹੈ। ਜੈਸਾ ਜੈਸਾ ਜਿਸ ਕਾ ਕਰਮ ਹੈ ਤੈਸਾ ਤੈਸਾ ਹੀ ਤਿਸ ਕੋ ਫਲ ਭੀ ਦੇਤਾ ਹੈ। ਤਿਸ ਦਰਬਾਰ ਕਾ ਦਰਸਨ ਹੋਤਾ ਹੈ। ਦਰਸਨ ਕਾ ਇਹੀ ਅਰਥ ਹੈ—ਕਰਮ ਫਲ ਕਾ ਯਥਾਰਥ ਗਿਆਨ ਹੋਤਾ ਹੈ। ਜੈਸੇ ਵਣਿਕ[6] ਜਨ ਨਾਨਾ ਪ੍ਰਕਾਰ ਕਾ ਬਿਵਹਾਰ[7] ਕਰਤੇ ਹੈ, ਕਿਸੀ ਕੋ ਅਲਪ ਲਾਭ ਹੋਤਾ ਹੈ, ਕਿਸੀ ਕੋ ਅਧਿਕ ਲਾਭ ਹੋਤਾ ਹੈ, ਕਿਸੀ ਕੋ ਮੂਲ ਮੋ ਹੀ ਹਾਨਿ ਹੋਤੀ ਹੈ। ਏਤੀ ਤਾਰਤੰਮਤਾ[8] ਵਣਕੋਂ ਤਬੀ ਤੋ ਹੈ ਜੋ ਬਿਵਹਾਰ ਫਲ ਕਾ ਯਥਾਰਥ[9] ਗਿਆਨ ਨਹੀ। ਜੋ ਯਥਾਰਥ ਗਿਆਨ ਹੋਵੇਗਾ ਤਬ ਉਸੀ ਮਾਲ ਕੋ ਖਰੀਦੇਗਾ ਜਿਸ ਤੇ ਅਧਿਕ ਲਾਭ ਹੋਵੇ। ਤੈਸੇ ਹੀ ਜਗਤ ਕੇ ਜੀਵ ਨਾਨਾ ਪ੍ਰਕਾਰ ਕੇ ਕਰਮ ਤਬੀ ਤੋ ਕਰਤੇ ਹੈਂ ਜੋ ਕਰਮ ਫਲ ਕਾ ਯਥਾਰਥ ਗਿਆਨ ਨਹੀ। ਜੋ ਦਰਬਾਰ ਕਾ ਦਰਸਨ ਹੋਵੇਗਾ, ਤੋ ਕਰਮ ਫਲ ਕਾ ਯਥਾਰਥ ਗਿਆਨ ਹੋਵੇਗਾ। ਜੋ ਯਥਾਰਥ ਗਿਆਨ ਹੂਆ ਤੌ ਜੋ ਫਲ ਨਾਮ ਜਪਣੇ ਵਾਲੇ ਕੋ ਹੋਵੇਗਾ, ਸੋ ਫਲ਼ ਔਰ ਕਰਮ ਵਾਲੇ ਕੋ ਤੋ ਕਬੀ ਭੀ ਨ ਹੋਵੇਗਾ। ਤਾਂ ਤੇ ਸਰਬ ਜੰਜਾਲ ਕੋ ਛੋਡ ਕਰ ਨਾਮ ਵਿਖੇ ਤਤਪਰ[10] ਹੋ ਜਾਵੇਗਾ (ਜੋ)[11] ਨਾਮ ਵਿਖੇ ਤਤਪਰ ਹੂਆ ਤਿਸ ਕਾ ਫਲ ਪ੍ਰਮੇਸਵਰ ਕੀ ਪ੍ਰਾਪਤਿ ਹੋਤੀ ਹੈ।

---

1. ਕਰਕੇ।
2. ਨਿਜੀ ਪੋਥੀ ਵਿਚ ਇਹ ਸ਼ਬਦ ਨਹੀਂ ਹੈ।
3. ਨਿਜੀ ਪੋਥੀ ਵਿਚ 'ਨਦੀ-ਨਾਲਾ' ਦੁਬਾਰਾ ਨਹੀਂ ਆਇਆ।
4. ਅਥਵਾ, ਯਾ, ਜਾਂ।
5. ਜਪੁਜੀ, ਪਉੜੀ 27।
6. ਬਣੀਆ, ਸੌਦਾਗਰ।
7. ਵਿਵਹਾਰ, ਵਪਾਰ।
8. ਦੋ ਵਸਤਾਂ ਵਿਚਾਲੇ ਵਧ-ਘਟ ਹੋਣ ਦਾ ਭਾਵ।
9. ਵਾਸਤਵਿਕ, ਅਸਲ, ਸਤਿ।
10. ਪੂਰੀ ਤਰ੍ਹਾਂ ਲੀਨ।
11. ਨਿਜੀ ਪੋਥੀ (ਪੰ: ਪੜ/ੳ)।

ਯਦਵਾ[1] ਦਰਬਾਰ ਕਾ ਦਰਸਨ ਤਬੀ ਤੋ ਹੋਵੇਗਾ ਜੋ ਦਰਬਾਰ ਜਾਏਗਾ । ਜੋ ਦਰਬਾਰ ਮੋ ਗਇਆ ਤੋ ਦਰਬਾਰੀ ਹੂਆ । ਦਰਬਾਰੋਂ ਕਾ ਇਹੀ ਸੁਭਾਵ ਹੀ ਹੈ । ਜੋ ਦਰਬਾਰੋ ਕੇ ਜਾਣੇ ਵਾਲੇ ਹੈ ਤਿਨ ਕੋ ਦਰਬਾਰ ਕੇ ਕਾਮ ਕੀ ਤਤਵੀਜ[2] ਉਪਜਤੀ ਹੈ । ਇਸ ਕੋ ਭੀ ਤਤਵੀਜ ਉਪਜੇਗੀ । ਏਤਾ ਪਰਪੰਚ ਪ੍ਰਮੇਸਵਰ ਨੇ ਜੋ ਰਚਾ, ਸੋ ਕਾਹੇ ਕਾ ਰਚਾ । ਜਬ ਇਸ ਕੀ ਵੀਚਾਰ ਮੋ ਮਗਨ ਹੋਵੇਗਾ, ਤਬ ਐਸਾ ਕੋਈ ਪਦਾਰਥ ਭੀ ਤੋ ਨ ਠਹਿਰੇ (ਗਾ)[3] । ਜਿਸ ਕਾ ਏਤਾ ਪਰਪੰਚ ਬਣਾ ਇਹੀ ਠਹਿਰੇਗਾ । ਪ੍ਰਮੇਸਵਰ ਆਪਣੀ ਇਛਾ ਤੇ ਆਪ ਹੀ ਪਰਪੰਚ ਰੂਪ ਬਣਾ ਹੈ ਜੈਸੇ ਸੁਪਨ ਵਿਖੇ ਆਪਣਾ ਸੰਕਲਪ ਹੀ ਤੋ ਪਰਪੰਚ ਰੂਪ ਹੋ ਜਾਤਾ ਹੈ, ਦੂਸਰਾ ਕਛੁ ਭੀ ਤੋ ਨਹੀ ਹੋਤਾ ਤੈਸੇ ਹੀ ਇਹ ਸਰਬ ਜਗਤ ਪ੍ਰਮੇਸਵਰ ਕਾ ਸੰਕਲਪ ਹੈ । ਜਬ ਇਹ ਨਿਸਚੈ ਹੂਆ ਤਬ ਸਰਬ ਜਗਤ ਵਿਖੇ ਪ੍ਰਮੇਸਵਰ ਬੁਧਿ ਉਪਜੀ । ਇਸ ਕਾ ਨਾਮਿ 'ਵਿਧਿ ਮੁਖ ਗਿਆਨ' ਹੈ । ਇਹੀ ਇਸ ਕੌ ਪ੍ਰਮੇਸਵਰ ਕੀ ਪ੍ਰਾਪਤਿ ਕਾ ਸਾਧਨ ਹੈ । ਅਰ ਜੋ ਸੁਪਨ ਪਰਪੰਚ ਕੋ ਮਿਥਿਆ ਮਾਨੀਏ [4]*ਤੌ ਹੋਵੈ ਸੁਪਨ ਪਰਪੰਚ ਮਿਥਿਆ । ਜੈਸੇ ਸੁਪਨ ਪਰਪੰਚ ਕੇ ਦੇਖਣੇ ਵਾਲਾ ਹੈ* ਸੋ ਤੋ ਮਿਥਿਆ ਨਹੀ । ਇਸ ਤੇ ਇਹ ਸਿਧ ਹੂਆ ਪ੍ਰਮੇਸਵਰ ਸਚਾ, ਪਰਪੰਚ ਮਿਥਿਆ । ਜੋ ਸਤਿ ਰੂਪ ਅਪਣਾ ਆਪ ਹੀ ਹੈ, 'ਆਦਿ ਸਚੁ ਜੁਗਾਦਿ ਸਚੁ' ਇਸ ਕੇ ਅਰਥ ਮੋ ਇਸ ਕਾ ਭਲੀ ਪ੍ਰਕਾਰ ਨਿਰਣੈ ਹੂਆ ਹੀ ਹੈ । ਇਸ ਕਾ ਨਾਮ 'ਨਿਖੇਧਮੁਖ ਗਿਆਨ' ਹੈ । ਇਹੀ ਇਸ ਕੋਂ ਪ੍ਰਮੇਸਵਰ ਕੀ ਪ੍ਰਾਪਤਿ ਕਾ ਸਾਧਨ ਹੈ । ਇਸ ਤੇ ਇਹ ਅਰਥ ਸਿਧ ਹੂਆ—ਨਾਮ ਕਰ ਕਰ ਪ੍ਰਮੇਸਵਰ ਕਾ ਪੂਜਨ ਕੀਆ ਹੂਆ [5]ਯੇਨ ਕੇਨ ਪ੍ਰਕਾਰ ਇਸ ਕੋ ਪ੍ਰਮੇਸਵਰ ਕੀ ਪ੍ਰਾਪਤਿ ਕਾ ਸਾਧਨ ਨਹੀ ਹੈ । ਉਤਮ ਪੂਜਾ ਤੌ ਹਰਿ ਜਨ ਨੇ ਹਰਿ ਨਾਮ ਕਰ ਕਰ[6] ਹੀ ਕਰੀ । ਔਰ ਹਰਿ ਜਨ ਕੋ ਕਿਆ ਕਰਤਬਤਾ[7] ਹੈ, ਸੋਈ ਕਹਿਤੇ ਹੈ ।

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**

ਮੁਖ ਸੋ ਕੌਣ ਵਚਨ ਬੋਲਣਾ ? ਤਿਸ ਕਾ ਉਤਰ ਆਪ ਹੀ ਕਹਿਤੇ ਹੈ । ਜਿਸ ਵਚਨ ਕੋ ਸੁਣ ਕਰ ਪ੍ਰਮੇਸਵਰ ਪ੍ਰੀਤਿ ਕਰੇ ਐਸਾ ਹੀ ਵਚਨ ਬੋਲਣਾ । 'ਆਪਿ ਜਪੈ ਅਵਰਹ ਨਾਮੁ ਜਪਾਵੈ' ।[8] ਪ੍ਰਮੇਸਵਰ ਕੀ ਇਸ ਮੋ ਪ੍ਰੀਤਿ ਹੈ । ਸੋ ਨਾਮ ਕੌਣ ਸਮੇਂ ਜਪਣਾ (ਅਰ ਜਪਾਵਣਾ)[9] ? ਸੋਈ

1. ਅਥਵਾ, ਜਾਂ ।
2. ਤਮੀਜ਼, ਚੰਗੇ ਮਾੜੇ ਦੀ ਪਛਾਣ ਕਰਨ ਦੀ ਸ਼ਕਤੀ, ਵਿਵੇਕ ।
3. ਨਿਜੀ ਪੋਥੀ (ਪੰ: ਪ੩/ਅ) ।
4. *ਤੌ ਵੈ ਪਰਪੰਚ ਸਵਪਨ ਮਿਥਿਆ ਜੋ ਅਰ ਸਵਪਨ ਕੇ ਦੇਖਣੇ ਵਾਲਾ ਜੋ ਹੈ । *(ਨਿਜੀ ਪੋਥੀ, ਪੰਨਾ 53/ਅ–54/ੳ) ।
5. ਜਿਵੇਂ ਕਿਵੇਂ ।
6. ਕਰਕੇ ।
7. ਕਰਤਵਤਾ, ਫਰਜ਼; ਯੋਗ, ਉਚਿਤ ।
8. ਸਾਰੰਗ ਮ: 5 (ਆਦਿ ਗ੍ਰੰਥ, ਪੰ: 1206) ।
9. ਡਾ. ਵਿ. 138 (ਪੰ: 15/ੳ) ।

(ਗੁਰ)[1] ਕਹਿਤੇ ਹੈ ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ।**[2]

ਉਹੀ ਅੰਮ੍ਰਿਤ ਵੇਲਾ ਹੈ ਜਿਸ ਵੇਲੇ ਸਚਾ ਨਾਮ ਜਪੀਏ ਅਰ ਪ੍ਰਮੇਸਵਰ ਦੀਆਂ ਵਡਿਆਈਆਂ ਕਾ ਵੀਚਾਰ ਕਰੀਏ । ਔਰ ਨਾਮ ਜਪਣੇ ਵਿਖੇ, ਦੇਸ, ਕਾਲ ਕਾ ਕਛੁ ਨੇਮ ਨਹੀ । ਪਰਮਾਣ ਇਸ ਪਰ ਪੀਛੇ ਕਹਾ ਹੀ ਹੈ ਔਰ ਭੀ ਕਹਿਤੇ ਹੈ ।

'ਭਵਿਖ ਪੁਰਾਣ' ਮੇਂ ਲਿਖਾ ਹੈ—ਚਕ੍ਰ ਹੈ ਸਸਤ੍ਰ ਜਿਸ ਕਾ, ਐਸਾ ਨਾਰਾਯਣ[3] ਹੈ ਤਿਸ ਕੇ ਨਾਮ ਸਦਾ ਸਰਬ ਕਾਲ ਵਿਖੇ, ਸਰਬਤ੍ਰ ਇਸਥਾਨੋਂ ਵਿਖੇ ਕੀਰਤਨ ਕਰੇ । ਤਿਸ ਕਾ ਨਾਮ-ਕੀਰਤਨ ਕਰਨੇ ਵਿਖੇ ਅਸੋਚ[4] ਨਹੀ । ਜਿਸ ਕਾਰਣ ਤੇ ਸੋ ਨਾਮ ਹੀ ਪਵਿਤ੍ਰ ਕਰਣੇ ਵਾਲਾ ਹੈ । ਆਗੇ ਕਿਸੀ ਕਾਰਣ ਕਰ ਕਰ ਪੁਰਖ ਅਪਵਿਤ੍ਰ ਹੂਆ । ਜਿਸ ਖਿਣ ਵਿਖੇ ਨਾਮ ਲੀਆ, ਤਿਸੀ ਖਿਣ ਵਿਖੇ ਪਵਿਤ੍ਰ ਹੂਆ । ਸੂਤਕ, ਪਾਤਕ[5], ਮਲ ਮੂਤ੍ਰ, ਤਿਆਗ ਸਮੈ ਔਰ ਕਰਮੋ ਕਾ ਤਿਆਗ ਹੈ ਨਾਮ ਕਾ ਤਿਆਗ ਨਹੀ ਕਰਣਾ ।

**ਨਨੁ**[6]—ਔਰ ਜੇਤੇ ਕਛੁ ਸਤਿ ਕਰਮ ਸਾਸਤ੍ਰ, ਪੁਰਾਣੋ ਮੇਂ ਲਿਖੇ ਹੈ, ਸੋ ਭੀ ਤੋ ਇਸ ਕੀ ਕਲਿਆਣ ਕਾ ਸਾਧਨ ਹੀ ਹੈ । ਤਿਨ ਕੋ ਕਿਉ ਨ ਕਰੇ ? ਸਰਬ ਜਾਗਾ ਨਾਮ ਕਾ ਹੀ ਜੋ ਪ੍ਰਤਿਪਾਦਨ ਕਰਤੇ ਹੋ, ਸਤ ਕਰਮੋ ਕਾ ਹੀ ਨਿਖੇਧ ਨਹੀ ਬਣਤਾ ।

ਤਿਸ ਕਾ ਉਤਰ—ਸਤ ਕਰਮੋ ਕਾ ਨਿਖੇਧ ਕਿਸ ਨੇ ਕੀਆ ਹੈ ? ਤਿਨ ਦੋਨੋ ਕਾ ਫਲ ਦੇਖਾ ਚਾਹੀਏ । ਸੋਈ ਕਹਿਤੇ ਹੈਂ ।

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ।**

ਜੋ (ਨਾਮੁ ਤੇ ਰਹਤਿ ਕੇਵਲੁ)[7] ਕਰਮ ਕਰੇਗਾ ਤਿਸ ਕਾ ਫਲ ਕਪੜਾ, ਕਿਆ ਕਹੀਏ, ਸਰੀਰ ਕੀ ਪ੍ਰਾਪਤਿ ਹੋਵੇਗੀ । [8]*ਕਰਮ ਕਾ ਫਲ ਬਿਨਾ ਸਰੀਰ ਕੈਸੇ ਭੋਗੇਗਾ ਅਰ ਜੋ ਪ੍ਰਮੇਸਵਰ ਕੀ

1. ਭਾ. ਵਿ. 138 (ਪੰ: 15/ੳ) ।
2. ਇਹ ਤੁਕ ਪ੍ਰਸਤੁਤ ਪੋਥੀ ਵਿਚ ਨਹੀਂ ਦਿੱਤੀ, ਪਰ ਭਾ. ਵਿ. 138 ਅਤੇ ਨਿਜੀ ਪੋਥੀ ਵਿਚ ਦਿੱਤੀ ਹੈ ।
3. ਨਿਜੀ ਪੋਥੀ (ਪੰ: 55/ੳ) ਵਿਚ ਇਥੇ ਪਾਠ ਹੈ—'ਜੋ ਵਿਸਨ ਪਰਮਾਤਮਾ ।'
4. ਅਪਵਿਤ੍ਰਤਾ ।
5. ਪਾਪ ।
6. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯਯ ।
7. ਭਾ. ਵਿ. 138 (ਪੰ: 15/ਅ) ।
8. *ਅਰ ਜੋ ਨਾਮੁ ਕੋ ਜਪੈਗਾ, ਤਿਸ ਕੋ ਪ੍ਰਮੇਸਵਰ ਕੀ ਦ੍ਰਿਸਟ ਹੋਵੈਗੀ । ਤਿਸ ਕਾ ਫਲੁ ਮੁਕਤਿ ਕੀ ਪ੍ਰਾਪਤਿ ਹੋਵੈਗੀ । ਮੁਕਤ ਕੋ ਛੋਡੁ ਕਰ ਸਰੀਰੁ ਕੋ ਚਾਹੇਗਾ ਤਿਸ ਤੈ ਪਰੈ ਅਉਰ ਮੂਰਖ ਕਉਣ ਹੋਵੇਗਾ । *(ਭਾ. ਵਿ. 138, ਪੰ: 15/ਅ) ।

ਨਦਰ ਹੋਵੇਗੀ ਤਿਸ ਕਾ ਫਲ ਮੁਕਤਿ ਦ੍ਵਾਰ ਪਾਵੇਗਾ । ਆਪ ਭੀ ਮੁਕਤ ਹੋਵੇਗਾ, ਆਪਣੇ ਕੁਲ ਕੋ ਭੀ ਮੁਕਤਿ ਕਰੇਗਾ, ਔਰ ਕੋ ਭੀ ਮੁਕਤ ਕਰੇਗਾ ।* 'ਮੰਨੈ ਪਰਵਾਰੈ ਸਾਧਾਰੁ ।'[1] ਇਸ ਕੇ ਅਰਥ ਮੇਂ ਇਸ ਕਾ ਨਿਰਣਾ ਹੋਵੇਗਾ । ਸੋ ਨਦਰ ਪ੍ਰਮੇਸਵਰ ਕੀ ਨਾਮ ਜਪਨੇ ਵਾਲੇ ਪਰ ਹੀ ਹੋਤੀ ਹੈ, ਦੂਸਰੇ ਪਰ ਹੋਤੀ ਹੀ ਨਹੀ । ਪ੍ਰਮਾਣ ਇਸ ਪਰ ਪੀਛੇ ਪ੍ਰਮੇਸਵਰ ਕਾ ਵਚਨ ਕਹਾ ਹੀ ਹੈ । ਨਾਮ ਕਾ ਲੋਭ ਕਰ ਕਰ[2] ਪ੍ਰਮੇਸਵਰ ਨੇ ਵੈਕੁੰਠ ਕੋ ਤਿਆਗ ਦੀਆ ਅਰ ਸੰਤੋ ਵਿਖੇ ਵਾਸ ਕੀਆ । ਔਰ ਕਰਮੋ ਵਾਲੇ ਭੀ ਤੋ ਅਨੇਕ ਹੀ ਥੇ, ਤਿਨ ਵਿਖੇ ਵਾਸ ਕਿਉ ਨ ਕੀਆ । ਇਸ ਤੇ ਇਹੀ ਪ੍ਰਤੀਤ ਹੋਤਾ ਹੈ । ਨਾਮ ਜਪਣੇ ਵਾਲੇ ਪਰ ਹੀ ਪ੍ਰਮੇਸਵਰ ਕੀ ਨਦਰ ਹੋਤੀ ਹੈ, ਦੂਸਰੇ ਪਰ ਨਹੀਂ ਹੋਤੀ । ਔਰ ਵਰਣਾਸ੍ਰਮ ਕੇ ਯੋਗ ਜੋ ਕਰਮ ਹੈਂ ਤਿਨ ਕੋ ਪ੍ਰਮੇਸਵਰ ਕੀ ਆਗਿਆ ਮਾਨ ਕਰ ਕਰੇ, ਫਲ ਤਿਸ ਕਾ ਨ ਚਾਹੇ, ਇਸ ਤੇ ਭੀ ਪ੍ਰਮੇਸਵਰ ਕੀ ਨਦਰ ਹੋਵੇਗੀ । 'ਕਰਮ ਕਰਤ ਹੋਵੈ ਨਿਹਕਰਮ । ਤਿਸੁ ਬੈਸਨੋ ਕਾ ਨਿਰਮਲ ਧਰਮ ।'[3]

**ਨਨੁ**[4]—ਮੁਕਤਿ ਕਾ ਸਾਧਨ ਏਕ ਨਾਮ ਹੀ ਹੈ ਵਾ ਕਛੁ ਔਰ ਭੀ ਹੈ ?

ਤਿਸ ਕਾ ਉਤਰ ਕਹਿਤੇ ਹੈ—

**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ।੪।**

ਜੇਤਾ ਕਛੁ ਚਰਾਚਰ ਪਰਪੰਚ ਦ੍ਰਿਸਟੀ ਆਵਤਾ ਹੈ, ਸੋ ਸਭ ਆਪ ਸਚਿਆਰ ਪ੍ਰਮੇਸਵਰ ਹੀ ਹੈ, ਦੂਸਰਾ ਕੋਈ ਨਹੀ । 5*ਇਹ ਜੋ ਨਿਸਚੈ ਹੈ ਤਿਸ ਕਾ ਨਾਮ ਗਿਆਨ ਹੈ । ਸੋ ਨਾਮ ਗਿਆਨ ਕਾ ਬੇਟਾ ਹੈ । ਜੋ ਨਾਮ ਜਪ ਕਰ ਨਿਰਮਲ ਹੋਵੇਗਾ, ਤਬੀ ਤੋ ਸਰਬ ਪਰਪੰਚ ਵਿਖੇ ਪ੍ਰਮੇਸਵਰ ਬੁਧਿ ਉਪਜੇਗੀ । ਇਹ ਦੋਨੋ ਬਾਪ ਬੇਟਾ ਮੁਕਤਿ ਕੇ ਸਾਧਨ ਹੈ ।* ਅਰ ਸਾਸਤ੍ਰ, ਪੁਰਾਣ ਮੋ ਕਾਸੀ ਮਰਣੇ ਤੇ ਜੋ ਮੁਕਤਿ ਲਿਖਿਤਾ ਹੈ 6* ਤਹਾਂ ਭੀ ਮਹਾਦੇਵ ਕੇ ਉਪਦੇਸ ਤੇ ਗਿਆਨ ਕੀ ਹੀ ਪ੍ਰਾਪਤਿ ਹੋਤੀ ਹੈ । ਅਰ ਮਹਾਦੇਵ ਭੀ ਰਾਮ ਨਾਮ ਹੀ ਉਪਦੇਸ ਕਰਤੇ ਹੈ, ਦੂਸਰਾ ਉਪਦੇਸ ਨਹੀ ਕਰਤੇ ।*

**ਨਨੁ**—ਜਿਸ ਕੇ ਨਾਮ ਅਰ ਗਿਆਨ ਕੀ ਏਤੀ ਮਹਿਮਾ ਕਹੀ 7*ਸੋ ਪ੍ਰਮੇਸਵਰ ਕਬ ਕਾ ਹੈ ?* ਅਰ ਤਿਸ ਕਾ ਪਿਤਾ ਮਾਤਾ ਕੌਣ ਹੈ ?

---

1. ਵੇਖੋ ਇਹੀ ਟੀਕਾ, ਪਉੜੀ 15 ।
2. ਕਰਕੇ ।
3. ਗਉੜੀ ਸੁਖਮਨੀ ਮ: 5 (ਆਦਿ ਗ੍ਰੰਥ, ਪੰ: 274) ।
4. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਜਯ ।
5. *ਇਹੁ ਨਾਮੁ ਕਾ ਸਪੂਤ ਗਿਆਨ ਮੁਕਤ ਕਾ ਸਾਧਨ ਹੈ, ਔਰੁ ਮੁਕਤਿ ਕਾ ਸਾਧਨੁ ਕੋਈ ਨਹੀ ।* (ਭਾ. ਵਿ. 138, ਪੰ: 16/ੳ) ।
6. *ਤਹਾ ਭੀ ਗਿਆਨ ਹੀ ਮੁਕਤ ਕਰਤਾ ਹੈ *(ਭਾ. ਵਿ. 138, ਪੰ: 16/ੳ), ਨਿਜੀ ਪੋਥੀ ਵਿਚ ਇਥੇ ਇਕ ਪੂਰੀ ਪੰਕਤੀ ਲੁਪਤ ਹੈ ।
7. *ਹੈ, ਐਸਾ ਜੋ ਪਰਮੇਸਵਰ ਹੈ ਸੋ ਕਬ ਕਾ ਪੈਦਾ ਹੂਆ ਹੈ *(ਭਾ. ਵਿ. 138, ਪੰ: 16/ੳ) ।

ਤਿਸ ਕਾ ਉਤਰ ਕਹਿਤੇ ਹੈ—

## ਪਉੜੀ 5

**ਥਾਪਿਆ ਨ ਜਾਇ ਕੀਤਾ ਨ ਹੋਇ ।**
**ਆਪੇ ਆਪਿ ਨਿਰੰਜਨੁ ਸੋਇ ।**

ਪ੍ਰਮੇਸਵਰ ਕਬ ਕਾ ਹੈ ਅਰ ਤਿਸ ਕਾ ਪਿਤਾ ਮਾਤਾ ਕੌਣ ਹੈ । ਇਹ ਤੌ ਨਹੀ ਹਮ ਥਾਪ ਸਕਤੇ । ਕਾਹੇ ਤੇ, ਜਿਸ ਕਾਰਣ ਤੇ ਸੋ ਪ੍ਰਮੇਸਵਰ ਕਿਸੀ ਕਾ ਕਿਆ ਹੂਆ ਨਹੀ । ਜੋ ਜੋ ਕਛੁ ਕੀਆ ਹੂਆ ਦ੍ਰਿਸਟਿ ਆਵਤਾ ਹੈ ਸੋ ਤੌ ਨਾਸਵੰਤ ਹੀ ਦ੍ਰਿਸਟਿ ਆਵਤਾ ਹੈ, ਪ੍ਰਮੇਸਵਰ ਤੌ ਅਵਿਨਾਸੀ ਹੈ । ਤਾਂ ਤੇ ਨਿਰੰਜਨ ਮਾਇਆ ਤੇ ਰਹਿਤ ਜੋ ਪਰਮਾਤਮਾ ਹੈ ਸੋ ਕਿਸੀ ਕਾ ਕੀਆ ਹੂਆ ਨਹੀ, ਆਪਣੇ ਆਪ ਤੇ ਹੀ ਹੈ । ਅਬ ਤਿਸ ਪਰਮਾਤਮਾ ਕੀ ਸੇਵਾ ਕਾ ਫਲ ਕਹਿਤੇ ਹੈਂ ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ।**
**ਨਾਨਕ ਗਾਵੀਐ ਗੁਣੀ ਨਿਧਾਨੁ ।**

ਜਿਸ ਨੇ ਪਰਮਾਤਮਾ ਕਾ ਸੇਵਨ ਕੀਆ ਤਿਸ ਨੇ ਮਾਨ ਪਾਇਆ । ਕੌਣ ਸਾ ਮਾਨ ? ਜਬ ਤਕਰ[1] ਜੀਵੈਗਾ, ਤਬ ਤਕਰ ਜਗਤ ਕੇ ਲੋਕ ਸੇਵਾ ਕਰੇਗੇ ਅਰ ਧੰਨ ਧੰਨ ਕਰੇਗਾ । ਅਰ ਜਬ ਮਰੇਗਾ, ਤਬ ਪ੍ਰਮੇਸਵਰ ਕੇ ਸਰੂਪ ਵਿਖੇ ਲੀਨ ਹੋਵੈਗਾ, ਅਨੰਤ ਬ੍ਰਹਮੰਡੋ ਕਾ ਪੂਜ ਹੋਵੇਗਾ । ਤਾਂ ਤੇ ਲੋਕ, ਪਰਲੋਕ ਕੇ ਸੁਧਾਰਣੇ ਵਾਲੇ ਹੈਂ, ਗੁਣ ਜਿਸ ਕੇ, ਐਸਾ ਜੋ ਗੁਣੋ ਕਾ ਸਮੁੰਦ੍ਰ ਪਰਮਾਤਮਾ ਹੈ, ਤਿਸ ਕੇ ਗੁਣਾਬਾਦ[2] ਗ੍ਰਾਵਣੇ ।

**ਗਾਵੀਐ ਸੁਣੀਐ ਮਨਿ ਰਖੀਐ ਭਾਉ ।**
**ਦੁਖੁ ਪਰਹਰਿ ਸੁਖੁ ਘਰਿ ਲੇ ਜਾਇ ।**

ਗਾਵਣੇ ਪ੍ਰਮੇਸਵਰ ਕੇ ਗੁਣਾਬਾਦ ਅਰ ਸੁਨਣੇ ਭੀ [3]*ਅਰ ਮਨ ਵਿਖੇ ਤਿਨ ਕਾ ਭਾਵ ਭੀ ਕਰਣਾ । ਭਾਵ ਬਿਨਾ ਕਹਿਣਾ, ਸੁਣਨਾ ਨਿਕੰਮਾ ਹੀ ਹੋਤਾ ਹੈ । ਜਬ ਮਨ ਵਿਖੇ ਭਾਵ ਹੂਆ ਤਬ ਭਾਵ ਕੇ ਪ੍ਰਤਾਪ ਤੇ ਦੁਖ ਜੋ ਹੈ ਜਨਮ, ਮਰਣਾਦਿ ਕਾ, ਤਿਨ ਕੋ ਪਰਹਰ, ਕਿਆ ਕਹੀਏ, ਨਾਸ ਕਰ । ਅਰ ਸੁਖ ਰੂਪ ਆਵਾਗੌਣ ਤੇ ਰਹਿਤ ਜੋ ਪਰਮਾਤਮਾ ਹੈ ਤਿਸ ਕੋ ਘਰ ਵਿਖੇ ਪ੍ਰਾਪਤ ਕਰ ।* ਏਤਾ ਕਹਿਣੇ ਤੇ ਪ੍ਰਮੇਸਵਰ ਕੀ ਪ੍ਰਾਪਤਿ ਨਹੀ । ਆਦਿ ਵਿਖੇ ਹੀ ਜੋ ਕਹਾ ਥਾ 'ਗੁਰ ਪ੍ਰਸਾਦਿ', ਸੋ ਇਹ ਬਾਬਾ ਨਾਨਕ ਕੇ ਮੁਖਾਰਵਿੰਦ ਕੇ ਕੈਸੇ ਅਖਰ ਹੈ ।

---

1. ਤਕ, ਤੀਕ ।
2. ਗੁਣ ਗਾਉਣ ਦਾ ਭਾਵ ।
3. *ਅਰੁ ਮਨ ਵਿਖੈ ਭਾਉ ਭੀ ਰਖਣਾ । ਭਾਉ ਬਿਨਾ ਕਹਣਾ ਸੁਣਨਾ ਬਿਰਥਾ ਹੋਤਾ ਹੈ । ਜਬ ਭਾਉ ਹੂਆ ਤਬ ਦੁਖ ਪਰਹਰਿ ਸੁਖ ਘਰ ਲੈ ਜਾਇ । ਦੁਖੋ ਕਾ ਨਾਸੁ ਹੋਤਾ ਹੈ । ਸੁਖ ਸਰੂਪ ਆਤਮਾ ਕੀ ਪਰਾਪਤਿ ਹੋਤੀ ਹੈ । *(ਭਾ. ਵਿ. 138, ਪੰ : 16/ਅ) ।

ਵਾਦੀ ਕੌ ਤੌ ਵਾਦ ਕਾ ਬੀਜ, ਅਰ ਸਿਧਾਤੀ ਕੌ ਸਿਧਾਤ ਕਾ ਬੀਜ, ਕੌ ਸਿਖ ਪ੍ਰਸਨ ਕਾ ਬੀਜ, ਗੁਰੋ ਕੌ ਉਤਰ ਕਾ ਬੀਜ, ਗੁਰੂ ਉਪਦੇਸ ਦੂਾਰਾ ਸਿਖ ਕੌ ਪ੍ਰਮੇਸਵਰ ਕੀ ਪ੍ਰਾਪਤਿ ਕਾ ਬੀਜ, ਈਹਾਂ ਤਕਰ 'ਗੁਰ ਪ੍ਰਸਾਦਿ' ਕਾ ਹੀ ਨਿਰੂਪਣ ਹੂਆ ।[1] [2]ਗੁਰ ਪ੍ਰਸਾਦਿ' 'ਸਭ ਕਾ ਬੀਜ ਹੈ ਅਰ 'ਸਤਿ ਨਾਮ' ਜੋ ਹੈ ਸੋ ਮੰਤ੍ਰ ਹੈ । ਕਾਹੇ ਤੇ, ਜੋ ਗੁਰ ਕ੍ਰਿਪਾ ਕਰੇਗੇ ਤੌ 'ਸਤਿ ਨਾਮ' ਕਾ ਹੀ ਉਪਦੇਸ ਕਰੇਗੇ । 'ਆਦਿ ਸਚੁ ਜੁਗਾਦਿ ਸਚੁ ਜੁਗਾਦਿ ਸਚੁ' ਜੋ ਹੈ ਸੋ ਸਕਤਿ ਹੈ । ਕਾਹੇ ਤੇ, ਜੋ ਇਨ ਅਖਰੋ ਵਿਖੇ ਸਕਤਿ ਥੀ ਤਬੀ ਤੌ ਇਨ ਅਖਰੋ ਨੇ ਪ੍ਰਥਮ ਪ੍ਰਮੇਸਵਰ ਕੌ ਸਤਿ ਰੂਪ ਦਿਖਾਇਆ, ਫੇਰ ਸਿਖ ਕੌ ਸਤਿ ਰੂਪ ਦਿਖਾਇ ਦੀਆ । ਤੇਰਾ ਨਾਸ ਤੌ ਕਬੀ ਹੀ ਨਹੀ ਹੋਤਾ । 'ਹੁਕਮਿ ਰਜਾਈ ਚਲਣਾ,' ਇਹ ਕੀਲਕ ਹੈ । 'ਕੀਲਕ' ਨਾਮ ਹੈ ਮ੍ਰਿਯਾਦ ਕੇ ਕੀਲੇ ਕਾ । ਘਰ ਮੋ ਵਸਤੁ ਰਾਖ ਕਰ ਤਾਲਾ ਲਗਾਇ ਦੀਆ। ਵਸਤੁ ਮ੍ਰਿਯਾਦ ਸੋ ਰਹੀ। ਅਥਵਾ ਪਸੂ ਕੌ ਕੀਲੇ ਸਾਥ ਬਾਂਧ ਛੋੜਿਆ, ਸੋ ਮ੍ਰਿਯਾਦ ਸੋ ਪੜਾ ਰਹਾ । ਅਥਵਾ ਮਲਾਹ ਜੋ ਨਦੀ ਵਿਖੇ ਮਾਰਗ ਨਿਕਾਸਤੇ ਹੈ, ਸੋ ਦੋਨੋ ਓਰ ਕੀਲੇ ਗਾਡ ਜਾਤੇ ਹੈ । ਅਰ ਇਹੀ ਕਹਿਤੇ ਹੈ—ਜੋ ਇਨ ਕੀਲੇਓ ਕੇ ਭੀਤਰ ਚਲੇਗਾ ਸੋ ਸੁਖ ਸੋ ਪਾਰ ਉਤਰੇਗਾ, ਅਰ ਜੋ ਇਨ ਕੀਲਿਓ ਤੇ ਬਾਹਰ ਹੋਵੇਗਾ ਸੋ ਡੂਬੇਗਾ । ਈਹਾਂ ਇਹੀ ਕੀਲਕ ਗ੍ਰਹਣ ਕਰਣਾ —ਸੰਸਾਰ ਰੂਪੀ ਨਦੀ ਹੈ, ਗੁਰ ਮਲਾਹ ਹੈ, ਸ੍ਰੁਤਿ, ਸਿਮ੍ਰਿਤਿ ਇਹ ਦੋਨੋ ਮ੍ਰਿਯਾਦਾ ਕੇ ਕੀਲੇ ਹੈ । ਸ੍ਰੁਤਿ, ਸਿਮ੍ਰਿਤਿ ਕੇ ਮਾਰਗ ਜੋ ਚਲੇਗਾ ਸੋ ਸੁਖ ਸੋ ਸੰਸਾਰ ਰੂਪੀ ਨਦੀ ਤੇ ਪਾਰ ਉਤਰੇਗਾ, ਆਵਾਗੌਣ ਤੇ ਛੂਟ ਪੜੇਗਾ । ਅਰ ਜੋ ਸ੍ਰੁਤਿ ਸਿਮ੍ਰਿਤਿ ਤੇ ਬਾਹਰ ਹੋਵੇਗਾ ਸੋ ਡੂਬੇਗਾ, ਤਿਸ ਕਾ ਆਵਾਗੌਣ ਕਈ ਛੂਟੇਗਾ ਨਹੀ ।

'ਪੁਰਾਣੰਤਰ' ਮੋ ਲਿਖਾ ਹੈ, ਨਾਰਾਯਣ ਕਹਿਤੇ ਹੈ—ਸ੍ਰੁਤਿ ਭੀ ਮੇਰੀ ਆਗਿਆ ਹੈ, ਸਿਮ੍ਰਿਤਿ ਭੀ ਮੇਰੀ ਆਗਿਆ ਹੈ ।[3] 'ਸ੍ਰੁਤਿ' ਨਾਮ ਹੈ ਚਾਰ ਵੇਦ ਕਾ । ਔਰ ਜੇਤਾ ਸਾਸਤ੍ਰ, ਪੁਰਾਣ, ਉਪ-ਪੁਰਾਣ, ਨਿਬੰਧ ਹੈ ਤਿਸ ਕਾ ਨਾਮ 'ਸਿਮ੍ਰਿਤਿ' ਹੈ । ਇਹ ਦੋਨੋ ਕੌ ਜੋ ਉਲੰਘ ਕਰ ਵਰਤਤਾ ਹੈ ਸੋ ਮੇਰੀ ਆਗਿਆ ਕੇ ਛੇਦਣੇ ਵਾਲਾ ਮੇਰਾ ਦ੍ਵੈਖੀ ਹੈ । ਯਦਾਯਪਿ[4] ਉਹ ਮੇਰਾ ਭਗਤ ਭੀ ਹੈ ਤੌ ਭੀ ਉਹੁ ਮੇਰਾ ਨਾਹੀ । ਤਾ ਤੇ ਸ੍ਰੁਤਿ, ਸਿਮ੍ਰਿਤਿ ਕੇ ਅਨੁਸਾਰ ਜੋ ਆਪਣੇ ਵਰਣ ਆਸ੍ਰਮ ਕਾ ਧਰਮ ਹੈ, ਤਿਸ ਕੌ ਕੀਆ ਚਾਹੀਏ । 'ਨਾਨਕ ਪਾਤਸਾਹੀ ਪਾਤਿਸਾਹੁ' ਇਸ ਕੇ ਨਿਮਿਤਿ ਪੂਰਬੋਕਤ[5] ਕਾ (ਵਿਨਯੋਗ ਹੈ)[6] । 'ਵਿਨਯੋਗ' ਨਾਮ ਹੈ ਯਤਨ ਕਾ । ਜੇਤਾ ਯਤਨ ਹੈ ਸੋ ਪਾਤਿਸਾਹੋ ਕਾ ਪਾਤਿਸਾਹ

---

1. ਭਾ. ਵਿ. 138 (ਪੰਨਾ 17/ੲ); ਨਿਜੀ ਪੋਥੀ ਵਿਚ ਇਥੇ 'ਹੋਵੇਗਾ' ਪਾਠ ਸੀ, ਜੋ ਉਚਿਤ ਪ੍ਰਤੀਤ ਨਹੀਂ ਹੁੰਦਾ ।
2. ਨਿਜੀ ਪੋਥੀ (ਪੰ: 58/ਅ) ਵਿਚ ਇਸ ਤੋਂ ਪਹਿਲਾਂ ਇਹ ਪਾਠ ਵੀ ਹੈ--ਆਗੇ 'ਨਾਨਕ ਪਾਤਸਾਹੀ ਪਾਤਸਾਹਾ ।'
3. ਇਹ ਵਾਕਾਂਸ਼ ਨਿਜੀ ਪੋਥੀ ਵਿਚ ਨਹੀਂ ਹੈ ।
4. ਭਾਵੇਂ, ਚਾਹੇ ।
5. ਪਹਿਲਾਂ ਕਹੇ ਹੋਏ ।
6. ਨਿਜੀ ਪੋਥੀ (ਪੰ: 60/ੳ) ।

ਜੋ ਪ੍ਰਮੇਸਵਰ ਹੈ, ਤਿਸੀ ਕੀ ਤੋ ਪ੍ਰਾਪਤਿ ਕੇ ਨਿਮਿੰਤਿ[1] ਹੈ। ਤਿਸ ਕਾ ਬੀਜ 'ਗੁਰ ਪ੍ਰਸਾਦਿ'। ਅਬ ਬਾਬਾ ਨਾਨਕ ਕਹਿਤੇ ਹੈ—ਪ੍ਰਮੇਸਵਰ ਕੀ ਪ੍ਰਾਪਤਿ ਤੋ ਸਰਬੋਤਮ ਪਦਾਰਥ ਹੈ ਬਿਨਾ ਗੁਰ ਕ੍ਰਿਪਾ ਕੈਸੇ ਹੋਵੇਗੀ ? ਗੁਰ ਕ੍ਰਿਪਾ ਬਿਨਾ ਤੋ ਕਛੁ ਹੀ ਨਹੀ ਪ੍ਰਾਪਤਿ ਹੋਤਾ। ਸੋਈ ਕਹਿਤੇ ਹੈ।

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥**

ਨਾਦ ਜੋ ਹੈ ਗਾਵਣਾ, ਵਜਾਵਣਾ, ਇਸ ਕੋ ਜੋ ਗੁਰੋ ਕੇ ਮੁਖ ਤੇ ਸ੍ਰਵਣ ਕਰੇਗਾ ਤਬੀ ਤੋ ਪ੍ਰਾਪਤਿ ਹੋਵੇਗਾ, ਜਿਉ ਤੋ ਨਹੀ ਪ੍ਰਾਪਤਿ ਹੋਤਾ। ਅਰੁ ਵੇਦ, ਸਾਸਤ੍ਰ, ਪੁਰਾਣ ਜੋ ਹੈ ਸੋ ਭੀ ਤੋ ਜੇ ਗੁਰ ਕ੍ਰਿਪਾ ਕਰ ਕਰ (ਪੜਾਵੇਗੇ)[2] ਤਬੀ ਤੋ ਪ੍ਰਾਪਤਿ ਹੋਵੇਗਾ, ਜਿਉ ਤੋ ਨਹੀ ਪ੍ਰਾਪਤਿ ਹੋਤਾ। ਤਿਸ ਪਰ ਬਾਬਾ ਨਾਨਕ ਕਹਿਤੇ ਹੈ—ਨਾਦ, ਵੇਦ ਤੋ ਬਡਾ ਪਦਾਰਥ ਹੈ ਬਿਨਾ ਗੁਰ ਕ੍ਰਿਪਾ ਕੈਸ ਪ੍ਰਾਪਤਿ ਹੋਵੇਗਾ। ਹਮ ਇਹ ਕਹਿਤੇ ਹੈ—ਗੁਰ ਕ੍ਰਿਪਾ ਬਿਨਾ ਤੋ ਅਲਪ ਪਦਾਰਥ ਭੀ ਨਹੀ ਪ੍ਰਾਪਿਤ ਹੋਤਾ, ਸੋਈ ਦਿਖਾਲਵਤੇ।

**ਗੁਰਮੁਖਿ ਰਹਿਆ ਸਮਾਈ।**

[3]ਜੇਤਾ ਕਛੁ ਛੋਟਾ ਮੋਟਾ ਜਗਤ ਪਦਾਰਥ ਹੈ [4]*ਸੋ ਸਭ ਗੁਰਮੁਖ ਹੀ ਤੋ ਹੈ।* ਮਾਤਾ ਕੇ ਗਰਭ ਤੇ ਤੋ ਕੋਈ ਕਛੁ ਲੇ ਨਹੀ ਨਿਕਸਾ, ਸਭ ਸਿਖ ਹੀ ਤੋ ਹੂਏ। ਕਿਸੀ ਨੇ ਸਿਖਲਾਇਆ ਹੂਆ ਸਿਖਾ, ਕਿਸੀ ਨੇ ਦੇਖ ਕਰ ਸਿਖਾ,[5] ਕਿਸੀ ਨੇ ਸੁਣ ਕਰ ਸਿਖਾ। ਜੋ ਕਛੁ ਜਿਸ ਤੇ ਜਿਸ ਨੇ ਸਿਖਾ, ਉਤਨੇ ਭਾਗ ਮੋ ਉਸ ਕਾ ਉਹੀ ਤੋ ਗੁਰੂ ਹੈ।

**ਨਨੁ**—ਤੁਮ ਕਹਿਤੇ ਹੋ 'ਗੁਰਮੁਖਿ ਰਹਿਆ ਸਮਾਈ'। ਤੁਮਾਰਾ ਗੁਰੂ ਕੌਣ ਹੈ ? ਤੁਮ ਨੇ ਕਿਸ ਕੀ ਸਿਖਿਆ ਗ੍ਰਹਣ ਕਰੀ ? ਇਸ ਕਾ ਉਤਰ (ਬਾਬਾ ਨਾਨਕ)[6] ਕਹਿਤੇ ਹੈ—

---

1. ਵਾਸਤੇ, ਲਈ।
2. ਨਿਜੀ ਪੋਥੀ (ਪੰ: 60/ਅ)।
3. ਇਥੋਂ ਲੈ ਕੇ ਇਸ ਪਉੜੀ ਦੇ ਅੰਤ ਤਕ ਟੀਕਾਕਾਰ ਨੇ ਨ ਕੇਵਲ ਮੂਲ ਬਾਣੀ ਦੇ ਬਿਲਕੁਲ ਬੇਤੁਕੇ ਅਰਥ ਹੀ ਕੀਤੇ ਹਨ, ਸਗੋਂ ਵਿਅਰਥ ਦੇ ਵਾਦ-ਵਿਵਾਦ ਵਿਚ ਵੀ ਪੈ ਗਿਆ ਹੈ। ਇਸ ਸਾਰੇ ਪ੍ਰਕਰਣ ਦਾ ਕੇਵਲ ਇਤਨਾ ਹੀ ਅਰਥ ਬੈਠਦਾ ਹੈ—"ਕਿਉਂਕਿ ਗੁਰੂ ਦੀ ਰਸਨਾ ਵਿਚ ਪ੍ਰਭੂ ਆਪ ਵਸਦਾ ਹੈ" (ਸ਼ਬਦਾਰਥ, ਪੰਨਾ 2)। "ਗੁਰੂ ਹੀ ਸ਼ਿਵ, ਗੁਰੂ ਹੀ ਵਿਸ਼ਨੂੰ ਅਤੇ ਬ੍ਰਹਮਾ ਅਤੇ ਗੁਰੂ ਹੀ ਪਾਰਬਤੀ ਮਾਈ ਹੈ। (ਗੁਰੂ ਦੀ ਮਹਿਮਾ ਮੈਂ ਜਾਣ ਨਹੀਂ ਸਕਦਾ), ਜੇ ਮੈਂ ਜਾਣਦਾ ਵੀ ਹੋਵਾਂ ਤਾਂ ਵੀ ਉਸ ਦਾ ਵਰਣਨ ਨਹੀਂ ਕਰ ਸਕਦਾ ਕਿਉਂਕਿ ਉਹ ਕਥਨ ਦੁਆਰਾ ਕਿਹਾ ਨਹੀਂ ਜਾ ਸਕਦਾ। (ਹਾਂ) ਗੁਰੂ ਨੇ ਮੈਨੂੰ ਇਕ ਗਲ (ਚੰਗੀ ਤਰ੍ਹਾਂ) ਸਮਝਾ ਦਿੱਤੀ ਹੈ ਕਿ ਸਾਰਿਆਂ ਪ੍ਰਾਣੀਆਂ ਵਿਚ ਇਕ ਦਾਤਾ ਵਸਦਾ ਹੈ, ਉਸ ਨੂੰ ਮੈਂ ਕਿਸੇ ਤਰ੍ਹਾਂ ਵੀ ਨ ਭੁਲਾਵਾਂ।" (ਨਾਨਕ ਬਾਣੀ, ਪੰਨਾ 82)।
4. * ਸੋ ਸਭ ਗੁਰਮੁਖ ਹੀ ਤੋ ਜਾਣੀਤਾ ਹੈ। ਕਾਹੇ ਤੇ, ਜੋ ਕੋਈ * । (ਭਾ.ਵ. 138, ਪੰਨਾ 17/ੳ)
5. ਇਹ ਵਾਕਾਂਸ਼ ਨਿਜੀ ਪੋਥੀ ਵਿਚ ਨਹੀਂ ਹੈ।
6. ਭਾ. ਵਿ. 138 (ਪੰਨਾ 17/ਅ)।

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ।**

'ਈਸ੍ਵਰ' ਨਾਮ ਹੈ ਮਹਾਦੇਵ ਕਾ, ਸੋ ਗੁਰ ਹੈ । 'ਗੋ' ਨਾਮ ਪ੍ਰਿਥਿਵੀ ਕਾ ਹੈ, ਤਿਸ ਕੀ ਰਖਿਆ ਕਰਣੇ ਵਾਲਾ ਨਾਰਾਇਣ ਗੁਰੁ ਹੈ । ਬ੍ਰਹਮਾ ਗੁਰ ਹੈ, ਪਾਰਬਤੀ ਗੁਰ ਹੈ । 'ਮਾ' ਨਾਮ ਲਖਮੀ ਕਾ ਹੈ, ਸੋ ਗੁਰ ਹੈਂ । 'ਇ' ਸਰਸ੍ਵਤੀ ਕਾ ਹੈ, ਸੋ ਗੁਰ ਹੈ । ਇਨ ਦੋਨੋ ਪਦੋ ਕਾ ਸਮਾਸ ਹੋਤਾ ਹੈ । 'ਮਾ' ਜੋ ਹੈ ਲਖਮੀ, 'ਇ' ਜੋ ਹੈ ਸ੍ਰਸ੍ਵਤੀ ਇਨ ਦੋਨੋ ਕਾ ਨਾਮ ਮਾਈ ਹੈ ਇਹੀ ਛੈ ਗੁਰ ਹੈਂ । ਅਬ ਬਾਬਾ ਨਾਨਕ ਆਪਨੇ ਆਸ੍ਯੈ[1] ਕੋ ਪ੍ਰਗਟ ਕਰਤੇ ਹੈ ।

**ਜੇ ਹਉ ਜਾਣਾ ਆਖਾ ਨਾਹੀ ।**

**ਜੋ ਮੈ ਜਾਣਤਾ ਤੌ ਇਹ ਛੈ ਮੇਰੇ ਗੁਰ ਹੈ, ਪਰੰਤੂ ਮੈ ਕਹਿਤਾ ਨਹੀ ।**

**ਨਨੁ**—ਜੋ ਜਾਣਤੇ ਹੋ ਤੌ ਕਹਿਤੇ ਕਿਉ ਨਹੀ ? ਜੋ ਜਿਸ ਕਾ ਗੁਰ ਹੋਤਾ ਹੈ ਸੋ ਤੌ ਕਹਿਤਾ ਹੈ—ਅਮੁਕ ਸ੍ਵਾਮੀ ਮੇਰਾ ਗੁਰ ਹੈ । ਤੁਮ ਜੋ ਨਹੀ ਕਹਿਤੇ, ਤੁਮ ਕੋ ਕਹਿਣੇ ਮੈ ਕਿਆ ਦੋਖ ਹੈ ?

ਤਿਸੀ ਕਾ ਉਤਰ ਕਹਿਤੇ ਹੈ ।

**ਕਹਿਣਾ ਕਥਨੁ ਨ ਜਾਈ ।**

ਇਹ ਛੈ ਮੇਰੇ ਗੁਰ ਹੈ, ਇਸ ਬਾਤ ਕਾ ਕਹਿਣਾ ਮੇਰੇ ਸੋ ਕਹਾ ਨਹੀ ਜਾਤਾ ।[2]

**ਗੁਰਾ ਇਕ ਦੇਹਿ ਬੁਝਾਈ ।**

ਹੇ ਗੁਰੋ ! ਤੁਮ ਛੈ ਹੀ ਸਰਬ ਚਰਾਚਰ ਪਰਪੰਚ ਕੇ ਗੁਰ ਹੋ, ਮੇਰੇ ਤਾਂਈ ਏਕ ਬੂਝ ਦਾਨ ਕਰੋ । ਜੋ ਛੈ ਗੁਰ ਕਹੇ, ਤੂ ਕੌਣ ਸੀ ਬੂਝ ਚਾਹਤਾ ਹੈ ? ਮਾਂਗ । ਸੋਈ ਮਾਂਗਤੇ ਹੈ ।

**ਸਭਨਾ ਜੀਆ ਕਾ ਇਕੁ ਦਾਤਾ ।**

**ਸੋ ਮੈ ਵਿਸਰਿ ਨ ਜਾਈ ।5।**

ਸਰਬ ਜੀਵੋ ਕਾ ਜੋ ਏਕ ਦਾਤਾ ਹੈ, ਸੋ ਮੁਝੈ ਨ ਵਿਸਰੇ ।[3]

---

1. ਵਿਸ਼ਾ, ਆਧਾਰ ।
2. ਇਥੋਂ ਅਗੇ ਟੀਕਾ-ਕਾਰ ਛੇ ਗੁਰੂਆਂ (ਮਹਾਦੇਵ, ਵਿਸ਼ਨੂੰ, ਬ੍ਰਹਮਾ, ਪਾਰਬਤੀ ਲਛਮੀ ਅਤੇ ਸਰਵਸਤੀ) ਸੰਬੰਧੀ ਆਪਣੇ ਮਤ ਦੇ ਵਿਸ਼ਲੇਸ਼ਣ ਵਿਚ ਪੈ ਗਿਆ ਹੈ ਜਿਸ ਵਿਚ ਵਿਰੋਧੀ ਮਤ ਵਾਲਿਆਂ ਜਾਂ ਜਪੁਜੀ ਦੇ ਹੋਰ ਵਿਚਾਰਵਾਨਾਂ ਜਾਂ ਵਿਆਖਿਆਕਾਰਾਂ ਤੇ ਕਈ ਵਿਅੰਗ ਕਸੇ ਹਨ । ਇਸ ਸਾਰੇ ਅੰਸ਼ (ਪ੍ਰਸਤੁਤ ਪੋਥੀ ਪੰਃ 53/ੳ ਤੋਂ 64/ੳ) ਦੀ ਜਪੁਜੀ ਦੇ ਅਰਥ ਨਾਲ ਕੋਈ ਵਿਸ਼ੇਸ਼ ਸੰਬੰਧ ਨ ਹੋਣ ਕਰਕੇ ਛਡ ਦਿੱਤਾ ਹੈ । ਇਸ ਸਾਰੇ ਪ੍ਰਸੰਗ ਵਿੱਚੋਂ ਕੁਝ ਕੁ ਪੰਕਤੀਆਂ ਹੀ ਭਾ. ਵਿ. 138 ਵਿਚ ਮਿਲਦੀਆਂ ਹਨ. ਪਰ ਨਿਜੀ ਪੋਥੀ ਵਿਚੋਂ ਇਹ ਸਾਰਾ ਪਾਠ ਵਿੱਦਿਮਾਨ ਹੈ ।
3. ਟਿਥੋਂ ਟੀਕਾਕਾਰ 'ਮਹਾਮਾਇਆ' ਸੰਬੰਧੀ ਵਿਸ਼ਲੇਸ਼ਣ ਵਿਚ ਪੈ ਗਿਆ ਹੈ । ਇਸ ਸਾਰੇ ਅੰਸ਼ (ਪ੍ਰਸਤੁਤ ਪੋਥੀ ਪੰਃ 64/ਅ ਤੋਂ 79/ਅ) ਦਾ ਜਪੁਜੀ ਦੇ ਅਰਥ ਨਾਲ ਕੋਈ ਸੰਬੰਧ ਨਹੀਂ ਹੈ ਅਤੇ ਵਿਅਰਥ ਵਿਵਾਦ ਦਾ ਕਰਣ ਬਣ ਸਕਦਾ ਹੈ, ਇਸ ਲਈ ਛਡ ਦਿੱਤਾ ਹੈ । ਇਸ ਸਾਰੇ ਪ੍ਰਸੰਗ ਵਿਚੋਂ ਬਹੁਤ ਘਟ ਅੰਸ਼ ਭਾ. ਵਿ. 138 ਵਿਚ ਮਿਲਦਾ ਹੈ, ਪਰ ਨਿਜੀ ਪੋਥੀ ਵਿਚ ਇਹ ਸਾਰਾ ਪ੍ਰਕਰਣ ਮੌਜਦ ਹੈ ।

ਜੋਧਾ ਜੋ ਹੈ ਮਹਾ ਬਲਵਾਨ ਸੂਰਾ ਇਹ ਭੀ ਤੋ ਤੇਰੇ ਹੀ ਨਾਮ ਕੀ ਮਹਿਮਾ ਕੋ ਗਾਵਤੇ ਹੈ। 'ਵੀਰ ਕਰਾਰੇ' ਜੋ ਪੀਛੇ ਕਹਾ ਸੋ [1]ਵੀਰ ਭਦ੍ਰ ਤੇ ਲੇ ਕਰ ਜੋ ਵੀਰ ਹੂਏ ਹੈ ਤਿਨ ਕਾ ਅਰਥ ਸਮਝਣਾ ਅਰ ਈਹਾਂ ਜੋਧਾ ਮਰਤ ਲੋਕ ਕੇ ਸਮਝਣੇ—ਅਰਜਨੁ, ਭੀਮਾਦਿਕ। ਅਰ ਖਾਣੀ ਜੋ ਹੈ ਚਾਰ--ਅੰਡਜ, ਜਰਾਯੁਜ[2], ਸ੍ਵੇਤੁਜ, ਉਤਭੁਜ—ਇਨ ਵਿਖੇ ਅਨੰਤ ਜੀਵ ਹੈ। ਇਹ ਸਭ ਨਾਮ ਕੀ ਹੀ ਮਹਿਮਾ ਕੋ ਗਾਵਤੇ ਹੈ।

**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ।**

**ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤਿ ਰਸਾਲੇ।**

ਭਾਰਤ ਖੰਡ ਤੇ ਲੇ ਕਰ ਜੋ ਨਵਖੰਡ ਹੈਂ—ਭਾਰਤ ਖੰਡ, ਕਿੰਪੁਰਖ ਖੰਡ, ਹਰਿ ਖੰਡ, ਇਲਾਬ੍ਰਿਤ ਖੰਡ, ਰਮਜਕ ਖੰਡ, ਹਿਰਨਮੈ ਖੰਡ, ਭਦ੍ਰਾਸ੍ਵ ਖੰਡ, ਕੇਤੁਮਾਲ ਖੰਡ, ਕੁਰ ਖੰਡ ਅਰ ਤਿਨ ਕੇ ਅਵਤਾਰ। ਜੋ ਰਾਜਿਓਂ ਕੇ ਦੇਸ ਹੈ, ਤਿਨ ਕਾ ਨਾਮ ਮੰਡਲ ਹੈ। ਕਸਮੀਰ ਤੇ ਲੇ ਕਰ 'ਵਰ' ਜੋ ਹੈ ਸ੍ਰੇਸਟ ਅਰ 'ਭੰਡ' ਜੋ ਹੈ ਨੀਚ—ਇਹ ਸਭ ਤੇਰੀ ਹੀ ਮਹਿਮਾ ਕੋ ਗਾਵਤੇ ਹੈ। ਤੈਨੇ ਹੀ ਇਨ ਕੋ ਕਰ ਕਰ[3] ਰਖਾ ਹੈ, ਤੇਰੇ ਹੀ ਧਾਰੇ ਹੂਏ ਹੈ। ਗੁਰੂ ਉਪਦੇਸ ਦ੍ਵਾਰਾ ਜਿਨੋ ਤੇਰੇ ਨਾਮ ਕੀ ਮਹਿਮਾ ਕੋ ਜਾਣਾ (ਹੈ)[4], ਉਹੀ ਤੇਰੇ ਮਨ ਭਾਵਤੇ ਹੈ। ਤਬੀ ਤੋ ਤੇਰੇ ਗੁਣ ਗਾਵਤੇ ਹੈ। ਤੇਰੇ ਭਕਤ ਤੇਰੇ ਨਾਮ ਵਿਖੇ ਹੀ ਰੰਗੇ ਗਏ ਹੈ। ਅਰ ਰਸਾਲੇ, ਕਿਆ ਕਹੀਏ, ਤੇਰੇ ਨਾਮ ਕਾ ਹੀ ਰਸ ਲੇਤੇ ਹੈ, ਦੂਸਰਾ ਰਸ ਤਿਨ ਕੋ ਨਹੀ ਭਾਵਤਾ।

**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ।**

ਔਰ ਕੇਤੇ ਹੀ ਤੇਰੇ ਤਾਈ ਗਾਵਤੇ ਹੈ ਸੋ ਮੇਰੇ ਤਾਈ ਨਹੀਂ ਚਿਤ ਆਵਤੇ। ਕਾਹੇ ਤੇ, ਤੂ ਆਪ ਅਨੰਤ, ਤੇਰੀ ਸ੍ਰਿਸਟਿ ਭੀ ਅਨੰਤ[5] ਨਾਨਕ ਕਹਾ ਤਕ ਵੀਚਾਰ ਕਰ ਕਰ ਕਹੇਗਾ।

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ।**
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ।**

ਜੋ ਜੋ ਕਛੁ ਦ੍ਰਿਸਟਿ ਆਵਤਾ ਹੈ ਸੋ ਸੋ ਕਛੁ ਤੂ ਸਚਾ ਸਾਹਿਬ ਹੀ ਹੈ।

**ਨਨੁ**—ਕੈਸੇ ਜਾਣੀਏ ਸਚਾ ਸਾਹਿਬ ਹੀ ਹ ?

---

1. ਸ਼ਿਵਜੀ ਦੀ ਜਟਾਂ ਤੋਂ ਪੈਦਾ ਹੋਇਆ ਇਕ ਵੀਰ।
2. ਜੇਰਜ, ਜੇਰ ਤੋਂ ਉਤਪੰਨ।
3. ਕਰਕੇ।
4. ਭਾ. ਵਿ. 138 (ਪੰ: 58/ਅ)।
5. ਇਸ ਤੋਂ ਪਿਛੋਂ ਭਾ. ਵਿ. 138 (ਪੰ: 59/ੳ) ਵਿਚ ਪਾਠ ਇਹ ਹੈ—"ਅਰੁ ਸ੍ਰਿਸਟੁ ਵਿਖੈ ਭਗਤੁ ਭੀ ਅਨੰਤੁ ਜਿਨ ਕਾ ਅੰਤੁ ਨਾਹੀਂ। ਤਿਨ ਕੋ ਬਾਬਾ।"

ਤਿਸ ਕਾ ਉਤਰ ਕਹਿਤੇ ਹੈਂ—'ਸਚੀ ਨਾਈ', ਸਚੇ ਨਾਮ ਕਰ ਕਰ ਜੋ ਜੋ ਕੋਈ ਨਾਮ ਕੋ ਜਪਤਾ ਹੈ ਸੋ ਸੋ ਨਾਮ ਕੇ ਪ੍ਰਤਾਪ ਤੇ ਸਾਚਾ ਸਾਹਿਬ ਹੀ ਹੋਇ ਜਾਤਾ ਹੈ। ਸਾਚਾ ਸਾਹਿਬ ਤਬੀ ਤੋ ਹੋਤਾ ਹੈ ਜੋ ਆਗੇ ਸਚਾ ਸਾਹਿਬ ਥਾ। ਜੈਸੇ ਸੁਪਨ ਮੋ ਰਾਜਾ ਆਪਣੇ ਆਪ ਕੋ ਕੰਗਾਲ ਮਾਨੈ, ਜਬ ਜਾਗਾ ਤਬ ਆਪਣੇ ਆਪ ਕੋ ਰਾਜਾ ਹੀ ਮਾਨਤਾ ਹੈ। ਰਾਜਾ ਤਬੀ ਤੋ ਮਾਨਤਾ ਹੈ ਜੋ ਪ੍ਰਥਮ ਰਾਜਾ ਥਾ। ਤੈਸੇ ਹੀ ਨਾਮ ਕਾ ਜਾਨਣਾ ਰੂਪ ਜੋ ਸੁਪਨ ਹੈ ਤਿਸ ਕਰ ਕਰ ਆਪਣੇ ਆਪ ਕੋ ਜੀਵ ਮਾਨਤਾ ਹੈ। ਜਬ ਨਾਮ ਮੋ ਜਾਗਾ ਤਬ ਸਚਾ ਸਾਹਿਬ ਹੀ ਹੈ। ਸੋ ਸਾਚਾ ਸਾਹਿਬ ਤਬੀ ਤੋ ਹੂਆ ਜੋ ਪੀਛੇ ਸਚਾ ਸਾਹਿਬ ਥਾ, ਜਿਸ ਸਾਹਿਬ ਨੇ ਰਚਨਾ ਰਚਾਈ ਹੈ। ਪ੍ਰਮੇਸਵਰ ਅਬ ਵਰਤਮਾਨ ਕਾਲ ਵਿਖੇ ਹੈ, ਅਰ ਐਸਾ ਭੂਤ ਕਾਲ ਪੀਛੇ ਕੋਈ ਭੀ ਨਹੀ ਹੂਆ ਜਿਸ ਵਿਖੇ ਪ੍ਰਮੇਸਵਰ ਨਹੀ ਥਾ। ਅਰ ਐਸਾ ਭਵਿਖ ਕਾਲ ਭੀ ਕੋਈ ਨ ਹੋਵਹਿਗਾ ਜਿਸ ਵਿਖੇ ਪ੍ਰਮੇਸਵਰ ਨ ਹੋਵਹਿਗਾ। ਅਬ ਇਸ ਕੋ ਵੀਚਾਰ ਕਰ ਦੇਖਾ ਚਾਹੀਏ। ਸ੍ਰਿਸਟਿ ਜੋ ਪ੍ਰਮੇਸਵਰ ਨੇ ਰਚੀ ਸੋ ਕਾਹੇ ਕੀ ਰਚੀ। ਐਸਾ ਕੋਈ ਭੀ ਤੋ ਪਦਾਰਥ ਨ ਸਿਧ ਹੋਵੇਗਾ। ਜਿਸ ਕਾ ਏਤਾ ਪ੍ਰਪੰਚ ਬਣਾ (ਹੈ)[1]। ਤਾ ਤੇ ਈਹਾ ਇਹ ਨਿਸਚੈ ਕਰਣਾ ਪ੍ਰਮੇਸਵਰ ਆਪਣੀ ਇਛਾ ਤੇ ਆਪ ਹੀ ਪਰਪੰਚ[2] ਰੂਪ ਬਣਾ ਹੈ, ਦੂਸਰਾ ਕਛੁ ਭੀ ਨਹੀ।

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ।**
**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ।**

ਰੰਗਿ ਰੰਗਿ ਕੀ, ਭਾਂਤਿ ਭਾਂਤਿ ਕੀ, ਕਿਆ ਕਹੀਏ, ਪ੍ਰਕਾਰ ਪ੍ਰਕਾਰ ਕੀ, ਜਿਨਸਿ ਜਿਨਸਿ ਕੀ ਮਾਇਆ ਰਚਨਾ ਜਿਸ ਨੇ ਉਪਜਾਈ ਹੈ ਸੋ ਪ੍ਰਮੇਸਵਰ ਆਪਣਾ ਰਚਾ ਹੂਆ ਜੋ ਹੈ ਜਗਤਿ ਤਿਸ ਕੋ (ਆਪ ਹੀ)[3] ਕਰ ਕਰ[4] ਦੇਖਤਾ ਹੈ। ਕਰ ਕਰ ਦੇਖਣੇ ਕਾ ਇਹੀ ਅਰਥ ਹੈ—ਆਪਣੇ ਆਪਣੇ ਕਰਮ ਕੇ ਅਨੁਸਾਰ ਕੋਈ ਨੀਚ ਹੂਆ, ਕੋਈ ਊਚ ਹੂਆ। ਜੋ ਤਿਸ ਕੀ ਵਡਿਆਈ ਹੈ ਤਿਸ ਕੋ ਉਹੀ ਜਾਣੇ। ਪ੍ਰਥਮ ਜਗਤ ਹੀ ਕਾਹੇ ਕੋ ਰਚਾ। ਫੇਰ ਬੰਧਨ ਕਾਹੇ ਕੋ ਰਚੇ। ਫੇਰ ਬੰਧਨੋ ਕੇ ਕਾਟਣੇ ਕੇ ਸਾਧਨ ਨਾਮਾਦਿਕ[5] ਕਾਹੇ ਕੋ ਰਚੇ। ਇਸ ਕੋ ਪ੍ਰਮੇਸਵਰ ਬਿਨਾ ਕੌਣ ਜਾਣਤਾ ਹੈ? ਕੋਈ ਭੀ ਤੋ ਨਹੀ ਜਾਣਤਾ ਹੈ।

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ। 27।**

1. ਭਾ. ਵਿ. 138 (ਪੰ: 59/ਅ)।
2. ਸ੍ਰਿਸਟਿ (ਭਾ. ਵਿ. 138, ਪੰ: 59/ਅ)।
3. ਭਾ. ਵਿ. 138 (ਪੰ: 60/ੳ)।
4. ਕਰਕੇ।
5. ਨਾਮ ਆਦਿਕ।
6. ਮਰਜੀ (ਭਾ. ਵਿ. 138, ਪੰ: 60/ੳ)।

ਜੋ ਵਾਰਤਾ ਪ੍ਰਮੇਸਵਰ ਕੋ ਭਾਵੇਗੀ, ਸੋਈ ਕਰੇਗਾ। ਤਹਾ ਕਿਸੀ ਕਾ ਹੁਕਮੁ ਤੋ ਨ ਪੇਸ ਜਾਏਗਾ। ਕਾਹੇ ਤੇ, ਸੋ ਪ੍ਰਮੇਸਵਰ ਪਾਤਿਸਾਹਿ ਹੈ। ਕੈਸਾ ਪਾਤਿਸਾਹਿ ਹੈ ? ਪਾਤਿਸਾਹੋ ਕਾ ਭੀ ਪਾਤਿਸਾਹ ਹੈ। ਅਰੇ ਗਵਾਰੋ ਤਿਸ ਕੀ ਰਜਾਇ ਮੋ ਤੁਮਾਰੀ ਰਖਿਆ ਹੈ, ਰਜਾਇ ਬਿਨਾ ਤੁਮਾਰੀ ਰਖਿਆ ਕਬੀ ਭੀ ਨ ਹੋਵੇਗੀ। ਰਜਾਇ ਪ੍ਰਮੇਸਵਰ ਕੀ ਇਹੀ ਹੈ—ਸਰਬ ਪੂਰਣ ਬ੍ਰਹਮ ਦੇਖੋ, ਅਥਵਾ ਕਰਮ ਫਲ ਮੇਰੇ ਵਿਖੇ ਅਰਪਣ ਕਰੋ, ਅਥਵਾ ਮੇਰਾ ਨਾਮ ਜਪੋ। 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'—ਇਸ ਪਰ ਜੇਤੇ ਪ੍ਰਮਾਣ ਕਹੇ ਹੈਂ, ਤੇ ਸਭੀ ਈਹਾਂ ਸਮਝ ਲੇਣੇ। ਜੋ ਜਗਤ ਕੇ ਝੂਠੇ ਪਾਤਿਸਾਹ ਹੈਂ ਤਿਨ ਕੀ ਰਜਾਇ ਤੇ ਬਾਹਰ ਜੋ ਹੋਤਾ ਹੈ। ਤਿਸ ਕਾ ਤੋ ਉਹੁ ਬੁਰਾ ਹੀ ਹਵਾਲ ਕਰ ਡਾਰਤੇ ਹੈ। ਅਰ ਜੋ ਸਚੇ ਪਾਤਿਸਾਹ ਕੀ ਰਜਾਏ ਤੇ ਬਾਹਰ ਹੋਵੇਗਾ ਤਿਸ ਕੋ ਸਖੁ ਕਹਾ। ਤਾਂ ਤੇ ਜਿਸ ਕੋ ਆਪਣੀ ਕਲਿਆਣ ਚਾਹੀਏ ਸੋ ਸਚੇ ਪਾਤਿਸਾਹ ਕੀ ਰਜਾਇ ਮੋ ਚਲੇ। 27।

[1]ਗ੍ਰਹਸਥ ਜੋ ਗਵਾਰ ਥੇ, ਤਿਨ ਕੇ ਮੁਖ ਪਰ ਤਮਾਚਾ ਮਾਰ ਮਾਰ ਕਰ ਕਲਿਆਣ ਕਾ ਮਾਰਗ ਕਹਾ, ਅਬ ਫਕੀਰ ਜੋ ਗਵਾਰ ਹੈ ਤਿਨ ਕੇ ਮੁਖ ਪਰ ਤਮਾਚਾ ਮਾਰ ਕਲਿਆਣ ਕਾ ਮਾਰਗ ਕਹਿਤੇ ਹੈ। ਜਬ ਬਾਬਾ ਨਾਨਕ ਸਿਧੋ ਸਾਥ ਸਮਾਗਮ ਹੂਆ ਤਬ ਸਿਧੋ ਨੇ ਕਹਾ—"ਨਾਨਕ ਜੀ ਇਹ ਕੈਸਾ ਪਾਖੰਡ ਭੇਖ ਤੁਮ ਨੇ ਧਾਰਣ ਕੀਆ ਹੈ ? ਇਹ ਭੇਖ ਕਛੁ ਹਛਾ ਨਹੀ, ਤੁਮ ਸਿਧੋ ਕਾ ਭੇਖ ਧਾਰਣ ਕਰੋ।" ਤਬ ਬਾਬਾ ਨਾਨਕ ਕਹਾ—"ਸਿਧੋ ਕਾ ਭੇਖ ਕੌਣ ਸਾ ਹੈ ?" ਤਬ ਸਿਧੋ ਨੇ ਕਹਾ—"ਮੁੰਦ੍ਰਾ, ਝੋਲੀ, ਕੰਥਾ, ਡੰਡਾ, ਵਿਭੂਤਿ—ਇਸ ਭੇਖ ਕੋ ਧਾਰਣ ਕਰਣਾ। ਅਰ ਨਿਵਲੀ, ਧੋਤੀ ਕਰਣੀ, ਇਸ ਤੇ ਕਾਇਆ ਸੁਧ ਹੋਤੀ ਹੈ। ਅਰ ਸਮਾਧਿ ਲਗਾਵਣੀ, ਇਸ ਤੇ ਸਕਤਿ ਹੋਤੀ ਹੈ। ਜਗਤ ਕੇ ਲੋਕ ਸੇਵਾ ਕਰਤੇ ਹੈ।" ਸਿਧੋ ਕੋ ਆਦੇਸ ਆਦੇਸ ਕਰਣਾ ਅਰ ਇਸਤ੍ਰੀ ਕੋ ਮਾਤਾ ਕਰ ਕਰ ਬੁਲਾਵਣਾ, ਚਾਰ ਘਰ ਕੀ ਭੁਗਤਿ ਲੇ ਕਰ ਖਾਣੀ—ਇਸ ਤੇ ਲੇ ਕਰ ਬਾਤੇ ਕਹੀਆਂ। ਤਬ ਬਾਬਾ ਨਾਨਕ ਨੇ ਕਹਾ—"ਜਿਸ ਕੋ ਤੁਮ ਨੇ ਸਿਧੋ ਕਾ ਭੇਖ ਮਾਨਾ ਹੈ ਸੋ ਸਿਧੋ ਕਾ ਭੇਖ ਨਹੀ।" ਕਾਹੇ ਤੇ, ਇਹ ਬਾਹਰ ਕੇ ਭੇਖ ਤੋ ਕਿਸੀ ਕਾਮ ਕਾ ਹੀ ਨਹੀ। ਅਰ ਜੋ ਅੰਤ੍ਰ ਕਾ ਸਾਧੋ ਕਾ ਭੇਖ ਕਲਿਆਣ ਕਰਣੇ ਵਾਲਾ ਹੈ ਸੋ ਸ੍ਰਵਣ ਕਰੋ।

## ਪਉੜੀ 27

### ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ।

ਜੋ ਮੁੰਦ੍ਰਾ ਤੁਮ ਨੇ ਕਾਨੋ ਮੋ ਧਾਰਣ ਕਰੀ ਹੈ ਇਸ ਕਾ ਅਰਥ ਕਿਆ ? ਇਹੀ ਕਹੋਗੇ ਮੁੰਦ੍ਰਾ ਕੇ ਧਾਰਣ ਕਰਣੇ ਤੇ ਇਹ ਮਲੂਮ ਹੋਤਾ ਹੈ (ਜੋ)[2] ਇਹ ਜੋਗੀ ਹੈ। ਅਰ ਔਰ ਭੇਖ ਕੇ ਧਾਰਣੇ ਕਰਣੇ ਤੇ ਇਹ ਮਲੂਮ ਹੋਤਾ ਹੈ ਇਹ ਔਰ ਭੇਖ ਕਾ ਫਕੀਰ ਹੈ ਔਰ ਤੋ ਕਛੁ ਭੀ ਨ ਕਹਿ ਸਕੋਗੇ। ਭੇਖ ਜਿਸ ਨੇ ਧਾਰਣ ਕੀਆ ਤਿਸ ਕੋ ਭੇਖ ਕੇ ਪੀਛੇ ਟੁਕੜਾ ਮਿਲਾ। ਭੇਖ ਕੇ

1. ਉਹ ਗ੍ਰਿਹਸਤੀ ਵਿਅਕਤੀ ਜੋ ਵਾਸਤਵਿਕਤਾ ਦੇ ਗਿਆਨ ਤੋਂ ਅਨਜਾਣ ਸਨ।
2. ਭਾ. ਵਿ. 138 (ਪੰ: 61/ੳ)।

ਪੀਛੇ ਮੁਕਤਿ ਤੋ ਨ ਹਵੇਗਾ । ਅਰ ਜਿਸ ਨੇ ਭੇਖ ਨਹੀ ਧਾਰਣ ਕੀਆ, ਕਿਆ ਤਿਸ ਕੋ ਨਹੀ ਖਾਣੇ ਕੋ ਮਿਲਤਾ ? ਤਾ ਤੇ ਇਹ ਬਾਹਰ ਕਾ ਜੋ ਭੇਖ ਹੈ ਸੋ ਨਿਕੰਮਾ[1] ਹੀ ਹੈ । ਜੋ ਅੰਤ੍ਰ ਕਾ ਭੇਖ ਕਾਮ ਕਾ ਹੈ ਸੋ ਸ੍ਰਵਣ ਕਰੋ । ਸਤਿ[2] ਕੀ ਮੰਦ੍ਰਾ ਸੰਤੋਖ ਹੈ । ਜੈਸਾ ਸੰਤੋਖ ਸਾਧ ਕਾ ਲਖਣ ਹੈ ਤੈਸਾ ਔਰ ਭੇਖ ਤੋ ਨਹੀ । ਜੋ ਫਲ ਸੰਤੋਖ ਤੇ ਹੋਵੈਗਾ ਸੋ ਫਲ ਔਰ ਭੇਖ ਕੇ ਧਾਰਣੇ ਤੇ ਤੋ ਕਬੀ ਹੀ ਨ ਹੋਵੇਗਾ । ਮੈ ਕਿਸਿ ਨਿਮਿਤਿ[3] ਆਇਆ ਹੋ ਅਰ ਕਿਆ ਕਰਤਾ ਹੋਂ । ਜਬ ਧਰਮ ਰਾਜਾ ਲੇਖਾ ਪੂਛੇਗਾ ਤਬ ਕਿਆ ਜਬਾਬ ਕਰੋਂਗਾ—ਇਸ ਬਾਤ ਕੀ (ਚਿੰਤਾ ਕਰਣੀ)[4] ਸੂਮ ਕਰਣੀ । ਅਰ ਜਬ ਯਮ ਦੀਆਂ ਪੈਜਾਰਾਂ[5] ਪੜੇ ਗੀਆਂ, ਤਬ ਕਿਆ ਪਤਿ[6] ਰਹੇਗੀ । ਸਰਮ ਅਰ ਪਤ ਕੋ ਜਮਾ ਕਰਣਾ ਇਸ ਕਾ ਨਾਮ ਝੋਲੀ ਹੈ । ਜਿਸ ਗੁਥਲੀ ਕੋ ਤੁਮ ਨੇ ਝੋਲੀ ਮਾਨਾ ਹੈ ਸੋ ਝੋਲੀ ਨਹੀ । ਅਰ ਸਾਧ ਕੀ ਜੋ ਵਿਭੂਤਿ[7] ਹੈ ਸੋ ਧਿਆਨ ਹੈ । ਪ੍ਰਮੇਸਵਰ ਕੇ ਧਿਆਨ ਮੇ ਮਗਨ ਹੋਇ ਜਾਣਾ ਜਿਸ ਤੇ ਅੰਦਰ ਬਾਹਰ ਦੋਨੋ ਰੰਗੇ ਜਾਏ—ਇਸ ਵਿਭੂਤਿ ਕੋ ਧਾਰਣ ਕਰੋ । ਰਾਖ ਮਲਨੇ ਸੋ ਕਿਆ ਹੋਤਾ ਹੈ ।

**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।**

ਸਾਧ ਕੀ ਜੋ ਖਿੰਥਾ ਹੈ ਸੋ ਕਾਲ ਹੈ । ਕਾਲ ਪਾਇ ਕਰ ਜੋ ਧੂਣੀ ਮਿਲੀ ਤੋ ਵਾਹ ਵਾਹ ਜੋ ਪਾਣੀ ਮਿਲਾ ਤੋ ਵਾਹ ਵਾਹ, ਘਰ ਮਿਲਾ ਤੋ ਵਾਹ ਵਾਹ, ਬਨ[8] ਮਿਲਾ ਤੋ ਵਾਹਵਾਹ ਔਰ ਚੀਥੜਿਓ ਕੀ ਗੁਦੜੀ ਬਣਾਵਣੀ ਇਸ ਕਾ ਨਾਮ ਖਿੰਥਾ ਨਹੀ ਅਰ ਤੁਮ ਨੇ ਕਹਾ ਨਿਵਲੀ ਧੋਤੀ ਕਰੋ, ਤੁਮਾਰੀ ਕਾਇਆ ਸੁਧ ਹੋਵੇਗੀ । ਜਲ ਬਹੁਤੁ ਪੀ ਕਰ ਤਿਸ ਕੋ ਰਦ ਕਰ ਡਾਰਨਾ, ਇਸ ਕੋ ਤੋ ਨਿਵਲੀ ਕਹਿਤੇ ਹੋ । ਅਰ ਬਡਾ ਲੰਬਾ ਚੀਥੜਾ ਨਿਗਲ ਕਰ ਤਿਸ ਕੋ ਬਾਹਰ ਖੈਚਿ ਲੈਣਾ, ਇਸ ਕੋ ਤੋ ਧੋਤੀ ਕਹਿਤੇ ਹੈ । ਅਬ ਇਸ ਕੋ ਵੀਚਾਰ ਕਰ ਕਰ[9] ਦੇਖਾ ਚਾਹੀਏ । ਇਸ ਕੇ ਕਰਣੇ ਤੇ ਮਲ ਮੂਤ੍ਰ ਕਾ ਸਰੀਰ ਕੈਸੇ ਸੁਧ ਹੋਵੇਗਾ । ਸੁਧਤਾ ਕਾ ਲਖਣ ਹਮ ਕਹਿਤੇ ਹੈ ਸਾਧ ਕੀ ਜੋ ਕਾਇਆ ਹੈ । ਸੋ ਕੁਆਰੀ ਰਹੈ । ਜੈਸੇ ਕੁਆਰੀ ਕੰਨਿਆ ਕੋ ਕਛੁ ਭੋਗ ਕਾ ਸੰਪ੍ਰਕ[10] ਨਹੀ ਹੋਤਾ, ਤੈਸੇ ਹੀ ਸਾਧ ਕੀ ਕਾਇਆ ਕੋ ਭੀ ਭੋਗ ਕਾ ਸੰਪ੍ਰਕ[11] ਨ ਹੋਣਾ ਪਾਵੇ। ਇਸੀ ਤੇ ਸਾਧ ਕੀ ਕਾਇਆ ਸੁਧ ਹੋਵੇਗੀ । ਅਰ ਜਿਸ ਲਕੜੀ ਕੋ ਤੁਮ

1. ਵਿਅਰਥੁ (ਭਾ. ਵਿ. 138, ਪੰਨਾ 61/ੳ) ।
2. ਸੰਤੋ (ਭਾ. ਵਿ. 138, ਪੰ: 61/ੳ); ਸੰਤੋਖ (ਨਿਜੀ ਪੋਥੀ, ਪੰ: 183/ੳ) ।
3. ਲਈ, ਵਾਸਤੇ ।
4. ਨਿਜੀ ਪੋਥੀ (ਪੰ: 183 /ੳ) ।
5. ਜੁਤੀਆਂ ।
6. ਸਰਮੁ (ਭਾ. ਵਿ. 138, ਪੰ: 6'/ਅ) ।
7. ਰਾਖ, ਸੁਆਹ ।
8. ਬਾਹਰਿ (ਭਾ ਵਿ. 138, ਪੰ: 61/ਅ) ।
9. ਕਰਕੇ ।
10. ਸਪਰਸ (ਭਾ, ਵਿ. 138, ਪੰ: 62/ੳ) ।
11. ਸਪਰਸ (ਭਾ ਵਿ. 138, ਪੰ: 62/ੳ) ।

ਦੰਡ ਕਹਿਤੇ ਹੋ, ਸੋ ਦੰਡ ਨਹੀ । ਸਾਧ ਕਾ ਜੋ ਦੰਡ ਹੈ, ਸੋ ਯੁਕਤਿ ਹੈ । ਕੌਣ ਸੀ ਯੁਕਤਿ ?

'ਗੀਤਾ' ਮੋ ਲਿਖਾ ਹੈ, ਸ੍ਰੀ ਕ੍ਰਿਸਨ ਮਹਾਰਾਜ ਕਹਿਤੇ ਹੈਂ ਅਰਜਨ ਕੋ —'ਤਿਸੀ ਯੋਗੀ ਕੋ ਯੋਗ ਦੁਖ ਕੇ ਨਾਸ ਕਰਣੇ ਵਾਲਾ ਹੋਤਾ ਹੈ ।' ਤਿਸ ਕਿਸ ਕੋ ? ਜਿਸ ਕਾ ਯੁਕਤਿ ਕਾ ਹੀ ਅਹਾਰ ਹੈ ਅਰ ਯੁਕਤ ਕਾ ਹੀ ਬਿਵਹਾਰ[1] ਰਹੈ । ਬਹੁਤੁ ਖਾਣਾ ਭੀ ਹਛਾ ਨਾਹੀ (ਮੂਲ ਸੋ ਨ ਖਾਣਾ ਭੀ ਹਛਾ ਨਹੀ)[2] । ਤਾਂ ਤੇ ਥੋੜਾ ਖਾਏ । ਬਿਵਹਾਰ ਮੋ ਲੰਪਟ[3] ਹੋਇ ਜਾਣਾ ਭੀ ਹਛਾ ਨਹੀ, ਮੂਲ ਸੋ ਛੋਡ ਦੇਣਾ ਭੀ ਹਛਾ ਨਹੀ । ਜੇਤੇ ਮੋ ਸਰੀਰ ਕਾ ਨਿਰਬਾਹ ਹੋਵੈ ਤੇਤਾ ਕਰ ਲੇਣਾ । ਅਰ ਕਰਮ ਵਿਖੇ ਭੀ ਚੇਸਟਾ ਯੁਕਤਿ ਕੀ ਹੀ ਕਰਣੀ । ਜਾਗਣਾ ਭੀ ਯੁਕਤ ਕਾ,[4] ਸੋਵਣਾ ਭੀ ਯੁਕਤਿ ਕਾ ਪਹਰ ਰਾਤ੍ਰੀ ਪਹਿਲੀ ਜਾਗੇ, ਪਹਰ ਰਾਤ੍ਰਿ ਪਿਛਲੀ ਜਾਗੇ । ਬੀਚ ਕੇ ਦੋ ਪਹਰ ਸੋਇ ਰਹੇ । ਇਸ ਯਕਤਿ ਕਾ ਨਾਮ ਦੰਡ ਹੈ । ਮੈ ਨੇ ਜੋ ਕਛ ਕਹਾ ਹੈ ਸੋ ਸਤਿ ਹੀ ਕਹਾ ਹੈ । ਇਸ ਪਰ ਪਰਤੀਤ ਲਿਆਵਣੀ । ਇਹ ਜੋ ਸਿਧੋ ਨੇ ਕਹਾ ਥਾ । 'ਸਮਾਧਿ ਕਰੋ ਤੁਮ ਸਕਤਿਵਾਨ ਹੋਵੇਗੇ, ਜਗਤ ਕੇ ਲੋਕ ਤੁਮਾਰੀ ਸੇਵਾ ਕਰੇਗੇ ।'

ਤਿਸੀ ਕੇ ਉਤਰ ਕੋ ਕਹਿਤੇ ਹੈ—

**ਆਈ ਪੰਥੀ ਸਗਲ ਜਮਾਤੀ**

ਜੋ ਪੁਰਖ ਆਈ ਪੰਥੀ ਹੈ ਸੋ ਸਕਲ ਜਮਾਤੀ ਹੈ । ਸਰਬ ਜਗਤ ਤਿਸੀ ਕੀ ਜਮਾਤਿ ਹੈ, ਤਿਸੀ ਕੀ ਤਾਬਿਆਦਾਰੀ ਕਰਤਾ ਹੈ । ਜੈਸੇ ਆਪਣੇ ਪੰਥ ਸਾਥ ਪੁਰਖ ਨਿਰਵਿਰੋਧ ਹੋਤਾ ਹੈ । ਤੈਸੇ ਹੀ ਜੋ ਕੋਈ ਆਗੇ ਸੋ ਆਵੇ ਤਿਸ ਸਾਥ ਭੀ ਆਪਣੇ ਪੰਥ ਕੀ ਨਿਆਈ ਨਿਰਵਿਰੋਧ ਹੋਵੈ, ਤਿਸੀ ਕਾ ਨਾਮ 'ਆਈ ਪੰਥੀ' ਹੈ—

ਨਨੁ —ਜੋ ਲੋਕੋ ਸਾਥ ਨਿਰਵਿਰੋਧ ਹੂਆ ਤੋ ਲੋਕ ਉਸ ਕੀ ਤਾਬਿਆਦਾਰੀ ਕੈਸੇ ਕਰੇਗੇ ?
ਤਿਸੀ ਕਾ ਉਤਰ ਕਹਿਤੇ ਹੈ—

**ਮਨਿ ਜੀਤੈ ਜਗੁ ਜੀਤੁ ।**

ਬਿਨਾ ਮਨ ਕੇ ਜੀਤੇ ਤੋਂ ਕੋਈ ਨਿਰਵਿਰੋਧ ਹੋਇ ਨਹੀ ਸਕਤਾ । ਤਾਂ ਤੇ ਪ੍ਰਮੇਸ਼ਵਰ ਕੀ ਇਛਾ ਇਹੀ ਹੈ—ਜਿਸ ਨੇ ਮਨ ਜੀਤਾ ਤਿਸ ਨੇ ਸਰਬ ਜਗਤ ਜੀਤਾ । ਮਨ ਕਾ ਜੀਤਣਾ ਵੈਰਾਗ, ਅਭਿਆਸ ਦ੍ਵਾਰਾ ਹੋਤਾ ਹੈ । ਤਾ ਤੇ ਸਾਧ (ਕਾ)[5] ਯੋਗ ਵੈਰਾਗ, ਅਭਿਆਸ ਹੀ ਹੈ ।

ਇਹ ਜੋ ਕਹਾ ਥਾ ਸਿਧੋ ਕੋ ਆਦੇਸ ਆਦੇਸ ਕਹੋ ? ਤਿਸੀ ਕਾ ਉਤਰ ਕਹਿਤੇ ਹੈ—

1. ਵਿਵਹਾਰ ।
2. ਨਿਜੀ ਪੋਥੀ (ਪੰ: 184/ਅ) ।
3. ਪੂਰੀ ਤਰ੍ਹਾਂ ਆਸਕਤ ਜਾਂ ਲੀਨ ਹੋ ਜਾਣਾ ।
4. ਜੁਗਤ ਕਾ (ਭਾ. ਵਿ. 138, ਪੰ: 62/ਅ) ।
5. ਭਾ. ਵਿ. 138 (ਪੰ: 63/ੳ) ।

**ਆਦੇਸੁ ਤਿਸੈ ਆਦੇਸੁ । ਆਦਿ ਅਨੀਲੁ ਅਨਾਦਿ ਅਨਾਹਤਿ**

ਵਾਰੰਵਾਰ ਆਦੇਸ ਤੋ ਮੇਰਾ ਤਿਸੀ ਕੋ ਹੈ । ਤਿਸ ਕਿਸ ਕੋ ? 'ਆਦਿ' ਜੋ ਸਰਬ ਜਗਤ ਕੀ ਆਦਿ ਹੈ । 'ਅਨਾਦਿ' ਜਿਸ ਕੀ ਆਦਿ ਕੋਈ ਨਹੀ । 'ਅਨੀਲੁ' ਜੋ [1]ਨੀਲ ਪੀਤਾਦਿ ਵਰਣੋ ਤੇ ਰਹਿਤੇ ਹੈ । 'ਅਨਾਹਤਿ'[2] ਜਿਸ ਕਾ ਨਾਸ ਕਬੀ ਨਹੀ ਹੋਤਾ ।

**ਜੁਗੁ ਜੁਗੁ ਏਕੋ ਵੇਸੁ । 28 ।**

ਯੁਗ ਯੁਗ ਕੇ ਸੁਭਾਵ[3] ਤੇ ਔਰੇ ਕੇ ਸੁਭਾਵ ਬਦਲ ਜਾਤੇ ਹੈ । ਸਰਬ ਯੁਗੋ ਵਿਖੇ ਏਕੋ ਵੇਸ, ਕਿਆ ਕਹੀਏ, ਜੋ ਏਕ ਸੁਭਾਵ ਰਹਿਤਾ ਹੈ । ਆਦੇਸ ਤੋ ਮੇਰਾ ਤਿਸ ਅਵਿਨਾਸੀ ਨਿਰਗੁਣ ਬ੍ਰਹਮ ਕੋ ਹੈ, ਔਰ ਮੈ ਆਦੇਸ ਕਿਸ ਕੋ ਕਰੋਗਾ । 28 ।

ਔਰ ਭੀ ਸਿਧੋ ਕੇ ਪ੍ਰਸਨੋ ਕੇ ਉਤਰ ਕੋ ਕਹਿਤੇ ਹੈ ।

## ਪਉੜੀ 29

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ।**

ਟੁਕੜੇ ਮਾਂਗ ਕਰ ਖਾਣੇ ਕਾ ਨਾਮ ਭੁਗਤਿ ਨਹੀ, ਸਾਧੋ ਕੀ ਜੋ ਭੁਗਤਿ ਹੈ ਸੋ ਗਿਆਨ ਹੈ । ਸੰਤੋ ਸੋ ਗਿਆਨ ਕੀ ਭੀਖ ਲੈਣੀ । ਰਾਂਡ ਕਾ ਨਾਮ ਭੰਡਾਰਣ ਨਹੀ । ਭੰਡਾਰਣ ਨਾਮ ਦਇਆ ਕਾ ਹੈ, ਜੋ ਸੰਤੋ ਸੋ ਗਿਆਨ ਦਾਨ ਕਰਾਵਤੀ ਹੈ । ਸਿੰਙੀ ਵਜਾਵਣੇ ਕਾ ਨਾਮ 'ਨਾਦ' ਨਹੀ । 'ਸਭੈ ਘਟ ਰਾਮੁ ਬੋਲੈ'—'ਨਾਦ' ਨਾਮ ਇਸ ਕਾ ਹੈ ।

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ।**

ਕੰਨਿ ਫਟਿਓ ਕਾ ਨਾਮ ਨਾਥ ਨਹੀ, ਨਾਥ ਤੋ ਆਪ ਪ੍ਰਮੇਸਵਰ ਹੈ । ਸਰਬ ਸ੍ਰਿਸਟਿ ਜਿਸ ਕੀ ਨਥੀ ਹੂਈ ਹੈ । ਜਿਸ ਕੀ ਨੇਤ[4] ਕੋ ਕੋਈ ਭੀ ਨਹੀ ਉਲੰਘ ਸਕਤਾ । ਰਿਧਿ ਸਿਧਿ ਕਾ ਜੋ ਸ੍ਵਾਦ ਹੈ ਸੋ ਅਵਰੋ ਕੋ ਹੈ; ਪਰੋ ਕੋ ਨਹੀ । ਜੋ ਉਰੇ ਉਰੇ ਕੇ ਸਹਿਕਾਮੀ ਜੀਵ ਹੈ ਤਿਨ ਕਾ ਨਾਮ 'ਅਵਰ' ਹੈ । ਅਰ ਜਿਨੋ ਨੇ ਪੂਰਨ ਪੁਰਖ ਪ੍ਰਮਾਤਮਾ ਪਛਾਣਾ ਹੈ, ਤਿਨ ਕਾ ਨਾਮ 'ਪਰ' ਹੈ, ਤੇ ਰਿਧ ਸਿਧ ਕੋ ਨਹੀ ਚਾਹਤੇ ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ।**

ਸੰਯੋਗ, ਵਿਯੋਗ ਇਹੀ ਤੋ ਦੋਨੋ ਸਰਬ ਜਗਤ ਕੇ ਕਾਰਬਾਰੀ ਹੈ । ਸਰਬ ਜਗਤ ਕਾ ਕਾਰਬਾਰ ਚਲਾਵਤੇ ਹੈ । ਸੰਜੋਗ, ਵਿਜੋਗ ਕੈਸੇ ਹੈ, ਭਾਗ ਕੇ ਅਨੁਸਾਰ ਲਿਖੇ ਹੂਏ ਆਵਤੇ ਹੈ ? ਪੂਰਬ

---

1. ਨੀਲੇ, ਪੀਲੇ ਰੰਗਾਂ ਤੋਂ ।
2. 'ਅਨਾਹਤਿ' ਅਤੇ 'ਅਨਾਦਿ' ਦਾ ਕ੍ਰਮ ਅਗੇ ਪਿਛੇ ਹੈ ।
3. ਪ੍ਰਭਾਵ (ਭਾ ਵਿ. 138, ਪੰ: 63|ੳ) ।
4. ਨਿਸਚਾ, ਵਿਧਾਨ, ਨਿਯਮ ।

ਜਨਮ ਵਿਖੇ ਕੀਏ ਜੋ ਹੈ ਕਰਮ ਤਿਨ ਕੇ ਫਲ ਕਾ ਨਾਮ 'ਭਾਗ' ਹੈ। ਭਾਗ ਕੇ ਅਨੁਸਾਰ ਹੀ ਵਿਧਾਤਾ ਨੇ ਸਭ ਕੇ ਮਸਤਕ ਪਰ ਲਿਖਿ ਦੀਆ ਹੈ—ਇਸ ਪਦਾਰਥ ਸਾਥ ਤੇਰਾ ਸੰਯੋਗ ਹੋਵੇਗਾ, ਇਸ ਪਦਾਰਥ ਸਾਥ ਵਿਯੋਗ ਹੋਵੇਗਾ, ਸੋ ਤੋ ਅਵਸਕ ਹੋਤਾ ਹੀ ਹੈ। ਇਸ ਵਾਰਤਾ ਕੋ ਸਮਝ ਕਰ ਸੰਤ ਜਨ ਕਿਸੀ ਚੇਲੇ ਚਾਟੀ ਕੇ ਜੰਜਾਲ ਮੋ ਨਹੀ ਫਸਤੇ। ਸੰਯੋਗ, ਵਿਯੋਗ ਹੀ ਸੰਤਾ ਕਾ ਕਾਰਬਾਰ ਚਲਾਵਤੇ ਹੈਂ।

ਆਦੇਸੁ ਤਿਸੈ ਆਦੇਸੁ। ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ। 29।

ਆਦੇਸ ਤੋ ਮੇਰਾ ਤਿਸੀ ਪੂਰਣ ਪੁਰਖੋਂ ਕੋ ਹੈ ਔਰ ਮ ਆਦੇਸ ਕਿਸ ਕੋ ਕਰੋਗਾ। ਸਿਧੋ ਨੇ ਕਹਾ ਥਾ—ਇਸਤ੍ਰੀ ਕੋ ਮਾਈ ਕਰ ਕਰ ਬੁਲਾਵਣਾ। ਤਿਸੀ ਕੇ ਉਤਰ ਕੋ ਕਹਿਤੇ ਹੈ। 9।

## ਪਉੜੀ 30

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।
ਆਦੇਸੁ ਤਿਸੈ ਆਦੇਸੁ। ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕ ਵੇਸੁ। 30।

ਮਾਈ ਤੋ ਮੈ ਤਿਸੀ ਮਹਾ ਮਾਇਆ ਆਦਿ ਸਕਤ ਕੋ ਮਾਨਤਾ ਹੋਂ ਅਨੰਤ ਜਗਤੋ ਸੰਯੁਕਤਿ[1] ਬ੍ਰਹਮਾ, ਵਿਸਨੁ, ਮਹਾਦੇਵ ਭੀ ਜਿਸ ਕੇ ਪੁਤ੍ਰ ਹੈ। ਔਰ ਮੈ ਮਾਈ ਕਿਸ ਕੋ ਕਹੋਗਾ[2]। ਅਬ ਔਰ ਭੀ ਸਿਧੋ ਕੇ ਪ੍ਰਸਨੋ ਕੇ ਉਤਰ ਕਹਿਤੇ ਹੈ।

## ਪਉੜੀ 31

ਆਸਣੁ ਲੋਇ ਲੋਇ ਭੰਡਾਰ। ਜੋ ਕਿਛੁ ਪਾਇਆ ਸੁ ਏਕਾ ਵਾਰ।
ਕਰਿ ਕਰਿ ਵੇਖੈ ਸਿਰਜਣਹਾਰ। ਨਾਨਕ ਸਚੇ ਕੀ ਸਾਚੀ ਕਾਰ।
ਆਦੇਸੁ ਤਿਸੈ ਆਦੇਸੁ। ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ। 31।

ਏਕ ਜਾਗਾ ਹੀ ਬੈਠ ਰਹਿਣਾ ਇਹ ਸੰਤੋ ਕਾ ਆਸਣ ਨਹੀ। ਸਰਬ ਲੋਕ ਹੀ ਸੰਤੋ ਕਾ

1. ਸਹਿਤ, ਸਮੇਤ।
2. ਇਥੋਂ ਇਕ ਪੰਕਤੀ ਛਡੀ ਹੈ, ਇਸ ਦਾ ਸੰਬੰਧ ਪਿਛੇ ਛਡੀ ਗਈ ਸਾਮਗ੍ਰੀ ਨਾਲ ਹੈ। ਵੇਖੋ ਪੰਜਵੀਂ ਪਉੜੀ ਦੀ ਅੰਤਿਮ ਪੰਕਤੀ ਦੇ ਅਰਥ ਨਾਲ ਸੰਬੰਧਿਤ ਟਿੱਪਣੀ। ਇਸ ਤੋਂ ਛੁਟ, ਟੀਕਾਕਾਰ ਨੇ ਇਸ ਪਉੜੀ ਦਾ ਅਰਥ ਨਹੀਂ ਕੀਤਾ।

ਆਸਣ ਹੈ, ਜਹਾਂ ਬੈਠੇ ਤਹਾਂ ਹੀ ਬੈਠੇ। ਅਰ ਸਰਬ ਲੋਕ ਹੀ ਸੰਤੋ ਕਾ ਭੰਡਾਰ ਭੀ ਹੈ, ਔਰ ਸੰਤ ਜਨ ਕਿਸੀ ਭੰਡਾਰ ਮੋ ਮਮਤਾ ਨਹੀ ਰਾਖਤੇ। ਐਸੇ ਜੋ ਨਿਰਮਲ ਪੁਰਖ ਹੈ, ਤਿਨੋ ਨੇ ਜੋ ਕਛੁ ਪਾਵਣਾ ਥਾ ਸੋ ਏਕ ਵਾਰ ਹੀ ਪਾਇ ਚੁਕੇ। ਤਿਨ ਕੋ ਔਰ ਕਛੁ ਪਾਵਣਾ ਬਾਕੀ ਨਹੀ ਰਹਾ। ਸਿਰਜਨਹਾਰ ਜੋ ਪ੍ਰਮੇਸਵਰ ਹੈ, ਸੰਤ ਭੀ ਤਿਸੀ ਨੇ ਕੀਏ ਅਰ ਅਸੰਤ ਭੀ ਤਿਸੀ ਨੇ ਕੀਏ, ਤਿਨ ਕੋ ਕਰ ਕਤ[1] ਦੇਖਤਾ ਹੈ। ਸਚਾ ਜੋ ਪ੍ਰਮੇਸਵਰ ਹੈ ਤਿਸੀ ਕੀ ਕਾਰ, ਕਿਆ ਕਹੀਏ, ਨੇਤ[2] ਭੀ ਸਚੀ ਹੀ ਹੈ। ਜਿਨੋ ਨੇ ਨਾਮ ਕਾ ਅਰਾਧਨ ਕੀਆ, ਉਹੀ ਤੋ ਸੰਤ ਹੂਏ ਅਰ ਜੋ ਨਾਮ ਤੇ ਵੇਮੁਖ ਰਹੇ, ਉਹੀ ਅਸੰਤ ਹੂਏ। ਆਦੇਸ ਤੋ ਮੇਰਾ ਤਿਸੀ ਪੂਰਣ ਪੁਰਖ ਕੋ ਹੈ। 31। ਅਬ ਉਪਦੇਸ ਪੂਰਬਕ ਗਵਾਰੋ ਕੇ ਮੁਖ ਪਰ ਤਮਾਚਾ ਪੜਤਾ ਹੈ।

## ਪਉੜੀ 32

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ।**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ।**

ਏਕ ਜੋ ਜਿਹਵ ਮੁਖ ਮੋ ਹੈ ਜੋ ਤਿਸ ਕੀਆਂ ਲਾਖੋ ਹੋ ਜਾਵਹਿ, ਜੋ ਲਾਖੋ ਹੋਈਆਂ ਤੋ ਏਕ ਏਕ ਕੀਆਂ ਬੀਸ ਬੀਸ ਲਾਖ ਹੋ ਜਾਵਹਿ। ਜੋ ਬੀਸ ਬੀਸ ਲਾਖ ਹੋਈਆਂ ਤੋਂ ਏਕ ਏਕ ਜਿਹ੍ਵਾ ਕਰ ਕਰ[3] ਕਹਿਣਾ ਲਾਖ ਲਾਖ ਵਾਰ ਏਕ ਏਕ ਨਾਮ ਜਗਦੀਸ ਕਾ। ਈਹਾ ਜਿਹ੍ਵਾ ਕੀ ਤੋ ਕਛੁ ਗਣਤੀ ਨਹੀ ਠਹਿਰਤੀ ਅਰ ਨਾਮ ਤੋ ਪ੍ਰਮੇਸਵਰ ਕੇ ਅਨੰਤ ਹੀ ਹੈ, ਤਿਨ ਕਾ ਤੋ ਕਛੁ ਅੰਤ ਨਹੀ। ਸੇਸ ਨਾਗ ਕਾ ਸਹਸ੍ਰ[4] ਮੁਖ ਹੈ, ਏਕ ਏਕ ਮੁਖ ਤੇ ਸਹਸ੍ਰ ਸਹਸ੍ਰ ਨਾਮ ਪ੍ਰਮੇਸਵਰ ਕਾ ਨਿਤ ਹੀ ਨੂਤਨ ਨੂਤਨ ਉਚਾਰਣ ਕਰਤਾ ਹੈ। ਅਬ ਤਕਰ[5] ਸੇਸ ਨਾਗ ਨੇ ਭੀ ਪ੍ਰਮੇਸਵਰ ਕੇ ਨਾਮੋ ਕਾ ਅੰਤ ਨਹੀ ਪਾਇਆ ਅਰ ਆਗੇ ਭੀ ਨ ਪਾਵੇਗਾ। ਈਹਾ ਕਛ ਗਣਤੀ ਤੇ ਨਹੀ ਠਹਿਰਤੀ। ਏਤਾ ਕਹਿਣੇ ਕਾ ਬਾਬਾ ਨਾਨਕ ਕਾ ਇਹੀ ਆਸੈ ਪ੍ਰਤੀਤ ਹੋਤਾ ਹੈ—ਸਦਾ ਨਾਮੋ ਉਚਾਰਣ ਕਰਤੇ ਹੀ ਰਹਿਣਾ, ਨਾਮੋ ਕਾ ਤਿਆਗ ਕਬੀ ਨਹੀ ਕਰਣਾ।

'ਭਵਿਖ ਪੁਰਾਣਾ' ਮੇ ਲਿਖਾ ਹੈ—ਚਕ੍ਰ ਹੈ ਸਸਤ੍ਰ ਜਿਸ ਕਾ ਐਸਾ ਜੋ ਸਗੁਣ ਬ੍ਰਹਮ ਵਿਸਨੁ ਪ੍ਰਮਾਤਮਾ ਹੈ, ਤਿਸ ਕੇ ਨਾਮ ਸਦਾ ਸਰਬ ਕਾਲ ਵਿਖੇ, ਸਰਬਤ੍ਰ ਸਰਬ ਇਸਥਾਨੋ ਵਿਖੇ ਕੀਰਤਨ ਕਰੇ। ਤਿਸ ਕੇ ਨਾਮ ਕੀਰਤਨ ਕਰਣੇ ਵਿਖੇ ਅਸੋਚ ਨਹੀ। ਕਾਹੇ ਤੇ, ਜਿਸ ਕਾਰਣ ਤੇ ਸੋ ਨਾਮ ਹੀ ਪਵਿਤ੍ਰ ਕਰਣੇ ਵਾਲਾ ਹੈ, ਆਗੇ ਕਿਸੀ ਕਾਰਣ ਕਰ ਕਰ[6] ਪੁਰਖ ਅਪਵਿਤ੍ਰ ਹੂਆ। ਜਿਸ

---

1. ਕਰਕੇ।
2. ਵਿਧੀ ਵਿਧਾਨ, ਪ੍ਰਬੰਧ, ਨਿਸਚਾ।
3. ਕਰਕੇ।
4. ਹਜ਼ਾਰ।
5. ਤਕ, ਤੀਕ।
6. ਕਰਕੇ।

ਖਿਣ ਵਿਖੇ ਨਾਮ ਉਚਾਰਣ ਕੀਆ, ਤਿਸੀ ਖਿਣ ਵਿਖੇ ਪਵਿਤ੍ਰ ਹੂਆ। ਇਸੀ ਕਾਰਣ ਤੇ ਨਾਮ ਕਾ ਤਿਆਗ ਕਬੀ ਹੀ ਨਹੀ ਕਰਣਾ। ਸੂਤਕ, ਪਾਤਕ[1] ਮਲ, ਮੂਤ੍ਰ ਤਿਆਗ ਸਮੈ ਭੀ ਨਾਮ ਕਾ ਤਿਆਗ ਨਹੀ ਕਰਣਾ। ਬਾਬਾ ਨਾਨਕ ਕੇ ਵਚਨ ਕਾ ਭੀ ਇਹੀ ਅਰਥ ਹੈ, ਔਰ ਜਿਹੂੰ ਕੇ ਗਣਨੇ ਸਾਥ ਕਿਆ ਕਾਮ ਥਾ। ਗੁਰੋ ਸੇ ਪੜ ਕਰ ਜਗਤ ਕੇ ਜੀਵ ਭਕਤਿ ਪੂਰਵਕ ਕ੍ਰਿਤਾਰਥ[2] ਹੋਵਹਿ, ਇਸੀ ਨਿਮਿਤਿ[3] ਬਾਬਾ ਨਾਨਕ ਨੇ ਆਪਣੇ ਕਠਨ ਵਚਨ ਰਚੇ ਹੈ। ਪ੍ਰਮਾਣ ਇਸ ਪਰ ਪੀਛੇ ਕਹੇ ਹੀ ਹੈਂ।

### ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ।

ਸਰਬ ਕਾਲ ਵਿਖੇ, ਸਰਬ ਇਸਥਾਨੋ ਵਿਖੇ ਪ੍ਰਮੇਸਵਰ ਕੇ ਨਾਮੋ ਕਾ ਉਚਾਰਣ ਕਰਣਾ—ਇਹ ਜੋ ਮਾਰਗ ਹੈ, ਇਸ ਮਾਰਗ ਚਲਣੇ ਵਾਲੇ ਕੋ ਪਤਿ ਕੀਆ ਪੌੜੀਆ ਹੈ। ਆਬਰੋਇ ਸੇ ਚਲਤਾ ਹੈ, ਯਮਦੂਤ ਤਿਸ ਕਾ ਕਛੁ ਭੀ ਨ ਕਰ ਸਕਤੇ। ਇਨ ਪੌੜੀਓ ਕੇ ਮਾਰਗ ਚੜਿਆ ਹੂਆ ਇਕੀਸ ਗੁਣ ਹੋਇ ਜਾਵੇਗਾ। ਏਕ ਕੇ ਇਕੀਸ ਹੋਇ ਜਾਵੇਗਾ, ਵਾ ਇਕੀਸ ਆਦਮੀ ਬਰਾਬਰ ਉਸ ਕਾ ਸਰੀਰ ਹੋਇ ਜਾਵੇਗਾ—ਇਹ ਇਸ ਕਾ ਅਰਥ ਨਹੀ। ਇਕੀਸ ਕਹਿਣ ਕੀ ਈਹਾਂ ਇਹ ਤਾਤਪਰਯ[4] ਹੈ ਏਕ ਕੀ ਅਪੇਖਿਆ ਕਰ ਕਰ ਤੋ ਇਕੀਸ ਬਹੁਤੁ ਸੇ ਬਹੁਤੇ ਹੋਤੇ ਹੈ। ਅਰ ਬਡੇ ਸੇ ਬਡੇ ਹੋਤੇ ਹੈ। ਸੋ ਬਹੁਤੁ ਸੇ ਬਹੁਤੁ ਅਰ ਬਡੇ ਸੇ ਬਡਾ ਤੋ ਪ੍ਰਮੇਸਵਰ ਹੀ ਹੈ। ਤਾਂ ਤੇ ਸਰਬ ਕਾਲ ਵਿਖੇ ਨਾਮ ਜਪਣੇ ਵਾਲਾ ਨਾਮ ਕੇ ਪ੍ਰਤਾਪ ਤੇ ਪ੍ਰਮੇਸਵਰ ਰੂਪ ਹੀ ਹੋਇ ਜਾਤਾ ਹੈ। ਇਕੀਸ ਕਾ ਇਹੀ ਅਰਥ ਹੈ।

### ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ।

ਅਕਾਸ ਵਿਖੇ [5]ਚਤੁਰਦਸ ਭਵਨ ਹੈ। ਕੀਟੋ ਨੇ ਆਕਾਸ ਕੀਆਂ ਬਾਤੈ ਸੁਣੀਆ, ਸੁਣ ਕਰ ਕੀਟੋ ਕੋ ਭੀ ਰੀਸ ਆਈ। ਆਕਾਸ ਮੇ ਕਿਆ ਕਿਆ ਕਛੁ ਹੈ, ਹਮ ਭੀ ਅਕਾਸ ਕੋ ਦੇਖੇਗੇ। ਤੋ ਕਿਆ ਕੀਟ ਅਕਾਸ ਕੋ ਦੇਖ ਸਕੇਗੇ ? ਤੈਸੇ ਹੀ ਗਵਾਰੋ ਤੁਮ ਭੀ ਕੀਟ ਹੀ ਹੋ, ਅਣਹੋਤਾ ਹੀ ਆਪਣੇ ਆਪ ਕੋ ਸੰਤ, ਮਹੰਤ ਸਿਧ, ਤਪਸ੍ਵੀ ਮਾਨ ਬੈਠੇ ਹੋ।[6] ਕ੍ਰਿਤਾਰਥ[7] ਕਰਣੇ ਵਾਲਾ ਤੋ ਨਾਮ ਹੀ ਹੈ। ਨਾਮਵਾਨ ਪੁਰਖ ਜਿਸ ਭੇਖ ਮੇ ਰਹੇਗਾ ਤਿਸੀ ਮੇ ਕ੍ਰਿਤਾਰਥ ਹੈ। ਭੇਖ ਬਿਨਾ ਭੀ ਕ੍ਰਿਤਾਰਥ ਹੀ ਹੈਂ। ਜੋ ਨਾਮ ਹੀਨ ਲਾਖੋ ਭੇਖ ਬਣਾਵੇਗਾ, ਤੌ ਭੀ ਕ੍ਰਿਤਾਰਥ ਨ ਹੋਵੇਗਾ। ਜੋ ਨਾਮ ਯੁਕਤ ਪੁਰਖ ਹੈ ਤਿਨ ਕੋ ਤੋ ਤੁਮ ਨੇ ਪਾਖੰਡ ਮਾਨਾ ਅਰ ਮੁੰਦ੍ਰਾ, ਝੋਲੀ, ਕੰਥਾ ਇਸ ਕੋ ਸਦਾ

1. ਪਾਪ, ਬੁਰਾ ਕੰਮ।
2. ਸਫਲ ਮਨੋਰਥ, ਮਨੋਰਥ ਵਿਚ ਸਫਲ।
3. ਲਈ, ਵਾਸਤੇ।
4. ਤਾਤਪਰਜ, ਮਤਲਬ।
5. ਚੌਦਾਂ, ਲੋਕ।
6. "ਆਪਸ ਕੋ ਜੋ ਭਲਾ ਕਹਾਵੈ। ਤਿਸਹਿ ਭਲਾਈ ਨਿਕਟ ਨ ਆਵੈ"—ਇਹ ਤੁਕਾਂ ਭਾ. ਵਿ. 138 ਵਿਚ ਇਸ ਅੰਕ ਤੋਂ ਬਾਦ ਵਾਧੂ ਹਨ।
7. ਸਫਲ ਮਨੋਰਥ, ਮਨੋਰਥ ਵਿਚ ਸਫਲ।

ਭੇਖ ਮਾਨਾ— ਇਸੀ ਕਾ ਨਾਮ 'ਬੋਲ ਵਿਗਾੜ' ਹੈ । ਬੋਲ ਵਿਗਾੜ ਹੀ ਧਰਮ ਰਾਜਾ ਕੇ ਦਫਤਰ ਪਰ ਗਵਾਰੋਂ ਸਿਰ ਗਵਾਰ ਲਿਖੇ ਜਾਤੇ ਹੈ । 'ਖਟ ਦਰਸਨ ਭ੍ਰਮਤੇ ਫਿਰਹਿ ਨ ਮਿਲੀਐ ਭੇਖੰ' ।[1] 'ਭੇਖੀ ਪ੍ਰਭੂ ਨ ਪਾਈਐ ਬਿਨੁ ਸਚੀ ਲੇਖੰ' ।[2] ਅਬ ਸਚੀ ਲੇਖ ਕੀ ਵਾਰਤਾ ਸ੍ਰਵਣ ਕਰੋ । 'ਲੇਖਾ' ਨਾਮ ਹੈ 'ਲੀਕ' ਕਾ ਔਰ ਜੇਤੀਆਂ ਲੀਕਾਂ ਹੈ ਤੇ ਸਭ ਮਿਟ ਜਾਤੀਆ ਹੈ, ਨਾਮ ਕੀ ਲੀਕ ਜਿਸ ਘਟ ਮੇਂ ਪੜਤੀ ਹੈ, ਸੋ ਕਬੀ ਮਿਟਤੀ ਨਹੀ । ਤਾਂ ਤੇ ਸਚੀ ਲੇਖ ਨਾਮ ਹੀ ਹੈ ।

**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ । 32 ।**

ਜਬ ਪ੍ਰਮੇਸਵਰ ਕੀ ਨਦਰ ਹੋਵੇਗੀ ਤਬੀ ਪ੍ਰਮੇਸਵਰ ਪਾਇਆ ਜਾਏਗਾ, ਔਰ ਸਭ ਝੂਠਿਓ ਕੀਆਂ ਝੂਠੀਆਂ ਠੀਸਾਂ ਹੋਤੀਆਂ ਹੈ । ਘਰ ਮੇਂ ਨਹੀ ਖਾਣੇ ਕੋ, ਨਾਮ ਕਰੋੜੀ ਮਲ । 'ਬਿਨਾ ਭਜਨ ਨਹੀ ਸਿਧ' ।

**ਨਨੁ**—ਸਰਬ ਸ੍ਰਿਸ਼ਟਿ ਪ੍ਰਮੇਸਵਰ ਕੀ ਹੀ ਤੋ ਹੈ । ਏਕ ਪਰ ਪ੍ਰਮੇਸਵਰ ਨੇ ਨਦਰ ਕਰੀ, ਦੂਸਰੇ ਪਰ ਨਾ ਕਰੀ । ਤਾਂ ਤੇ ਪ੍ਰਮੇਸਵਰ ਕਪਟੀ ਹੂਆ, ਸਾਫ ਤੋ ਨ ਹੂਆ ?

ਤਿਸ ਕਾ ਉਤਰ—ਪ੍ਰਮੇਸਵਰ ਕੀ ਜੋ ਨਦਰਿ ਹੈ ਸੋ ਦੀਪਕ ਕੀ ਨਿਆਈ ਹੈ । ਜੈਸੇ ਜੋ ਪੁਰਖ ਦੀਪਕ ਕੇ ਨਿਕਟਿ-ਵਰਤੀ ਹੋਤਾ ਹੈ ਤਿਸੀ ਕੋ ਦੀਪਕ ਪ੍ਰਕਾਸ ਕਰਤਾ ਹੈ, ਦੂਰ-ਵਰਤੀ ਕੋ ਨਹੀ ਕਰਤਾ । ਇਸ ਮੇਂ ਕਛੁ ਦੀਪਕ ਕਾ ਕਪਟ ਤੋ ਨਹੀ । ਤੈਸੇ ਹੀ ਜੋ ਨਾਮ ਕਾ ਅਰਾਧਨ ਕਰਣੇ ਵਾਲੇ ਹੈ ਤੇ ਪ੍ਰਮੇਸਵਰ ਕੇ ਨਿਕਟਵਰਤੀ ਹੈ, ਤਿਨ ਪਰ ਹੀ ਪ੍ਰਮੇਸਵਰ ਕੀ ਨਦਰ ਹੋਤੀ ਹੈ । ਅਰ ਜੋ ਨਾਮ ਤੇ ਹੀ ਵੇਮੁਖ ਹੈ ਤੋ ਪ੍ਰਮੇਸਵਰ ਕੇ ਦੂਰਵਰਤੀ ਹੈ, ਤਿਨ ਪਰ ਨਦਰ ਭੀ ਨਹੀ ਹੋਤੀ । ਯਦਵਾ[3] ਨਦਰ ਜੋ ਹੋਤੀ ਹੈ ਸੋ ਪਿਆਰੇ ਪਰ ਹੋਤੀ ਹੈ, ਅਪਿਆਰੇ ਪਰ ਨਹੀ ਹੋਤੀ ਹੈ । ਤਾਂ ਤੇ ਪ੍ਰਮੇਸਵਰ ਕੇ ਪਿਆਰੇ ਨਾਮ ਹੀ ਹੈ, ਔਰ ਪਿਆਰ ਕਛੁ ਭੀ ਨਹੀ । ਪ੍ਰਮਾਣ ਇਸ ਪਰ ਪੀਛੇ ਕਹਾ ਹੀ ਹੈ । ਨਾਰਾਯਣ ਨਾਰਦ ਕੋ ਕਹਿਤੇ ਹੈ—'ਮੈ ਵੈਕੁੰਠ ਬਿਖੇ ਭੀ ਨਹੀ ਵਸਤਾ ਅਰੁ ਯੋਗੀਓਂ ਕੇ ਹ੍ਰਿਦੇ ਵਿਖੇ ਭੀ ਨਹੀ ਬਸਤਾ ।'

ਜੋ ਨਾਰਦ ਪੂਛੇ ਮਹਾਰਾਜ ਆਪ ਕਹਾ ਵਸਤੇ ਹੋ ? ਤਿਸੀ ਕਾ ਉਤਰ ਨਾਰਾਯਣ ਕਹਿਤੇ ਹੈ—"ਮੇਰੇ ਭਕਤ ਜਹਾਂ ਮੇਰੇ ਨਾਮ ਕੀ ਮਹਿਮਾ ਕੋ ਗਾਵਤੇ ਹੈ ਮੈ ਤਹਾਂ ਹੀ ਵਸਤਾ ਹੋ । ਅਬ ਇਸ ਕੋ ਵੀਚਾਰ ਕਰ ਦੇਖਾ ਚਾਹੀਏ । ਜਿਸ ਨੇ ਵੈਕੁੰਠ ਹੀ ਨਹੀ ਪਿਆਰਾ ਕੀਆ ਤਿਸ ਕੋ ਔਰ ਕਿਆ ਪਿਆਰਾ ਹੋਵੇਗਾ । ਤਾਂ ਤੇ ਪ੍ਰਮੇਸਵਰ ਕੋ ਨਾਮ ਹੀ ਪਿਆਰਾ ਹੈ ਜਿਸ ਕੇ ਬਦਲੇ ਵੈਕੁੰਠ ਛੋਡ ਦੀਆ । ਤਾਂ ਤੇ ਨਾਮ-ਜੁਗਤ ਜੋ ਪੁਰਖ ਹੈ ਤਿਸੀ ਪਰ ਪ੍ਰਮੇਸਵਰ ਕੀ ਨਦਰ ਹੋਤੀ ਹੈ, ਦੂਸਰੇ ਪਰ ਹੋਤੀ ਹੀ ਨਹੀ । 32 । ਅਬ ਔਰ ਭੀ ਉਪਦੇਸ ਰੂਪੀ ਤਮਾਚਾ ਗਵਾਰੋ ਕੇ ਮੁਖ ਪਰ ਪੜਤਾ ਹੈ ।

1. ਮਾਰੂ ਵਾਰ ਮ: 5 ਡਖਣੇ, ਆਦਿ ਗ੍ਰੰਥ (ਪੰਨਾ 1099) ।
2. ਇਸ ਤੁਕ ਦਾ ਪਾਠ ਟੀਕਾਕਾਰ ਨੇ ਗਲਤ ਦਿੱਤਾ ਹੈ ਤੇ ਉਸ ਗ਼ਲਤ ਪਾਠ ਨੂੰ ਮੁਖ ਰਖ ਕੇ ਵਿਆਖਿਆ ਕੀਤੀ ਹੈ ਜੋ ਨਿਰਮੂਲ ਹੈ । ਇਥੇ ਸ਼ੁਧ ਪਾਠ ਹੈ-"ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ।" ਆਦਿ ਗ੍ਰੰਥ, ਪੰਨਾ, 1099 ।
3. ਅਥਵਾ, ਜਾਂ ।

## ਪਉੜੀ 33

**ਆਖਹਿ ਜੋਰੁ ਚੁਪੈ ਨਹ ਜੋਰੁ । ਜੋਰੁ ਨ ਮੰਗਣਿ ਦੇਣਿ ਨ ਜੋਰੁ ।**
**ਜੋਰੁ ਨ ਜੀਵਣਿ ਮਰਣਿ ਨਹ ਜੋਰੁ । ਜੋਰੁ ਨ ਰਾਜਿ ਮਾਲਿ ਮਨਿ ਸੋਰੁ ।**

'ਜੋਰੁ' ਨਾਮ ਹੈ ਬਡਾਈ ਕਾ ਜੋ ਕਹੈਗਾ ਬਡਾਈ ਕੀਆ ਬਾਤੈ 'ਮੈ ਐਸਾ ਸਿਧ ਤਪਸਵੀ ਹੋ', ਤੌ ਕਹਿਣੇ ਤੇ ਬਡਾ ਨ ਹੋ ਜਾਏਗਾ । ਅਰੁ ਜੋ ਬਡਾਈ ਕੇ ਨਿਮਿਤਿ[1] ਮੋਨ-ਬ੍ਰਤ ਧਾਰਣ ਕਰੇਗਾ ਤੌ ਭੀ ਤੋ ਬਡਾ ਨ ਹੋ ਜਾਏਗਾ । ਭੀਖ ਮਾਂਗਣੇ ਤੇ ਭੀ ਬਡਾ ਨ ਹੋਵੇਗਾ, ਵਰ ਦੇਣੇ ਤੇ ਭੀ ਵਡਾ ਨ ਹੋਵੇਗਾ । ਜੋਗ ਕਲਾ ਕਰ ਕਰ ਚਿਰੰਕਾਲ ਜੀਵਤਾ ਰਹਾ ਤੌ ਭੀ ਤੋ ਵਡਾ ਨ ਹੋਵੇਗਾ । ਅਰ ਜੋ ਸੁਛੰਦ[2] ਮ੍ਰਿਤੁ ਹੋਇ ਕਰ ਸੀਘ੍ਰ ਹੀ ਪ੍ਰਾਣ ਤਿਆਗੇਗਾ ਤੌ ਭੀ ਤੋ ਬਡਾ ਨ ਹੋਵੇਗਾ । ਅਰ ਜੋ ਰਾਜ ਮਾਲ ਪਾਇਆ (ਅਰ)[3] ਮਨ ਸੋਰ, ਕਿਆ ਕਹੀਏ, ਬਡਾ ਸੋਰ ਸਰਾਬ ਪਾਇਆ—ਫਲਾਣਾ ਬਡਾ ਸੰਤ ਮਹੰਤ ਹੈ, ਸਰਬ ਲੋਕ ਉਸ ਕੀ ਪੂਜਾ ਕਰਤੇ ਹੈਂ, ਤਿਸ ਮੋ ਭੀ ਕਛ ਬਡਾਈ ਨਹੀ ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ । ਜੋਰੁ ਨ ਜੁਗਤੀ ਛੁਟੈ ਸੰਸਾਰ ।**

ਵੇਦ ਕੀਆਂ ਸ੍ਰੁਤੀ ਪੜਨੀਆਂ ਅਰ ਯੁਕਤਿ ਬਾਂਧ ਕਰ ਗਿਆਨ ਵੈਰਾਗ[4] ਕੀਆਂ ਬਾਤੈ ਕਰਣੀਆਂ—ਇਸ ਮੋ ਭੀ ਕਛੁ ਬਡਾਈ ਨਹੀ ।

**ਨਨੁ**—ਜਿਨ ਬਾਤੋ ਕਾ ਤੁਮ ਨੇ ਨਿਖੇਦ ਕੀਆ ਇਨ ਕੋ ਹੀ ਤੋ ਸਰਬ ਲੋਕ ਬਡਾ ਮਾਨਤੇ ਹੈ; ਇਨ ਮੋ ਬਡਾਈ ਕਿਉ ਨਹੀ ? ਕਾਹੇ ਤੇ । ਤਿਸੀ ਕਾ ਉਤਰ ਕਹਿਤੇ ਹੈ । 'ਨ ਛੁਟੈ ਸੰਸਾਰੁ', ਸੰਸਾਰ ਜੋ ਹੈ ਆਵਾਗੌਣ, ਸੋ ਇਨ ਬਾਤੋ ਕਰ ਕਰ ਛੂਟਤਾ ਤੋ ਨਹੀ ।

**ਨਨੁ**—ਆਵਾਗੌਣ ਕਿਸ ਤੇ ਛੂਟਤਾ ਹੈ ?

ਤਿਸ ਹੀ ਕਾ ਉਤਰ (ਗੁਰ)[5] ਕਹਿਤੇ ਹੈ—

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ । ਨਾਨਕ ਉਤਮੁ ਨੀਚੁ ਨ ਕੋਇ ।33 ।**

ਬਡਾਈ ਦੇਣੇ ਵਾਲਾ ਜੋ ਹੈ ਨਾਮ, ਜਿਸ ਕੋ ਦੇ ਕਰ ਪ੍ਰਮੇਸਵਰ ਦੇਖਤਾ ਹੈ ਤਹਾਂ ਉਤਮ-ਨੀਚ ਮੂਰਖ-ਪੰਡਿਤ, ਭੇਖੀ-ਪਾਖੰਡੀ ਕੀ ਕਛੁ ਕਲਪਨਾ ਨਾਹੀ । ਸੈਣ, ਨਾਮਾ, ਧੰਨਾ, ਰਵਿਦਾਸ, ਕਬੀਰ—ਇਨ ਕੀ ਕੌਣ ਸੀ ਬਡੀ ਉਤਮ ਜਾਤ ਥੀ ਅਰ ਕੌਣ ਸੇ ਸਾਸਤ੍ਰ, ਪੁਰਾਣ ਪੜੇ ਥੇ ਅਰ ਕੌਣ ਸੇ ਭੇਖ ਧਾਰਣ ਕੀਏ ਥੇ। ਬਡਾਈ ਦੇਣੇ ਵਾਲਾ ਜੋ ਨਾਮ ਥਾ, ਨਾਮ ਦਾਨ ਕਰ ਕਰ[6] ਪ੍ਰਮੇਸਵਰ ਨੇ ਇਨ ਕੋ ਦੇਖਾ ਤੌ ਇਹ ਨਾਮ ਕੇ ਪ੍ਰਤਾਪ ਤੇ ਸੰਪੂਰਣ ਜਗਤ ਕੇ ਹੀ ਪੂਜ ਹੂਏ ਅਰ ਆਵਾਗੌਣ ਤੇ ਭੀ ਛੂਟੇ । ਤਾਂ ਤੇ 'ਊਤਮੁ ਗਨਉ ਚੰਡਾਲਾ ਨਾਨਕ ਜਿਹ ਮਨਿ ਬਸਹਿ ਗੁਪਾਲਾ[7] ।' ਸਿਧੋ ਨਾਮ ਯੁਕਤਿ ਜੋ ਪੁਰਖ ਹੈ ਤਿਨ ਕੋ ਤੁਮ ਨੇ ਪਾਖੰਡੀ

---

1. ਲਈ, ਵਾਸਤੇ ।
2. ਆਪਣੀ ਇੱਛਾ ਅਨੁਸਾਰ ।
3. ਨਿਜੀ ਪੋਥੀ (ਪੰ: 193/ੲ) ।
4. ਵੀਚਾਰੁ (ਭਾ. ਵਿ, 138, ਪੰਨਾ 67/ਅ) ।
5. ਭਾ. ਵਿ. 138 (ਪੰਨਾ 67/ਅ) ।
6. ਕਰਕੇ ।
7. ਗਉੜੀ ਬਾਵਨ ਅਖਰੀ ਮਹਲਾ, 5 ਆਦਿ ਗ੍ਰੰਥ, ਪੰਨਾ 250।

ਮਾਨਾ ਅਰੁ ਮੁੰਦ੍ਰਾ, ਝੋਲੀ, ਕੰਥਾ ਇਸ ਕੋ ਸਚਾ ਭੇਖ ਮਾਨਾ—ਇਸੀ ਕਾ ਨਾਮ 'ਬੋਲ ਵਿਗਾੜ' ਹੈ। 'ਬੋਲ-ਵਿਗਾੜ' ਹੀ ਧਰਮ ਰਾਜਾ ਕੇ ਦਫਤ੍ਰ ਪਰ ਗਵਾਰੋ ਸਿਰ ਗਵਾਰ ਲਿਖੇ ਜਾਤੇ ਹੈ।33। ਅਬ ਔਰ ਭੀ ਗਵਾਰੋ ਕੇ ਮੁਖ ਪਰ ਤਮਾਚਾ ਪੜਤਾ ਹੈ। ਈਹਾ ਤੋ ਤੁਮ ਆਪਣੇ ਆਪ ਕੋ ਸੰਤ ਮਹੰਤ ਹੀ ਮਾਨ ਬੈਠੇ ਹੋ, ਪਰੰਤੁ ਇਸ ਕਰਮ ਕੇ ਸਾਖੀ ਤੋ ਬਹੁਤੁ ਹੈ। ਪ੍ਰਮੇਸਵਰ ਕੇ ਦ੍ਵਾਰੇ ਤੋ ਝੂਠੀ ਬਾਤੋ ਕਾ ਕਛੁ ਚਲੇਗਾ ਨਹੀ। ਸੋਈ (ਗੁਰ)[1] ਕਹਿਤੇ ਹੈ।

## ਪਉੜੀ 34

### ਰਾਤੀ ਰੁਤੀ ਥਿਤੀ ਵਾਰ। ਪਵਣ ਪਾਣੀ ਅਗਨੀ ਪਾਤਾਲ।

ਰਾਤ੍ਰ, ਦਿਸ, ਰਿਤੁ, ਵਰਖ, ਤਿਥਿ, ਵਾਰ, ਮਾਸ, ਪਵਨ, ਜਲ, ਵੈਸੰਤ੍ਰ, ਧਰਤੀ, ਅਕਾਸ— ਇਹ ਸਭ ਇਸ ਕੇ ਕਰਮ ਕੇ ਸਾਖੀ ਹੈ। ਸਪਤ ਲੋਕ ਤਲੇ ਕੇ ਅਰ ਸਪਤ ਊਪਰ ਕੇ—ਇਸ ਕਾ ਨਾਮ ਬ੍ਰਹਮਾਂਡ ਹੈ। ਜੇਤੀ ਪ੍ਰਿਥਵੀ ਬ੍ਰਹਮਾਂਡ ਮੋ ਹੈ ਤਿਸ ਤੇ ਦਸ ਗੁਣਾ ਅਧਿਕ ਪ੍ਰਿਥਵੀ ਬਾਹਰ ਹੈ। ਤਿਸ ਕਾ ਨਾਮ ਪ੍ਰਿਥਵੀ ਕਾ ਆਵਰਣ[2] ਹੈ, ਅਰ ਤਿਸੀ ਕਾ ਨਾਮ ਬ੍ਰਹਮਾਂਡ ਖਪਰ ਭੀ ਹੈ। ਤਿਸ ਤੇ ਪਰੇ ਦਸ ਗੁਣ ਅਧਿਕ ਜਲ ਕਾ ਆਵਰਣ ਹੈ। ਤਿਸ ਤੇ ਪਰੇ ਦਸ ਗੁਣਾ ਅਧਿਕ ਅਗਨਿ ਕਾ ਆਵਰਣ ਹੈ। ਤਿਸ ਤੇ ਪਰੇ ਦਸ ਗੁਣ ਅਧਿਕ ਪਵਨ ਕਾ ਆਵਰਣ ਹੈ। ਤਿਸ ਤੇ ਪਰੇ ਦਸ ਗੁਣ ਅਧਿਕ ਆਕਾਸ ਕਾ ਆਵਰਣ ਹੈ।

### ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ।

ਤਿਨ ਆਵਰਣੋ ਕਾ ਕੋ ਹੈ ਸਮੂਹ, ਤਿਸ ਕੇ ਬੀਚ ਪ੍ਰਮੇਸਵਰ ਨੇ ਧਰਤੀ ਰੂਪੀ ਧਰਮਸਾਲਾ ਇਸਥਾਪਨ ਕਰੀ ਹੈ। ਧਰਮ ਕੀ ਸਾਲਾ ਕਹੀਏ ਧਰਮ ਕੀ ਕੁਟੀ। ਜੈਸਾ ਧਰਤੀ ਵਿਖੇ ਕਰਮ ਕਰਤਾ ਹੈ ਤੈਸਾ ਹੀ ਫਲ ਭੀ ਪਾਵਤਾ ਹੈ, ਇਸੀ ਤੇ ਧਰਮ ਸਾਲਾ ਕਹੀ।

### ਤਿਸੁ ਵਿਚਿ ਜੀਅ ਜੁਗਤਿ ਕੇ ਰੰਗ। ਤਿਨ ਕੇ ਨਾਮ ਅਨੇਕ ਅਨੰਤ।

ਤਿਸ ਧਰਤੀ ਕੇ ਬੀਚ ਯੁਕਤਿ, ਕਿਆ ਕਹੀਏ, ਨਾਨਾ ਪ੍ਰਕਾਰ ਕੇ ਜੰਤ ਹੈ ਤਿਨ ਕੇ ਰੂਪ ਰੰਗ ਭੀ ਨਾਨਾ ਪ੍ਰਕਾਰ ਕੇ ਹੈਂ, ਤਿਨ ਕਾ ਕਛੁ ਅੰਤ ਹੀ ਨਹੀ।

### ਕਰਮੀ ਕਰਮੀ ਹੋਇ ਵੀਚਾਰੁ। ਸਚਾ ਆਪਿ ਸਚਾ ਦਰਬਾਰੁ।

ਅਬ ਇਸ ਕੋ ਵੀਚਾਰ ਕਰ ਕਰ[3] ਦੇਖਾ ਚਾਹੀਏ। ਜੈਸਾ ਜੈਸਾ ਜਿਸ ਨੇ ਕਰਮ ਕੀਆ ਤੈਸਾ ਤੈਸਾ ਹੀ ਤੋ ਕਰਮ ਕੇ ਅਨੁਸਾਰ ਜਾਤਿ, ਰੂਪ, ਰੰਗ, ਸੁਖ, ਦੁਖ ਪਾਇਆ। ਈਹਾਂ ਜੈਸਾ ਕਰੇਗਾ ਤਿਸ ਕਾ ਫਲ ਭੀ ਤੋ ਆਗੇ ਤੈਸਾ ਹੀ ਪਾਵੇਗਾ। ਪ੍ਰਮੇਸਵਰ ਆਪ ਸਚਾ ਹੈ ਤਿਸ ਕਾ ਦਰਬਾਰ ਭੀ ਸਚਾ ਹੈ, ਕਰਮ ਫਲ ਅੰਨਿਥਾ[4] ਤੋ ਨ ਹੋਣਾ ਪਾਵੇਗਾ।

### ਤਿਥੈ ਸੋਹਨਿ ਪੰਚ ਪਰਵਾਣੁ। ਨਦਰੀ ਕਰਮਿ ਪਵੈ ਨੀਸਾਣੁ।

---

1. ਭਾ. ਵਿ. 138 (ਪੰ: 67/ਅ)।
2. ਬਾਹਰਲਾ ਪਰਦਾ।
3. ਕਰਕੇ।
4. ਉਲਟਾ, ਵਿਰੁੱਧ।

ਤਹਾ ਤਿਸੀ ਧਰਤੀ ਰੂਪੀ ਧਰਮ ਸਾਲ ਵਿਖੇ ਪੰਚ ਜੋ ਹੈ 'ਯਥਾਰਥ ਵਕਤਾ' ਨਾਮ ਕਾ ਆਰਾਧਨ[1] ਕਰਨੇ ਵਾਲੇ ਸੰਤ-ਜਨ, ਉਹੀ ਸੋਭਾ ਪਾਵਤੇ ਹੈ। ਸੰਤ-ਜਨ ਕੈਸੇ ਹੈ ਪਰਵਾਨ ? ਪਰਾਧੀਨ ਹੈਂ, ਕਰਤੇ ਤੋ ਹੈ ਉਤਮ ਤੇ ਉਤਮ ਕਰਮ ਅਰੁ ਅਭਿਮਾਨ ਤਿਸ ਕਾ ਕਛੁ ਭੀ ਨਹੀ ਕਰਤੇ। ਇਹੀ ਕਹਤੇ ਹੈ—'ਕਰੇ ਕਰਾਵੇ ਆਪੇ ਆਪ। ਮਾਨਸ ਕੇ ਕਛੁ ਨਾਹੀ ਹਾਥ।'[2] ਤਿਨ ਪਰ ਹੀ ਨਦਰੀ ਜੋ ਹੈ ਨਦਰ ਕਰਣੇ ਵਾਲਾ ਪ੍ਰਮੇਸਵਰ, ਤਿਸ ਕੀ ਨਦਰਿ ਹੋਤੀ ਹੈ। ਅਰ ਤਿਨ ਕੇ ਕਰਮ ਕੇ ਅਨੁਸਾਰ ਹੀ ਤਿਨ ਕੋ ਨੀਸਾਨ, ਕਿਆ ਕਹੀਏ, ਮਰਾਤਬਾ ਭੀ ਮਿਲਤਾ ਹੈ।

ਰਜਬ ਰੰਚ ਕਰਹਿ, ਤ ਕੀ ਬਾਤਨ ਵਰਨੀ ਜਾਇ।
ਈਹਾ ਖਿਲਕਤ ਖਿਜਮਤ ਕਰੇ, ਆਗੇ ਖੁਸੀ ਖੁਦਾਇ।

ਇਹੀ ਮਰਾਤਬਾ ਮਿਲਤਾ ਹੈ। ਯਦਵਾ[3] ਚਾਰ ਪ੍ਰਕਾਰ ਕੀ ਜੋ ਮੁਕਤਿ ਹੈ ਸੋ ਭਜਨ ਰੂਪੀ ਜੋ ਕਰਮ ਹੈ ਤਿਸ ਕੇ ਅਨੁਸਾਰ ਹੀ ਤੋ ਮਿਲਤੀ ਹੈ।[4]

**ਕਚ ਪਕਾਈ ਓਥੈ ਪਾਇ। ਨਾਨਕ ਗਇਆ ਜਾਪੈ ਜਾਇ। 34।**

ਤਬ ਤੋ ਤੁਮ ਆਪਣੇ ਆਪ ਕੋ ਸਿਧ ਤਪਸ੍ਵੀ ਮਾਨ ਬੈਠੇ ਹੋ ਔਰੋ ਕੋ ਪਾਖੰਡੀ ਕਹਿਤੇ ਹੋ— ਇਨ ਕਚੀ ਪਕੀ ਬਾਤੋ ਕਾ ਨਿਰਣੈ ਊਹਾਂ ਹੀ ਹੋਵੇਗੇ ਧਰਮ ਰਾਜਾ ਕੇ ਆਗੇ। ਜਬ ਪਵਣ, ਪਾਣੀ ਬੈਸੰਤਰ ਤੇ ਲੇ ਕਰ ਦੇਵਤਾ ਸਾਖਿ ਭਰੈਗੇ ਊਹਾਂ ਜਾਣੇ ਤੇ ਤੁਮ ਕੋ ਮਲੂਮ ਹੋਵੇਗਾ, ਜਾਇ ਦੇਖੋ। 34। ਅਬ ਔਰ ਭੀ ਦਿਲਾਸੇ ਪੂਰਬਕ ਤਮਾਚਾ ਪੜਤਾ ਹੈ।

## ਪਉੜੀ 35

**ਧਰਮ ਖੰਡ ਕਾ ਏਹੋ ਧਰਮੁ। ਗਿਆਨ ਖੰਡ ਕਾ ਆਖਹੁ ਕਰਮੁ।**

'ਖੰਡ' ਨਾਮ ਹੈ ਵਿਭਾਗ ਕਾ। ਜੈਸੇ ਪ੍ਰਿਥਵੀ ਕੇ ਨਵ ਵਿਭਾਗ, ਨਵ ਖੰਡ ਕਹਾਵਤੇ ਹੈ ਤੈਸੇ ਹੀ ਸਾਸਤ੍ਰ ਕੇ ਭੀ ਖੰਡ ਹੈ। ਧਰਮ ਕਾ ਵਰਨਨ ਧਰਮ ਖੰਡ, ਕਰਮ ਕਾ ਵਰਨਨ ਕਰਮ ਖੰਡ, ਐਸੇ ਹੀ ਔਰ ਭੀ। ਧਰਮ ਖੰਡ ਜੋ ਹੈ ਤਿਸ ਕਾ ਤੋ ਇਹੀ ਧਰਮ ਹੈ—ਧਰਮਸਾਲਾ ਜੋ ਹੈ ਪ੍ਰਿਥਵੀ ਤਿਸ ਵਿਖੇ ਜੈਸਾ ਜੈਸਾ ਕਰਮ ਕਰੇਗਾ ਤੈਸਾ ਤੈਸਾ ਹੀ ਫਲ ਭੀ ਪਾਵੇਗਾ। ਅਰੁ ਤੁਮ ਆਪਣੇ ਆਪ ਕੋ ਗਿਆਨੀ ਮਾਨਤੇ ਹੋ। 'ਗਿਆਨ' ਨਾਮ ਹੈ ਜਾਣਨੇ ਕਾ। ਜੋ ਤੁਮ ਜਾਣਤੇ ਹੋ ਤੋ ਗਿਆਨ ਖਡ ਕਾ ਕਰਮ ਕਹੋ। ਕੌਣ ਕਰਮ ਕਰ ਕਰ[5] ਗਿਆਨੀ ਹੋਤਾ ਹੈ ? ਜੋ ਸਿਧ ਕਹੇ, ਸੋ ਤੁਮ ਹੀ ਕਹੋ। ਤਿਸੀ ਕਾ ਉਤਰ ਕਹਿਤੇ ਹੈ।

---

1. ਪ੍ਰਿਤਪਾਦਨੁ (ਭਾ. ਵਿ. 138. ਪੰ: 68/ਅ)।
2. ਇਹ ਪਾਠ ਸੁਖਮਨੀ ਮ: 5 ਤੋਂ ਲਿਆ ਗਿਆ ਪਰਤੀਤ ਹੁੰਦਾ ਹੈ, ਪਰ ਉਥੇ ਸ਼ੁਧ ਪਾਠ ਇਸ ਪਰਕਾਰ ਹੈ—ਮਾਰੈ ਰਾਖੈ ਏਕੋ ਆਪਿ। ਮਾਨੁਖ ਕੈ ਕਿਛੁ ਨਾਹੀ ਹਾਥਿ॥ (ਆਦਿ ਗਰੰਥ, ਪੰਨਾ 281)।
3. ਅਥਵਾ, ਜਾਂ।
4. ਇਥੋਂ ਅਗੇ ਪੰ: 174/ਅ ਦਾ ਵਿਵਾਦਪੂਰਣ ਅਪਰਸੰਗਿਕ ਪਾਠ ਛਡ ਦਿੱਤਾ ਹੈ।
5. ਕਰਕੇ।

**ਕੇਤੇ ਪਵਨ ਪਾਣੀ ਵੈਸੰਤਰ ਕੇਤੇ ਕਾਨ ਮਹੇਸ ।**
**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ।**

ਜਿਸ ਕੋ ਜਿਸ ਜਿਸ ਦੇਵਤਾ ਕੀ ਉਪਾਸਨਾ ਕਾ ਗਿਆਨ ਹੂਆ ਤਿਸ ਨੇ ਤਿਸ ਤਿਸ ਦੇਵਤਾ ਕੀ ਹੀ ਉਪਾਸਨਾ ਕਰੀ । ਕੇਤੇ ਹੀ ਤੌ ਪਵਨ, ਜਲ, ਵੈਸੰਤ੍ਰ ਕੀ ਉਪਾਸਨਾ ਕਰ ਕਰ ਪਵਨ, ਜਲ, ਵੈਸੰਤ੍ਰ ਹੀ ਰੂਪ ਹੂਏ । ਅਰੁ ਕੇਤੇ ਹੀ ਕ੍ਰਿਸਨ[1] ਸਿਵ ਕੀ ਉਪਾਸਨਾ ਕਰ ਕਰ ਕ੍ਰਿਸਨ ਸਿਵ[2] ਰੂਪ ਹੀ ਹੂਏ । ਅਰ ਕੇਤੇ ਬ੍ਰਹਮਾ ਜੀ ਕੀ ਉਪਾਸਨਾ ਕਰ ਕਰ[3] ਬ੍ਰਹਮਾ ਰੂਪ ਹੀ ਹੂਏ । ਤਿਨੋ ਕਰ ਕਰ ਰੂਪ ਰੰਗ ਕੇ ਪ੍ਰਕਾਰ ਘਾੜਤਿ ਘੜੇ ਜਾਤੇ ਹੈਂ ।

'ਗੀਤਾ' ਮੇਂ ਲਿਖਾ ਹੈ, ਸ੍ਰੀ ਕ੍ਰਿਸਨ ਮਹਾਰਾਜ ਕਹਿਤੇ ਹੈ ਅਰਜਨ ਕੋ—ਜੋ ਜੋ ਭਕਤਿ ਜਿਸ ਜਿਸ ਦੇਵਤਾ ਕੋ ਸ੍ਰਧਾ ਕਰ ਕਰ ਪੂਜਣੇ ਕੀ ਇਛਾ ਕਰਤਾ ਹੈ ਤਿਸ ਤਿਸ ਕੋ ਦ੍ਰਿੜ ਸਰਧਾ ਮੈ ਹੀ ਦੇਤਾ ਹੈ । ਸੋ ਪੁਰਖ ਤਿਸ ਦੇਵਤਾ ਕੀ ਸ੍ਰਧਾ ਕਰ ਕਰ ਯੁਕਤ ਹੂਆ ਹੂਆ ਤਿਸੀ ਕੇ ਪੂਜਣੇ ਕੀ ਇਛਾ ਕਰਤਾ ਹੈ ਅਰ ਤਿਸੀ ਦੇਵਤਾ ਤੇ ਹੀ ਸੋ ਕਾਮਨਾ ਕੋ ਪਾਵਤਾ ਹੈ । ਕਾਮਨਾ ਰੂਪੀ ਜੋ ਹੈ ਹਿਤ ਫਲ ਸੋ ਮੇਰੇ ਰਚੇ ਹੂਏ ਹੈਂ । ਤੇ ਅਲਪ ਬੁਧੀ ਫਲ ਕੇ ਨਿਮਿਤਿ[4] ਜੋ ਔਰ ਦੇਵਤਿਓ ਕਾ ਅਰਾਧਨ ਕਰਤੇ ਹੈ, ਤਿਨ ਕੋ ਸੋ ਫਲ ਨਾਸਵੰਤ ਹੋਵੇਗਾ । ਕਾਹੇ ਤੇ, ਦੇਵਤਿਓ ਕੋ ਪੂਜਨੇ ਵਾਲੇ ਦੇਵਤਿਓ ਕੋ ਹੀ ਪ੍ਰਾਪਤਿ ਹੋਤੇ ਹੈਂ, ਸੋ ਧਨਾਦਿਕੋ ਕੇ ਨਿਮਿਤਿ ਦੇਵਾਰਚਨ[5] ਕਰਤੇ ਹੈ । ਤਿਨ ਕੋ ਧਨਾਦਿਕ ਫਲ ਕਛੁ ਏਕ ਸੁਖ ਦੇ ਕਰ ਨਾਸ ਹੋ ਜਾਤੇ ਹੈ । ਅਰੁ ਜੋ ਦੇਵਤਿਓ ਕੀ ਅਧਿਕ ਉਪਾਸਨਾ ਕਰਤੇ ਹੈ, ਤਿਨ ਕੋ ਪਵਨਾਦਿਕੋਂ ਕੀ ਸਾਲੋਕ,[6] ਸਾਮੀਪ, ਸਾਰੂਪ, ਸਯੁਜਤਾ ਭੀ ਹੋਤੀ ਹੈ, ਇਹ ਪ੍ਰਸੰਗ ਕੂਰਮ ਪੁਰਾਣ ਮੇਂ ਨਿਰਣੈ ਕਰ ਕਰ ਕਹਾ ਹੈ । ਦੇਵਤਾ ਆਪ ਕੋ ਨਾਸਵੰਤ ਹੀ ਹੈ, ਤਿਨ ਕੇ ਉਪਾਸਕ ਅਵਿਨਾਸੀ ਕੈਸੇ ਹੋਵੈਗੇ । ਅਰੁ ਜੋ ਮੇਰੇ ਭਕਤਿ ਹੈ ਮੋ ਕੋ ਹੀ ਪ੍ਰਾਪਤਿ ਹੋਤੇ ਹੈ । ਮੈ ਆਪ ਅਵਿਨਾਸੀ ਹੋ, ਤਾ ਤੇ ਮੇਰੇ ਭਕਤਿ ਭੀ ਅਵਿਨਾਸੀ । (ਹੇ)[7] ਸਿਧੋ ! ਜੋ ਤੁਮ ਜਾਣਤੇ ਹੋ ਤੌ ਕਹੋ—'ਨਾਸਵੰਤ ਹੋਣਾ ਅਛਾ ਵਾ ਅਵਿਨਾਸੀ ।'

**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ।**
**ਕੇਤੇ ਇੰਦ ਚੰਦ ਸੂਰ ਕੇਤੇ ਮੰਡਲ ਦੇਸ ।**

'ਕਰਮ ਭੂਮੀ' ਨਾਮ ਹੈ ਭਾਰਤ ਖੰਡ ਕਾ, ਜਿਸ ਮੇਂ ਹਮ ਵਸਤੇ ਹੈ, ਔਰ ਜੋ ਭੂਮ ਹੈ ਸੋ ਭੋਗ ਭੂਮ ਹੈਂ । ਜੋ ਕਰਮ ਭੂਮ ਵਿਖੇ ਕਰਮ ਕਰਤਾ ਹੈ ਤਿਸ ਕਾ ਫਲ ਭੋਗ ਭੂਮ ਵਿਖੇ ਭੋਗਤਾ ਹੈ । ਸੋ

---

1. ਵਿਸਨ (ਨਿਜੀ ਪੋਥੀ, ਪੰ: 198/ਅ) ।
2. ਬ੍ਰਹਮ (ਨਿਜੀ ਪੋਥੀ, ਪੰਨਾ 198/ਅ) ।
3. ਕਰਕੇ ।
4. ਲਈ, ਵਾਸਤੇ ।
5. ਦੇਵਤਿਆਂ ਦੀ ਪੂਜਾ ਜਾਂ ਬੰਦਨਾ ।
6. ਭਗਤੀ ਦੀ ਪਰਾਪਤੀ ਦੇ ਸਰੂਪ ।
7. ਭਾ. ਵਿ. 138 (ਪੰ: 70/ੳ) ।

ਪ੍ਰਮੇਸਵਰ ਕੀ ਸ੍ਰਿਸਟਿ ਵਿਖੇ ਅਨੰਤ ਬ੍ਰਹਮਾਂਡ ਹੈ, ਤਿਨ (ਬ੍ਰਹਮੰਡੋ)[1] ਵਿਖੇ ਅਨੰਤ ਕਰਮ ਭੂਮੀ ਹੈ। 'ਕਰਮ ਭੂਮ' ਅਵਿਮਾਨਨੀ ਜੋ ਦੇਵੀ ਹੈ, ਸੋ ਕਰਮ ਫਲ ਦੇਣੇ ਕੋ ਤਬੀ ਤੋ ਸਾਮਰਥ ਹੂਈ ਜੋ ਐਸਾ ਕਰਮ ਕੀਆ। 'ਮੇਰ' ਨਾਮ ਹੈ ਸੁਮੇਰ ਪ੍ਰਬਤ ਕਾ ਅਰ 'ਮੇਰ' ਨਾਮ ਹੈ ਸਿਰਦਾਰ ਕਾ ਭੀ ਹੈ। ਸੋ ਕੇਤੇ ਹੀ ਹੂਏ ਅਰ ਕੇਤੇ ਹੀ ਹੋਵਹਿਗੇ। ਅਰ ਕੇਤੇ ਹੀ ਧ੍ਰੂਵ ਹੂਏ, ਕੇਤੇ ਹੀ ਤਿਨ ਕੇ ਉਪਦੇਸ ਭੀ ਹੂਏ। ਇੰਦ੍ਰ, ਚੰਦ੍ਰ, ਸੂਰਯ, ਮੰਡਲ, ਦੇਸ—ਇਹ ਭੀ ਕੇਤੇ ਹੀ ਹੂਏ। ਜੈਸਾ ਜੈਸਾ ਜਿਸ ਨੇ ਕਰਮ ਕੀਆ ਸੋ ਤੈਸਾ ਤੈਸਾ ਹੀ ਤੋ ਹੂਆ।

**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ।**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ।**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ।**
**ਕੇਤੀਆ ਸੁਰਤੀ ਸੇਵਕ ਨਾਨਕ ਅੰਤੁ ਨ ਅੰਤੁ।35।**

ਸਿਧ ਅਰੁ ਬੁਧੀਮਾਨ, ਨਾਥ ਅਰੁ ਦੇਵੀਓ ਕੇ ਵੇਸ, ਦੇਵਤਾ, ਦਾਨਵ, ਮੁਨ, ਰਤਨ, ਸਮੁੰਦ੍ਰ ਖਾਣੀ ਅਰੁ ਬਾਣੀ, ਪਾਤਿਸਾਹਿ ਅਰੁ ਰਾਜਾ. ਸ੍ਰੁਤੀ ਵੇਦ ਕੀਆਂ ਰਿਚਾ[2] ਅਰ ਸੇਵਕ ਤਿਨ ਕੇ ਉਪਾਸਕ—ਇਹ ਸਭ ਕੇਤੇ ਹੂਏ। ਇਨ ਕਾ ਤੋ ਕਛੁ ਅੰਤ ਨਹੀ, ਤੇ ਸਭ ਆਪਣੇ ਆਪਣੇ ਕਰਮ ਕੇ ਅਨੁਸਾਰ ਹੀ ਤੋ ਹੂਏ। ਜੇਤੇ ਕਰਮ ਅਰ ਕਰਮੋ ਕੇ ਫਲ ਹੈ ਤੇ ਸਭ ਨਾਸਵੰਤ ਹੀ ਤੋ ਹੈ। ਏਤਾ ਕਹਿਣੇ ਕਾ ਇਹੀ ਤਾਤਪਰਜ[3] ਥਾ।35। ਜਿਸ ਕਰਮ ਕਰ ਕਰ ਅਵਿਨਾਸੀ ਹੋਤਾ ਹੈ, ਅਬ ਤਿਸੀ ਕੌ ਕਹਿਤੇ ਹੈ।

## ਪਉੜੀ 36

**ਗਿਆਨ ਖੰਡ ਮਹਿ ਗਿਆਨੁ ਪਰਚੰਡੁ। ਤਿਥੈ ਨਾਦ ਬਿਨੋਦ ਕੋਡ ਅਨੰਦੁ।**

ਗਿਆਨ ਖੰਡ ਇਹ ਹੈ ਜੋ ਤੇ ਸਰਬ ਵਿਖੇ ਬ੍ਰਹਮਾ ਬੁਧ ਕਰਣੀ, ਤਿਸ ਵਿਖੇ ਗਿਆਨ ਰੂਪ ਜੋ ਪ੍ਰਮਾਤਮਾ ਹੈ ਸੋ ਪ੍ਰਚੰਡ, ਕਿਆ ਕਹੀਏ, ਪ੍ਰਕਾਸਤਾ ਹੈ। ਤਹਾਂ ਗਿਆਨ ਖੰਡ ਮੋ ਨਾਦ ਬਿਨੋਦ ਕੋਟਿ ਕੋਟਿ ਅਨੰਦ ਹੈਂ। ਕਾਹੇ ਤੇ, ਜਿਸ ਨੇ ਸਰਬ ਪੂਰਣ ਪ੍ਰਮਾਤਮਾ ਪਛਾਣਾ ਤਿਸ ਨੇ ਸਭੀ ਆਨੰਦ ਪਾਏ, ਤਿਸ ਕੋ ਕੋਈ ਭੀ ਆਨੰਦ ਪਾਵਣਾ ਬਾਕੀ ਨਹੀ ਰਹਾ। ਜੈਸੇ ਜਿਸ ਨੇ ਅੰਮ੍ਰਿਤ ਪਾਨ ਕੀਆ ਤਿਸ ਨੇ ਸਭੀ ਭੋਗ ਭੋਗੇ। ਅਬ ਗਿਆਨੀ ਹੋਣੇ ਕਾ ਸਾਧਨ ਕਹਿਤੇ ਹੈ।[4]

**ਸਰਮ ਖੰਡ ਕੀ ਬਾਣੀ ਰੂਪੁ। ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ।**

'ਸਰਮ ਖੰਡ' ਜੋ ਹੈ ਸਮ ਕਾ ਕਰਣਾ। ਜਬ ਧਰਮ ਰਾਜਾ ਪੂਛੇਗਾ ਤਬ ਕਿਆ ਜਬਾਬ ਕਰੋਗੇ। ਇਸ ਬਾਤਿ ਕੀ ਸੂਮ ਕਰਣੀ। ਤਿਸ ਸੂਮ ਖੰਡ ਕੀ ਬਾਣੀ ਜੋ ਹੈ। 'ਬਾਣੀ' ਨਾਮ ਹੈ ਬਾਣਿ

---

1. ਭਾ. ਵਿ. 138 (ਪੰ: 70/ਅ)।
2. ਵੇਦ ਮੰਤਰ।
3. ਪ੍ਰੋਜਨੁ (ਭਾ. ਵਿ. 138, ਪੰ: 71/ੳ)।
4. 'ਜੈਸੇ ਜਿਸ ਨੇ.........ਕਹਿਤੇ ਹੈ'—ਇਹ ਪਾਠ ਪ੍ਰਸਤੁਤ ਪੋਥੀ ਤੇ ਭਾ. ਵਿ. 138 ਵਿਚ ਨਹੀਂ ਹੈ। ਇਹ ਨਿਜੀ ਪੋਥੀ, ਪੰਨਾ 201/ਅ ਤੋਂ ਲਿਆ ਗਿਆ ਹੈ।

ਕਾ, 'ਬਾਣ' ਨਾਮ ਹੈ ਸੁਭਾਵ ਕਾ; ਸ੍ਰਮ ਕਾ ਜੋ ਸੁਭਾਵ ਹੈ ਸੋ ਰੂਪ, ਕਿਆ ਕਹੀਏ, ਬਹੁਤੁ ਸੁੰਦ੍ਰ ਹੈ। ਕਾਹੇ ਤੇ, ਤਿਸ ਸ੍ਰਮ ਕੇ ਕਰਣੇ ਵਿਖੇ ਬਹੁਤੁ ਅਨੂਪ ਘਾੜਤਿ ਘੜੀ ਜਾਤੀ ਹੈ। ਕੌਣ ਸੀ ਘਾੜਤਿ ? ਜਿਨ ਕੋ ਸ੍ਰਮ ਹੋਤੀ ਹੈ ਉਹੀ ਤੋ ਗਿਆਨੀ, ਧਿਆਨੀ, ਦਾਤਾ, ਸੂਰਾ ਹੋਤੇ ਹੈ ਅਰ ਜੋ ਬੇਸ੍ਰਮ ਹੈ ਸੋ ਤੋ ਯਮ ਕੀਆ ਪੈਜਾਰਾ[1] ਖਾਤੇ ਹੈ ਅਰੁ ਚੌਰਾਸੀ ਮੋ ਹੀ ਤੋ ਭਟਕਤੇ ਹੈ, ਗਿਆਨੀ ਧਿਆਨੀ ਤੋ ਨਹੀ ਹੋ ਸਕਤੇ। ਯਦਵਾ[2] 'ਸ੍ਰਮ' ਨਾਮ ਸਾਂਤਿ ਕਾ ਭੀ ਹੈ। ਸਾਂਤਿ ਕਾ ਜੋ ਸੁਭਾਵ ਹੈ ਸੋ ਬਹੁਤੁ ਸੁੰਦ੍ਰ ਹੈ। ਜੋ ਸਾਂਤਿ-ਵਾਨ ਹੈ ਸੋਈ ਕੋ ਗਿਆਨੀ ਧਿਆਨੀ ਹੋਤੇ ਹੈ। ਜਿਨ ਕੋ ਸਾਂਤੀ ਹੀ ਨਹੀ ਸੋ ਕਿਆ ਹੋਵਹਿਗੇ, ਸੋ ਤੋ ਨਹੀਂ ਗਿਆਨੀ ਧਿਆਨੀ ਹੋਇ ਸਕਤੇ। ਯਦਵਾ ਜੋ 'ਬਾਣੀ' ਬਚਨ ਕਾ ਹੀ ਨਾਮ ਮਾਨੀਏ ਤੋ ਭੀ ਬਹੁਤੁ ਸੁੰਦ੍ਰ ਹੋਵੈਗਾ। ਸ੍ਰਮ ਕਾ ਜੋ ਹੈ ਵਚਨ, ਸਾਂਤਿ ਕਾ ਜੋ ਵਚਨ ਹੈ ਸੋ ਨਿਮ੍ਰਤਾ ਹੋਵੈਗਾ। ਨਿਮ੍ਰ ਵਚਨ ਹੀ ਇਸ ਕੀ ਕਲਿਆਣ ਕਰਣੇ ਵਾਲਾ ਹੈ। 'ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ। ਏ ਤ੍ਰੈ ਭੈਣੇ ਵੇਸ ਕਰ ਤਾਂ ਵਸਿ ਆਵੀ ਕੰਤੁ।[3]

**ਤਾ ਕੀਆ ਗਲਾ ਕਥੀਆ ਨਾ ਜਾਹਿ। ਜੇ ਕੋ ਕਹੈ ਪਿਛੈ ਪਛੁਤਾਇ।**

ਤਿਸ ਸ੍ਰਮ ਖੰਡ ਕੀਆ ਜੋ ਬਾਤੈ ਹੈ ਸੋ ਕਹੀਆਂ ਨਹੀ ਜਾਤੀਆ। ਜੇ ਸੋਈ ਕਹੇਗਾ ਸੋ ਪੀਛੇ ਤੇ ਪਛੁਤਾਵੇਗਾ। ਕਾਹੇ ਤੇ, ਸ੍ਰਮ ਖੰਡ ਕੌ ਤੋ ਅਨੂਪ ਕਹਾ, (ਤਿਸ ਕਾ ਨਾਮ ਕੇਹਾ)[4]। 'ਅਨੂਪ' ਤਿਸ ਕਾ ਨਾਮ ਹੈ ਜਿਸ ਕੀ ਉਪਮਾ ਕੇ ਤੁਲ ਕਿਸੀ ਕੀ ਉਪਮਾ ਨਹੀ, ਐਸੇ ਕੋ ਕਹਿਣੇ ਵਾਲਾ ਕਿਆ ਕਹੇਗਾ। ਅਰੁ ਜੋ ਕਹਿਣੇ ਹੀ ਲਾਗੇਗਾ ਤੋ ਕਹਿ ਤੋ ਨ ਸਕੇਗਾ, ਸਰਮਿੰਦਾ ਹੋਇ ਕਰ ਆਪ ਹੀ ਛੋਡ ਦੇਵੇਗਾ।

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ।**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।36।**

ਤਹਾ ਸ੍ਰਮ ਖੰਡ ਵਿਖੇ ਘੜੀਏ, ਕਿਆ ਕਹੀਏ, ਸਵਾਰਾ ਜਾਤਾ ਹੈ। ਸੁਰਤਿ, ਅਹੰਕਾਰ, ਮਤਿ, ਚਿਤ, ਮਨ ਅਰ ਬੁਧਿ ਆਗੇ ਇਹ ਚਾਰੋ ਵਿਗੜੇ ਹੂਏ ਥੇ, ਨਾਨਾ ਪਦਾਰਥੋ ਕੋ ਚਾਹਿਤੇ ਥੇ। ਜਬ ਸ੍ਰਮ ਉਪਜੀ ਤਬ ਨਾਨਾ ਪ੍ਰਕਾਰ[5] ਕੋ ਛੋਡ ਕਰ ਪ੍ਰਮੇਸਵਰ ਕੀ ਓਰ ਲਾਗੇ। ਸੁਰ ਜੋ ਹੈ ਦੇਵਤਾ ਅਰ ਸਿਧ ਜੋ ਹੈ ਪ੍ਰਮੇਸਵਰ-ਲੋਕ[6] ਜਿਨੋ ਨੈ ਗੁਰੂ ਉਪਦੇਸ ਦ੍ਵਾਰਾ ਪ੍ਰਮੇਸਵਰ ਸਿਧ ਕੀਆ। ਸਰਬ ਪੂਰਣ ਪ੍ਰਮੇਸਵਰ ਹੀ ਹੈ, ਐਸਾ ਹੋਣੇ ਕੀ ਸੁਧਿ ਭੀ ਤੋ ਤਹਾਂ ਸ੍ਰਮ ਖੰਡ ਮੋ ਹੀ ਤੋ ਘੜੀ ਜਾਤੀ ਹੈ। ਜੋ ਯਮ ਕੀਆਂ ਪੈਜਾਰਾਂ[7] ਕੀ ਸ੍ਰਮ ਕਰੇਗਾ, ਤਬੀ ਤੋ ਸੁਰ ਸਿਧ ਹੋਣੇ ਕੇ ਨਿਮਿਤਿ[8] ਭਜਨਾਦਿਕੋ

1. ਜੁਤੀਆਂ।
2. ਜਾਂ, ਅਥਵਾ।
3. ਸਲੋਕ ਸ਼ੇਖ ਫਰੀਦ ਕੇ (127), ਆਦਿ ਗ੍ਰੰਥ, ਪੰਨਾ–1384
4. ਨਿਜੀ ਪਥੀ (ਪੰ: 201/ਅ)।
5. ਪਦਾਰਥੋ (ਭਾ. ਵਿ. 138, ਪੰ: 72/ੳ), ਨਿਜੀ ਪੋਥੀ (ਪੰ: 203/ੳ)।
6. ਪ੍ਰਲੋਕ (ਭਾ. ਵਿ. 138, ਪੰ: 72/ੳ)।
7. ਜੁਤੀਆਂ।
8. ਲਈ, ਵਾਸਤੇ।

ਕਾ ਯਤਨ ਕਰੇਗਾ ।36। ਅਬ ਭਜਨਾਦਿਕ ਜੋ ਕਰਮ ਹੈ ਤਿਸ ਕੀ ਮਹਿਮਾ ਕੋ ਕਹਿਤੇ ਹੈ ।

## ਪਉੜੀ 37

**ਕਰਮ ਖੰਡ ਕੀ ਬਾਣੀ ਜੋਰੁ । ਤਿਥੈ ਹੋਰੁ ਨ ਕੋਈ ਹੋਰੁ ।**

ਕਰਮ ਖੰਡ ਜੋ ਹੈ ਪ੍ਰਮੇਸਵਰ ਨਿਮਿਤਿ ਕਰਮ ਕਰਣਾ, ਤਿਸ ਕੀ ਜੋ ਬਾਣੀ ਹੈ ਸੁਭਾਵ ਸੋ ਭੀ ਜੋਰੁ, ਕਿਆ ਕਹੀਏ, ਬਹੁਤ ਸੁੰਦ੍ਰ ਹੈ । ਕਾਹੇ ਤੇ, ਪ੍ਰਮੇਸਵਰ ਨਿਮਿਤਿ ਜੋ ਕਰਮ ਕਾ ਕਰਣਾ ਹੈ ਤਹਾ ਪ੍ਰਮੇਸਵਰ ਬਿਨਾ ਦੂਸਰਾ ਕੋਈ ਭੀ ਨਹੀ । ਤਿਸ ਕਰਮ ਕਾ ਫਲ ਪ੍ਰਮੇਸਵਰ ਕੀ ਹੀ ਪ੍ਰਾਪਤਿ ਹੋਵੇਗੇ ।

'ਗੀਤਾ' ਮੇ ਲਿਖਾ ਹੈ, ਸ੍ਰੀ ਕ੍ਰਿਸਨ ਮਹਾਰਾਜ ਕਹਿਤੇ ਹੈ ਅਰਜੁਨ ਕੋਂ—ਮੇਰੇ ਨਿਮਿਤਿ[1] ਹੀ ਕਰਮ ਕਰੁ ਅਰੁ ਮੈ ਹੀ ਹੌ ਧਰਮ ਆਸਰਾ, ਜਿਸ ਕੋ ਐਸਾ ਹੋ ਮੇਰੇ ਨਿਮਿਤਿ ਹੀ ਯਗ ਕਰੁ । ਅਰੁ ਮੋ ਕੋ ਹੀ ਨਮਸਕਾਰ ਕਰ, ਤੂ ਮੇਰਾ ਪਿਆਰਾ ਭਕਤਿ ਹੈ । ਮੈ ਤੋ ਕੋ ਪ੍ਰਤਗਿਯਾ ਕਰ ਕਰ ਕਹਿਤਾ ਹੋ ਤੂ ਮੋ ਕੋ ਹੀ ਪ੍ਰਾਪਤਿ ਹੋਵੈਗਾ, ਮੇਰੇ ਤੇ ਭਿੰਨ ਨ ਰਹੇਗਾ ।

**ਤਿਥੈ ਜੋਧ ਮਹਾਬਲ ਸੂਰ । ਤਿਨ ਮਹਿ ਰਾਮੁ ਰਹਿਆ ਭਰਪੂਰ ।**

ਤਿਥੈ, ਤਿਸ ਪ੍ਰਮੇਸਵਰ ਨਿਮਿਤ ਕਰਮ ਕਰਣੇ ਵਿਖੇ ਮਹਾਬਲੀ ਯੋਧਾ ਸੂਰ-ਬੀਰ ਹੀ ਹੈਂ । ਕਾਹੇ ਤੇ, ਕਰਮ ਕਰ ਕਰ[2] ਫਲ ਤਿਸ ਕਾ ਪ੍ਰਮੇਸਵਰ ਵਿਖੇ ਅਰਪਣ ਕਰਣਾ ਅਰ ਆਪ ਨਿਰ-ਅਭਮਾਨ ਹੋਣਾ—ਇਹੁ ਜੈਸੇ ਕੈਸੇ ਕਾ ਤੋ ਕਾਮ ਨਹੀ । ਤਿਨ ਮਹਾਂ ਬਲਵਾਨੋ ਵਿਖੇ ਰਾਮ ਹੀ ਵਿਆਪ ਰਿਹਾ ਹੈ, ਰਾਮ ਤੇ ਅਤਿਰਿਕਤ[3] ਦੂਸਰਾ ਦੇਖਤੇ ਨਹੀ ।

**ਤਿਥੈ ਸੀਤੋ ਸੀਤਾ ਮਹਿਮਾ ਮਾਹਿ । ਤਾ ਕੇ ਰੂਪ ਨ ਕਥਨੇ ਜਾਹਿ ।**

ਤਿਥੈ (ਕਿਆ ਕਹੀਏ)[4] ਤਿਨ ਮਹਾਬਲਵਾਨੋ ਕੇ ਮਾਹਿ (ਕਿਆ ਕਹੀਏ)[5] ਬੀਚ । 'ਤਿਥੈ ਸੀਤੋ ਸੀਤਾ ਮਹਿਮਾ' ਸੀਤਲ ਤੇ ਸੀਤਲ ਅਨੇਕ ਜਨਮੋ ਕੇ ਤਾਪੋਂ ਕੇ ਮਿਟਾਵਣੇ ਵਾਲੀ ਪ੍ਰਮੇਸਵਰ ਕੇ ਨਾਮ ਕੀ ਮਹਿਮਾ ਹੈ । ਸੋ ਮਹਿਮਾ ਕੈਸੀ ਹੈ ? ਕੇਤੇ ਪ੍ਰਕਾਰ ਕੀ ਹੈ ? ਤਿਬ ਕੇ ਰੂਪ ਕਹੇ ਨਹੀ ਜਾਤੇ । ਕਾਹੇ ਤੇ, ਪ੍ਰਮੇਸਵਰ ਆਪ ਅਨੰਤ, ਤਿਸ ਕੀ ਮਹਿਮਾ ਭੀ ਆਨੰਤ, ਤਿਸ ਕੋ ਕਹਿਣੇ ਵਾਲਾ ਕਹਾਂ ਤਕਰ[6] ਕਹੇਗਾ ।

**ਨਾ ਓਹਿ ਮਰਹਿ ਨ ਠਾਗੇ ਜਾਹਿ । ਜਿਨ ਕੈ ਰਾਮੁ ਵਸੈ ਮਨ ਮਾਹਿ ।**

ਜਿਨ ਕੇ ਮਨ ਮੇ ਰਾਮ ਵਸਤਾ ਹੈ ਸੋ ਅਵਿਨਾਸੀ ਪਦ ਕੋ ਪ੍ਰਾਪਤਿ ਹੋਏ ਹੈ । ਔਰ ਕਰਮ ਵਾਲੇ ਕੋ ਅਨੇਕ ਵਿਘਨ ਹੋਤੇ ਹੈ, ਨਾਮ ਜਪਣੇ ਕੋ ਪ੍ਰਮੇਸਵਰ ਕੀ ਪ੍ਰਾਪਤਿ ਵਿਖੇ ਕੋਈ ਵਿਘਨੁ

---

1. ਲਈ, ਵਾਸਤੇ ।
2. ਕਰਕੇ ।
3. ਇਲਾਵਾ, ਛੁਟ ।
4. ਭਾ. ਵਿ. 138 (ਪੰ: 72/ਅ) ।
5. ਭਾ. ਵਿ. 138 (ਪੰ: 72/ਅ) ।
6. ਤਕ, ਤੀਕ ।

ਨਹੀ ਹੋਤਾ।

**ਤਿਥੈ ਭਗਤ ਵਸਹਿ ਕੇ ਲੋਅ। ਕਰਹਿ ਅਨੰਦੁ ਸਚਾ ਮਨਿ ਸੋਇ।**

'ਤਿਥੈ' ਸਤਿਨਾਮ ਕੀ ਮਹਿਮਾ ਵਿਖੈ ਕੇਤੇ ਹੀ ਕੇਤੇ ਲੋਕ ਵਸਤੇ ਹੈ। ਸਚਾ ਜੋ ਪ੍ਰਮੇਸਵਰ ਤਿਨ ਕੇ ਮਨ ਮੋਂ ਹੈ ਤਿਸ ਕੇ ਪ੍ਰਤਾਪ ਤੇ ਸਦਾ ਅਨੰਦ ਹੀ ਕਰਤੇ ਹੈ। ਤਿਨ ਕੋ ਦੁਖ ਕੋਈ ਭੀ ਨਹੀਂ ਹੋਤਾ।

**ਸਚ ਖੰਡਿ ਵਸੈ ਨਿਰੰਕਾਰੁ। ਕਰਿ ਕਰਿ ਵੇਖੈ ਨਦਰਿ ਨਿਹਾਲ।**

ਜਿਨ ਕੇ ਮਨ ਮੋ ਪ੍ਰਮੇਸਵਰ ਵਸਤਾ ਹੈ ਤਿਸ ਕੋ ਜੋ ਨਿਸਚੈ ਹੈ ਅਰ ਤਿਨ ਕੀ ਜੋ ਸੰਗਤਿ ਹੈ ਉਹੀ ਸਚ ਖੰਡ ਹੈ। ਨਿਰਾਕਾਰ ਜੋ ਪ੍ਰਮੇਸਵਰ ਹੈ ਸੋ ਤਹਾ ਹੀ ਵਸਤਾ ਹੈ। ਤਿਨ ਨਿਰਾਕਾਰ ਪ੍ਰਮੇਸਵਰ ਨੇ ਕੀਆ ਜੋ ਹੈ ਸਾਕਾਰ ਪ੍ਰਪੰਚ, ਤਿਸ ਕੋ ਕਰ ਕਰ ਨਦਰ ਨਿਹਾਲ, ਕਿਆ ਕਹੀਏ, ਨਦਰ ਭਰ ਦੇਖਤਾ ਹੈ।

**ਤਿਥੈ ਖੰਡ ਮੰਡਲ ਵਰਭੰਡ। ਜੇ ਕੋ ਕਥੈ ਤ ਅੰਤ ਨਾ ਅੰਤ।**

ਤਿਸ ਪ੍ਰਮੇਸਵਰ ਕੀ ਰਚਨਾ ਵਿਖੇ ਖੰਡ ਹੈ ਅਰ ਮੰਡਲ ਹੈ। 'ਵਰ' ਸ੍ਰੇਸਟ ਹੈ, 'ਭੰਡ' ਨੀਚ ਹੈ, ਸੋ ਕੇਤੇ (ਕੁ)[1] ਹੈ। ਜੋ ਕੋਈ ਕਹੇ ਤੌ ਕਹਿਣੇ ਤੇ ਅੰਤ ਨ ਪਾਵੇਗਾ।

**ਤਿਥੈ ਲੋਅ ਲੋਅ ਆਕਾਰ। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ।**

'ਤਿਥੈ' ਤਿਸ ਪ੍ਰਮੇਸਵਰ ਕੀ ਰਚਨਾ ਵਿਖੇ ਲੋਕ ਹੈ ਅਰੁ ਲੋਕੋ ਕੇ ਅਕਾਰ, ਕਿਆ ਕਹੀਏ, ਲੇਖ ਹੈ। ਜੈਸਾ ਜੈਸਾ ਕਰਮ ਕਰੇਗਾ ਤੈਸਾ ਤੈਸਾ ਫਲ ਭੀ ਪਾਵੇਗਾ, ਇਹ ਵਿਧਾਤਾ ਨੇ ਸਭ ਕੇ ਮਸਤਕ ਪਰ ਲਿਖਿ ਦੀਆ ਹੈ। ਤਿਸ ਕਰਮ ਕੇ ਅਨੁਸਾਰ ਹੀ ਜੈਸੀ ਜੈਸੀ ਪ੍ਰਮੇਸਵਰ ਕੀ ਆਗਿਆ ਹੋਤੀ ਹੈ ਤੈਸੇ ਤੈਸੇ ਹੀ ਲੋਕ ਕਰਤੇ ਹੈ।

**ਵੇਖੈ ਵਿਗਸੈ ਕਰਿ ਵੀਚਾਰੁ। ਨਾਨਕ ਕਥਨਾ ਕਰੜਾ ਸਾਰੁ।37।**

ਸੰਤੋ ਕੇ ਨਿਸਚੈ ਵਿਖੈ ਪ੍ਰਮੇਸਵਰ ਵਸਤਾ ਹੈ, ਤਿਸੀ ਤੇ ਇਹ ਰਚਨਾ ਰਚੀ ਹੈ। ਤਿਸ ਕੋ ਜੋ ਦੇਖਤਾ ਹੈ ਅਰ ਪ੍ਰਸੰਨ ਹੋਤਾ ਹੈ, ਅਰ ਵੀਚਾਰ ਕਰਤਾ ਹੈ। ਤਿਸ ਸਤਿ ਪੁਰਖ ਕੀ ਮਹਿਮਾ ਕੋ ਜੋ ਕਹਿਣਾ ਹੈ ਸੋ ਕਰੜਾ ਸਾਰ, ਕਿਆ ਕਹੀਏ, ਬਹੁਤ ਕਠਨ ਹੈ। ਏਤਾ ਕਹਿਣੇ ਕਾ ਇਹੀ ਪ੍ਰਯੋਜਨ[2] ਹੈ। ਸਿਧੋ ! ਕਾਮ ਕੀ ਬਾਤ ਤੋ ਇਹੀ ਥੀ, ਸੋ ਤੁਮ ਨੇ ਇਸ ਕੌ ਪਾਖੰਡ ਮਾਨਾ ਅਰ ਮੁੰਦ੍ਰਾ, ਝੋਲੀ, ਕੰਥਾ, ਇਸ ਕੌ ਸਚਾ ਭੇਖ ਮਾਨਾ। ਅਬ ਵੀਚਾਰ ਕਰ ਕਰ ਕਹੋ ਇਹ ਸਚਾ ਭੇਖ ਤੁਮ ਕੋ ਕਿਆ ਕਰ ਦੇਵੇਗਾ। ਨਾਮ ਯੁਕਤਿ ਪੁਰਖੋ ਕੋ ਪਾਖੰਡੀ ਕਹਾ, ਤੁਮ ਨੇ ਕਛੁ ਭੀ ਤੋ ਸੂਮ ਨਾ ਕਰੀ।37। ਬਾਤੋ ਕੇ ਕਰਣੇ ਤੇ ਅਰ ਭੇਖੋ ਕੇ ਧਾਰਣੇ ਤੇ ਪ੍ਰਮੇਸਵਰ ਕੀ ਪ੍ਰਾਪਤਿ ਨਹੀ ਹੋਤੀ। (ਅਬ)[3] ਸੂਰਣਕਾਰ[4] ਕੇ ਰੂਪਕ ਦ੍ਵਾਰਾ ਪ੍ਰਮੇਸਵਰ ਕੀ ਪ੍ਰਾਪਤਿ ਕਾ ਸਾਧਨ ਕਹਿਤੇ ਹੈ।

---

1. ਭਾ. ਵਿ. 138 (ਪੰ: 73/ਅ)।
2. ਮਨੋਰਥ, ਮਤਲਬ।
3. ਭਾ. ਵਿ. 138 (ਪੰ: 74/ੳ)।
4. ਸੁਨਿਆਰਾ, ਸੋਨੇ ਦੇ ਜ਼ੇਵਰ ਬਣਾਉਣ ਵਾਲਾ।

## ਪਉੜੀ 38

**ਜਤੁ ਪਾਹਾਰਾ ਧੀਰਜੁ ਸੁਨਿਆਰੁ। ਅਹਰਣਿ ਮਤਿ ਵੇਦੁ ਹਥੀਆਰੁ।**

'ਪਹਾਰਾ' ਨਾਮ ਹੈ ਸੁਨਾਰ ਕੀ ਦੁਕਾਨ ਕਾ। ਯਤੀ ਹੋਵੇ, ਇਹੀ ਪਹਾਰਾ ਕਰੇ। ਧੀਰਜਵਾਨ ਹੋਵੇ, ਇਸੀ ਕੋ ਸੁਨਾਰ ਕਰੇ। ਅਰ ਮਤਿ ਜੋ ਹੈ ਆਪਣੀ ਬੁਧਿ ਤਿਸ ਕੋ ਅਹਿਰਣ ਕੀ ਨਿਆਈ ਅਚਲ ਕਰੇ, ਚਲਾਇਮਾਨ ਨ ਹੋਣੀ ਪਾਵੇ। ਅਰ ਵੇਦੋ ਕੋ ਹਥੀਆਰ ਕਰੇ। ਜੈਸਾ ਹਥੀਆਰ ਹੋਤਾ ਹੈ ਤੈਸਾ ਹੀ ਤਿਸ ਕੇ ਸਾਥ ਭੂਖਣ[1] ਭੀ ਘੜਾ ਜਾਤਾ ਹੈ। ਵੇਦ ਤੋ ਪ੍ਰਮੇਸਵਰ ਕੇ ਵਚਨ, ਜਗਤ ਕੀ ਕਲਿਆਣ ਕੇ ਨਿਮਿਤ[2] ਪ੍ਰਮੇਸਵਰ ਨੇ ਰਚੇ ਹੈਂ। ਤਿਨੋ ਕਰ ਕਰ ਭੂਖਣ ਭੀ ਕਲਿਆਣ ਰੂਪ ਹੀ ਬਣਾ ਜਾਏਗਾ।

**ਭਉ ਖਲਾ ਅਗਨਿ ਤਪ ਤਾਉ। ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।**

ਪ੍ਰਮੇਸਵਰ ਕੇ ਭੈ ਸੋ ਰਹੈ ਪ੍ਰਮੇਸਵਰ ਕਾ ਇਹੀ—ਸ਼੍ਰੁਤਿ, ਸਿੰਮ੍ਰਿਤਿ ਪ੍ਰਮੇਸਵਰ ਕੀ ਆਗਿਆ ਹੈ ਤਿਸੀ ਕਾ ਅਨੁਸਾਰੀ ਹੋਣਾ।[3] ਭੈ ਕੀਆ ਖਲੜੀਆ ਕਰੇ ਅਰ ਤਪ ਕੀ ਜੋ ਹੈ ਅਗਨਿ ਤਿਸ ਕਾ ਤਾਉ ਦੇਵੇ, ਤਪਵਾਨ ਹੋਵੇ। ਅਰ ਭਾਂਡਾ ਸੋ ਹੈ ਕੁਠਿਆਲੀ ਸੋ ਭਾਵ ਕਾ ਕਰੇ। ਸਦਾ ਹੀ ਪ੍ਰਮੇਸਵਰ ਕੇ ਵਚਨੋ ਵਿਖੇ ਭਾਵਨਾ ਕਰੇ। ਅਰ ਅੰਮ੍ਰਿਤ ਤਤ ਜੋ ਹੈ ਪ੍ਰਮੇਸਵਰ ਕਾ ਨਾਮ, ਤਿਸੀ ਕੋ ਢਾਲੇ। ਢਾਲਣੇ ਕਾ ਇਹੀ ਅਰਥ ਹੈ—'ਆਪਿ ਜਪਹੁ ਅਵਰਹ ਨਾਮੁ ਜਪਾਵਹੁ'।[4]

**ਘੜੀਐ ਸਬਦੁ ਸਚੀ ਟਕਸਾਲ। ਜਿਨ ਕਉ ਨਦਰਿ ਕਰਮੁ ਤਿਨ ਕਾਰ।**
**ਨਾਨਕ ਨਦਰੀ ਨਦਰਿ ਨਿਹਾਲ।38।**

ਐਸੀ ਜੋ ਸਚੀ ਟਕਸਾਲ ਹੈ ਤਿਸ ਵਿਖੇ ਸਬਦ, ਕਿਆ ਕਹੀਏ, ਪ੍ਰਮੇਸਵਰ ਕੀ ਮਹਿਮਾ ਰੂਪੀ ਭੂਖਣ[5] ਘੜੇ ਜਾਏ। ਜਿਨ ਕਾ ਪੂਰਬ ਜਨਮੋਂ ਕਾ ਉਤਮ ਕਰਮ ਹੋਤਾ ਹੈ ਤਿਨ ਪਰ ਹੀ ਪ੍ਰਮੇਸਵਰ ਕੀ ਨਦਰਿ ਭੀ ਹੋਤੀ ਹੈ ਅਰ ਤਿਨ ਕੋ ਇਹ ਕਾਮ ਭੀ ਮਿਲਤਾ ਹੈ। ਜਬ ਕਾਮ ਮਿਲਾ ਤਬ ਨਦਰੀ ਜੋ ਹੈ ਨਦਰਿ ਕਰਣੇ ਵਾਲਾ ਪ੍ਰਮੇਸਵਰ ਜਬ ਫੇਰ ਤਿਸ ਕੀ ਨਦਰਿ ਹੋਵੇਗੀ ਤਬੀ ਨਿਹਾਲ, ਕਿਆ ਕਹੀਏ, ਆਵਾਗੌਣ ਤੇ ਛੂਟੇਗਾ। ਸਿਧੋ ਕ੍ਰਿਤਾਰਥ[6] ਹੋਣੇ ਕਾ ਇਹ ਮਾਰਗ ਹੈ।38।

ਸੰਪੂਰਣ ਜਪ ਜੀ ਕਹਾ ਅਰ ਜਪ ਜੀ ਕਾ ਖਿਲ[7] ਤਬੀ ਕਹਾ। ਅਰ ਗ੍ਰਿਹਸਥ ਜੋ ਗਵਾਰ ਥੇ ਤਿਨ ਕੇ ਮੁਖ ਪਰ ਤਮਾਚਾ ਮਾਰ ਕਰ ਸੋਦ੍ਰ ਕਲਿਆਣ ਕਾ ਮਾਰਗ ਕਹਾ। ਅਰ ਫਕੀਰ ਜੋ

---

1. ਜ਼ੇਵਰ, ਗਹਿਣਾ।
2. ਲਈ, ਵਾਸਤੇ।
3. ਇਥੋਂ ਅਗੇ ਵਿਵਾਦ ਸੂਚਕ ਅਪਰਸੰਗਿਕ ਪੰਕਤੀਆਂ ਛਡ ਦਿੱਤੀਆਂ ਹਨ।
4. ਗਉੜੀ ਸੁਖਮਨੀ ਮ: 5, (ਆਦਿ ਗ੍ਰੰਥ, ਪੰ: 290)।
5. ਜ਼ੇਵਰ, ਗਹਿਣੇ।
6. ਸਫਲ ਮਨੋਰਥ, ਮਨੋਰਥ ਵਿਚ ਸਫਲ।
7. ਪਰਿਸ਼ਿਸ਼ਟ, ਬਾਕੀ ਅੰਸ਼।

ਗਵਾਰ ਥੇ ਤਿਨ ਕੇ ਮੁਖ ਪਰ ਤਮਾਚਾ ਮਾਰ ਕਰ ਮੁੰਦ੍ਰਾ ਕਲਿਆਣ ਕਾ ਮਾਰਗ ਕਹਾ। ਅਬ ਸਰਬ ਜੋ ਗਵਾਰ ਹੈ ਤਿਨ ਕੇ ਮੁਖ ਪਰ ਧਰਮਰਾਜਾ ਕਾ ਤਮਾਚਾ ਲਗਾਵਣੇ ਕੇ ਨਮਿਤ੍ਰਿ[1] ਸਰਬ ਜਗਤ ਕੀ ਕਲਿਆਣ ਕੇ ਨਮਿਤਿ ਪਰਮ ਕਰੁਣਾ ਨਿਧਾਨ ਬਾਬਾ ਨਾਨਕ ਜਪੁਜੀ ਕੇ ਸਿਧਾਂਤ ਕੋ ਕਹਿਤੇ ਹੈਂ। ਸਿਧਾਂਤ, ਕਿਆ ਕਹੀਏ, ਸਰਬ ਸਾਸਤ੍ਰ, ਪੁਰਾਣ ਮੋ ਵਾਦਿ-ਪ੍ਰਤਿ-ਵਾਦਿ ਕੋ ਕਰ ਕਰ ਨਿਰਣੈ ਕੀਆ ਜੋ ਅਰਥ ਹੈ, ਜਿਸ ਮੋਂ ਕਛੁ ਹੀ ਕਸੂਰਤਿ[2] ਨਹੀ ਤਿਸ ਕਾ ਨਾਮ ਸਿਧਾਂਤ ਹੈ। ਸੋਈ ਬਾਬਾ ਨਾਨਕ ਕਹਿਤੇ ਹੈਂ।

'ਯਾਗਵਲਕ ਰਿਖਿ' ਕਹਿਤੇ ਹੈ ਸੰਪੂਰਣ ਜਗਤ ਕੋ—ਸੂਰਜ ਅਰ ਚੰਦ੍ਰਮਾ, ਅਗਨਿ ਅਰ ਪਵਣ, ਅਕਾਸ ਅਰ ਭੂਮ,[3] ਜਲ ਅਰ ਅੰਤਹਿਕਰਣੇ, ਯਮ ਅਰ ਦਿਨ-ਰਾਤ੍ਰਿ,[4] ਪ੍ਰਾਤਹਿ-ਸਾਯੰ ਦੋਨੋ ਸੰਧਿਆ ਅਰ ਧਰਮ ਨਰ ਜੋ ਹੈ ਮਨੁਖ, ਤਿਸ ਕੇ ਕਰਮੋ ਕੇ ਇਹ ਸਭੀ ਸਾਖੀ ਹੈ। ਇਹ ਕਰਮ ਕੇ ਸਾਖੀ ਪ੍ਰਮੇਸਵਰ ਨੇ ਇਸਥਾਪਨ ਕੀਏ ਹੈ। ਅਬ ਤੋ ਲੋਕ ਛਪਾਇ ਛਪਾਇ ਕਰਮ ਕਰਤੇ ਹੈ, ਇਨ ਤੇ ਕਹਾ ਛਪਾਵੈਗੇ। ਤਾਂ ਤੇ ਜਿਸ ਕੋਂ ਆਪਨੀ ਕਲਿਆਣ ਚਾਹੀਏ ਸੋ ਭਲਾ ਹੀ ਕਰਮ ਕਰੇ, ਬੁਰਾ ਨ ਕਰੇ। ਇਹ ਚਤੁਰਦਸ[5] ਕਰਮ ਕੇ ਸਾਖੀ ਯਾਗਵਲਕ ਜੀ ਨ ਕਹੇ। ਅਰ ਔਰ ਸਾਸਤ੍ਰ ਮੋ ਦਿਸਾ, ਕਾਲ, ਮਾਸ, ਪਖ, ਤਿਥਿ, ਵਾਰ, ਐਨ, ਸੰਬਤ, ਸਰ ਇਹ ਭੀ ਕਰਮ ਕੇ ਸਾਖੀ ਕਹੇ ਹੈ। ਇਨ ਕੋ ਭੀ ਈਹਾਂ ਗ੍ਰਹਣ ਕਰ ਲੇਣਾ। ਇਹ ਬਾਈਸ ਕਰਮ ਕੇ ਸਾਖੀ ਹੈ।25।

## ਸਲੋਕੁ

### ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।

ਪਵਨ ਜੋ ਹੈ ਸੋ ਸੰਪੂਰਣ ਜਗਤ ਕਾ ਗੁਰੂ ਹੈ। ਕਾਹੇ ਤੇ, ਗੁਰੂ ਕਾ ਅਰਥ ਸਾਸਤ੍ਰ ਮੋ ਇਹੀ ਲਿਖਾ ਹੈ। ਗੁਰੂ ਕੌਣ ਹੈ? ਤਿਸੀ ਕਾ ਉਤਰ—ਜਿਸ ਉਪਦੇਸ ਕਰ ਕਰ ਸਿਖ ਕੀ ਕਲਿਆਣ ਹੋਵੈ ਐਸਾ ਜੋ ਹਿਤ ਕਾ ਉਪਦੇਸ ਕਰੇ ਸੋਈ ਗੁਰੂ। ਜੋ ਉਪਦੇਸ ਕਰੇਗਾ ਤਬੀ ਤੋ ਗੁਰੂ ਹੋਵੇਗਾ, ਬਿਨਾ ਉਪਦੇਸ ਕੀਏ ਤੋ ਗੁਰੂ ਨਹੀ ਹੋਤਾ। ਉਪਦੇਸ ਤਬੀ ਕਰੇਗਾ ਜੋ ਬੋਲੇਗਾ, ਬਿਨਾ ਬੋਲੇ ਤੇ ਉਪਦੇਸ ਨਹੀ ਹੋਤਾ। 'ਕਹਿਣਾ ਸੁਣਨਾ, ਪੌਣ ਕੀ ਬਾਣੀ'। 'ਦੇਹੀ ਮਾਟੀ ਬੋਲੇ ਪਉਣੁ'।[6] ਉਪਦੇਸ ਭੀ ਤੋ ਪਵਨ ਰੂਪ ਹੀ ਹੈ। ਤਾਂ ਤੇ ਉਪਦੇਸ ਲਖਣ ਬਾਣੀ ਰੂਪਮਾਨ ਕਰ ਏਤੇ ਹੀ ਭਾਗ ਮੋਂ ਪਵਨ ਕੋ ਗੁਰੂ ਕਹਾ। ਸਬ ਭਾਗ ਮੋ ਪਵਨ ਗੁਰੂ ਨਹੀ। ਜਲ ਜੋ ਹੈ ਸੋ ਜਗਤ ਕਾ ਪਿਤਾ ਹੈ ਅਰ ਧਰਤੀ ਮਾਤਾ ਹੈ। ਕਾਹੇ ਤੇ, ਇਸਥਾਵਰ, ਜੰਗਮ ਦੋ ਪ੍ਰਕਾਰ ਕੀ ਹੀ ਤੋ ਪ੍ਰਮੇਸਵਰ ਕੀ

---

1. ਲਈ, ਵਾਸਤੇ।
2. ਵਾਧ–ਘਾਟ, ਕਮੀ-ਬੇਸ਼ੀ, ਦੋਸ਼।
3. ਭੂਮੀ, ਪ੍ਰਿਥਵੀ।
4. ਸਵੇਰ ਅਤੇ ਸ਼ਾਮ।
5. ਇਥੋਂ ਅਗੇ ਕੁਝ ਅਪ੍ਰਸੰਗਿਕ ਵਿਵਾਦਪੂਰਣ ਪੰਕਤੀਆਂ ਕਟੀਆਂ ਹਨ।
6. ਇਹ ਤੁਕ ਭਾ. ਵਿ. 138 ਵਿਚ ਨਹੀਂ ਹੈ। ਆਦਿ ਗ੍ਰੰਥ, ਪੰਨਾ 152।

ਸ੍ਰਿਸਟਿ ਹੈ। ਜੇਤੀ ਇਸਥਾਵਰ[1] ਸ੍ਰਿਸਟਿ ਹੈ ਬ੍ਰਿਖ ਆਦਿਕ, ਸੋ ਤੌ ਜਲ ਪ੍ਰਿਥਵੀ ਕੇ ਹੀ ਸੰਯੋਗ ਤੇ ਉਪਜਤੀ ਦ੍ਰਿਸਟਿ ਆਵਤੀ ਹੈ। ਅਰ ਜੇਤੀ ਜੰਗਮ[2] ਸ੍ਰਿਸਟਿ ਹੈ ਮਨੁਖਾਦਿਕ, ਸੋ ਭੀ ਜਲ ਪ੍ਰਿਥਿਵੀ ਕੇ ਹੀ ਸੰਜੋਗ ਤੇ ਉਪਜਤੀ ਦ੍ਰਿਸਟ ਆਵਤੀ ਹੈ। ਪਿਤਾ ਕਾ ਵੀਰਜ ਜਲ ਅਰ ਮਾਤਾ ਕਾ ਸਰੀਰ ਧਰਤੀ। ਮਹਤੁ, ਕਿਆ ਕਹੀਏ, ਇਹ ਤੀਨੋਂ ਸਰਬ ਜਗਤ ਕੇ ਬਡੇ ਹੈ ਗੁਰੁ ਅਰ ਪਿਤਾ-ਮਾਤਾ ਇਨ ਕੀ ਬਰਾਬਰ ਔਰ ਕੌਣ ਹੋਵੇਗਾ।

**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।**

ਦਿਨ ਅਰ ਰਾਤ੍ਰਿ (ਜ ਹੈ)[3] ਇਹ ਸਰਬ ਜਗਤ ਕੇ ਦਾਈ ਦਾਇਆ ਹੈ। ਕਾਹੇ ਤੇ, ਦਾਈ ਦਾਇਆ ਜੋ ਹੋਤੇ ਹੈ ਤਿਨ ਕੀ ਗੋਦ ਮੋ ਬਾਲਕ ਖੇਲਤੇ ਹੈ। ਸੋ ਜੇਤੇ ਜਗਤ ਕੇ ਜੀਵ ਰੂਪੀ ਜੋ ਬਾਲਕ ਹੈ ਤੇ ਸਭ ਦਿਨ ਰਾਤ੍ਰਿ ਕੀ ਹੀ ਤੌ ਗੋਦ ਮੇ ਹੈ। ਦਿਨ ਰਾਤਿ ਤੇ ਬਾਹਰ ਤੇ ਕੋਈ ਭੀ ਨਹੀ। ਦਿਨ ਰਾਤ੍ਰਿ ਕੇ ਕਹਿਣੇ ਕਰ ਕਰ[4] ਈਹਾਂ ਸੂਰਯ, ਚੰਦ੍ਰਮਾ ਭੀ ਕਹੇ ਗਏ। ਕਾਹੇ ਤੇ, ਦਿਨ ਕਾ ਰਾਜਾ ਸੂਰਯ ਅਰ ਰਾਤ੍ਰ ਕਾ ਰਾਜਾ ਚੰਦ੍ਰਮਾ, ਸੂਰਯ ਕੇ ਕਹਿਣੇ ਕਰ ਕਰ [5]ਪ੍ਰਾਤ ਸਾਯੰ ਦੋਨੋ ਸੰਧਿਆ ਅਗਨਿ ਭੀ ਕਹੇ ਗਏ। ਕਾਹੇ ਤੇ, ਸੂਰਜ ਕੇ ਉਦੈ ਕਾ ਨਾਮ ਪ੍ਰਾਤ ਸੰਧਿਆ, ਸੂਰਜ ਕੇ ਅਸਤ ਕਾ ਨਾਮ ਸਾਯੰ ਸੰਧਿਆ। ਸੂਰਜ ਭੀ ਤੇਜ ਪ੍ਰਕਾਸ ਰੂਪ ਅਰ ਅਗਨਿ ਭੀ ਪ੍ਰਕਾਸ ਰੂਪ ਅਰ ਇਸ ਕੇ ਅੰਤਰ ਭੀ ਅਗਨਿ ਰਹਿਤਾ ਹੀ ਹੈ। ਜੋ ਅੰਤਰ ਹੋਤਾ ਹੈ ਸੋ ਅੰਤ੍ਰ ਕੀ ਬਾਤਿ ਕੋ ਜਾਣਤਾ ਹੀ ਤੌ ਹੈ। ਅਰ ਆਕਾਸ, ਕਾਲ, ਦਿਸਾ, ਤਿਥਿ, ਵਾਰ, ਮਾਸ, ਪਖ, ਐਨ, ਸੰਵਤ, ਸਰ, ਅੰਤਹਿ ਕਰਣ, ਯਮ—ਇਹ ਤੌ ਕਹੇ ਬਿਨਾ ਹੀ ਕਹੇ ਗਏ। ਕਾਹੇ ਤੇ, ਜਬ ਪੁਰਖ ਕਰਮ ਕਰੇਗਾ ਤਬ ਅਕਾਸ ਵਿਖੇ ਹੀ ਤੌ ਕਰੇਗਾ, ਅਕਾਸ ਤੇ ਬਾਹਰ ਤੌ ਨ ਕਰੇਗਾ। ਤਾ ਤੇ ਅਕਾਸ ਤੌ ਕਰਮ ਕਾ ਸਾਖੀ ਹੀ ਹੈ, ਜਾ ਤੇ ਅੰਤਰ ਬਾਹਰ ਬਿਆਪਕ ਹੈ। ਅਰ ਜਬ ਕਰੇਗਾ ਤਬ [6]ਪ੍ਰਾਤਹ, ਮਧਿਯਾਨ, ਸਾਯੰ-ਕਾਲ ਕੋਈ ਤੌ ਹੋਵੇਗਾ। ਅਰ ਜਬ ਕਰੇਗਾ ਤਬ ਦਖਣ, ਉਤਰ, ਪੂਰਬ, ਪਸਚਮ ਕੋਈ ਦਿਸਾ ਹੀ ਤੌ ਹੋਵੇਗੀ। ਅਰ ਜਬ ਕਰੇਗਾ ਤਬ ਕੋਈ ਤਿਥਿ ਹੀ ਹੋਵੇਗੀ, ਕੋਈ ਵਾਰ ਹੀ ਹੋਵੇਗਾ, ਕੋਈ ਮਾਸ ਹੀ ਹੋਵੇਗਾ, ਕੋਈ ਪਖ ਹੀ ਹੋਵੇਗਾ, ਕੋਈ ਐਨ[7] ਹੀ ਹੋਵੇਗਾ, ਕੋਈ ਸੰਵਤ ਸਰ ਹੋਵੇਗਾ। ਅਰ ਆਪਣਾ ਅੰਤਹਿਕਰਣ ਤੌ ਆਪਣੇ ਕਰਮ ਕੌ ਜਾਣਤਾ ਹੀ ਹੈ। ਅਰ ਯਮ ਕੇ ਲਿਖਾਰੀ ਜੋ ਹੈ ਚਿਤ੍ਰ ਗੁਪਤ ਸੋ ਤੌ ਕੋਟੋ ਕੋਟ ਰੂਪ ਧਾਰ ਏਕ ਏਕ ਜੀਵ ਕੇ ਪੀਛੇ ਲਗੇ ਹੀ ਰਹਿਤੇ ਹੈ। ਜਿਸ ਖਿਣ ਵਿਖੇ ਜੋ ਜੀਵ ਕਰਮ ਕਰਤੇ ਹੈ ਤਿਸ ਕੋ ਲਿਖਿ ਲੇਤੇ ਹੈ। ਇਨ ਕੇ ਲਿਖੇ ਦ੍ਵਾਰਾ

---

1. ਜੜ, ਅਚਲ।
2. ਚਲ, ਚੇਤਨ।
3. ਭਾ. ਵਿ. 138 (ਪੰ: 76/ੳ)।
4. ਕਰਕੇ।
5. ਸਵੇਰ, ਸ਼ਾਮ।
6. ਸਵੇਰੇ, ਦੁਪਹਿਰ ਅਤੇ ਸ਼ਾਮ।
7. ਸੂਰਜ ਦੀ ਇਕ ਵਿਸ਼ੇਸ਼ ਗਤਿ ਦਾ ਇਕ ਕਾਲ।

ਯਮ ਕੋ ਕਰਮ ਕਾ ਗਿਆਨ ਹੈ। ਇਹ ਇਕੀਸ ਕਰਮ ਕੇ ਸਾਖੀ ਕਰੇ ਅਰ ਬਾਈਸਵਾ ਧਰਮ। ਸਰਬ ਸਾਸਤ੍ਰ-ਕਾਰੋਂ ਨੇ ਇਨ ਕੋ ਬਰਾਬਰ ਕਾ ਹੀ ਮਾਨਾ ਹੈ। ਅਬ ਬਾਬਾ ਨਾਨਕ ਆਪਣੀ ਬੁਧਿ ਕਾ ਚਮਤਕਾਰ ਦਿਖਾਲਵਤੇ ਹੈ, ਇਨ ਕੇ ਬਰਾਬਰ ਕਾ ਨਹੀ ਮਾਨਤੇ। ਕਾਹੇ ਤੇ, ਧਰਮ ਤੋ ਰਾਜਾ ਹੈ। ਰਾਜਾ ਕਿਸੀ ਕੇ ਘਰ ਦੇਖਣੇ ਤੋ ਨਹੀ ਜਾਤੇ, ਔਰੋ ਕੇ ਮੁਖ ਤੇ ਸੁਣ ਕਰ ਨਿਸਚੈ ਕਰਤੇ ਹੈ ਅਰ ਅਪਰਾਧੀ ਕਉ ਝੂਠਾ ਕਰਿ ਕਰਿ ਦੰਡ ਕਰਤੇ ਹੈ, ਸੋਈ ਕਹਿਤੇ ਹੈ।

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।**

1* ਪਵਨ ਤੇ ਲੇ ਕਰ ਯਮ ਪ੍ਰਯੰਤ ਇਹ ਜੋ ਇਕੀਸ ਕਰਮ ਕੇ ਸਾਖੀ ਹੈ,* ਚੰਗਿਆਈਆ ਬੁਰਿਆਈਆ ਜੋ ਹੈ ਜੀਵੋ ਕੇ ਭਲੇ ਬੁਰੇ ਕਰਮ (ਤਿਨ ਕੌ[2]) ਧਰਮਰਾਜਾ ਕੇ ਹਜੂਰ ਜਾਇ ਕਰ ਕਹਿਤੇ ਹੈ—"ਮਹਾਰਾਜ। ਇਸ ਜੀਵ ਨੇ ਇਹ ਇਹ ਭਲੇ, ਬੁਰੇ ਕਰਮ ਕੀਏ ਹੈਂ।" ਇਸ ਕੀ ਸਾਖ ਦ੍ਵਾਰਾ ਧਰਮ ਰਾਜਾ ਕਰਮ ਕੇ ਸਾਖੀ ਹੈ। ਅਬ ਗਵਾਰੋ ਕੇ ਮੁਖ ਪਰ ਧਰਮਰਾਜਾ ਕਾ ਤਮਾਚਾ ਪੜਤਾ ਹੈ। ਧਰਮਰਾਜਾ ਕਹਿਤੇ ਹੈ।[3]

**ਕਰਮੀ ਆਪ ਆਪਣੀ ਕੇ ਨੇੜੈ ਕੇ ਦੂਰਿ।**

ਆਪਣੇ ਆਪਣੇ ਕਰਮ ਕੇ ਅਨੁਸਾਰ ਭੀ ਫਲ ਭੋਗੋਗੇ। ਨ ਨਿਕਟ-ਵਰਤੀਛੂਟੇਗੇ, ਨ ਦੂਰ ਵਰਤੀ ਛੂਟੇਗੇ। ਪੌਣ ਗੁਰੂ, ਪਾਣੀ ਪਿਤਾ, ਧਰਤੀ ਮਾਤਾ—ਇਸ ਵਿਖੇ ਭੀ ਬਾਬਾ ਨਾਨਕ ਨੇ ਆਪਣੀ ਬੁਧ ਕਾ ਚਮਤਕਾਰ ਰਚਾ ਹੈ। ਗਵਾਰ ਜੋ ਫਕੀਰ ਹੈ ਸੋ ਤੋ ਮਾਤਾ ਪਿਤਾ ਕੌ ਮੂਲ ਸੇ ਮਾਨਤੇ ਹੀ ਨਹੀ, ਕੇਵਲ ਗੁਰੂ ਕੋ ਹੀ ਮਾਨਤੇ ਹੈ। ਤਿਨ ਕੋ ਧਰਮ ਰਾਜਾ ਕਹਿਤੇ ਹੈ—"ਦੇਖੋ ਹੇ ਗਵਾਰੋਂ! ਇਹ ਪਵਨ ਤੁਮਾਰਾ ਗੁਰੂ ਭੀ ਤੁਮਾਰੇ ਕਰਮ ਕਾ ਸਾਖੀ ਹੈ, ਪੂਛ ਦੇਖੋ ਆਪਣੇ ਗੁਰੂ ਕੋ।" ਅਰ ਜੋ ਪਿਤਾ ਮਾਤਾ ਕੌ ਮਾਨਣੇ ਵਾਲੇ ਹੈ ਤਿਨ ਕੋ ਕਹਿਤੇ ਹੈ—"ਦੇਖੋ ਰੇ ਗਵਾਰੋ! ਇਹ ਜਲ ਅਰੁ ਧਰਤੀ ਤੁਮਾਰੇ ਪਿਤਾ ਮਾਤਾ ਭੀ ਤੁਮਾਰੇ ਕਰਮ ਕੇ ਸਾਖੀ ਹੈ, ਪੂਛ ਦੇਖੋ। ਦਿਵਸ ਰਾਤ੍ਰ ਤੁਮਾਰੇ ਦਾਇਆ ਦਾਈ ਭੀ ਤੁਮਾਰੇ ਕਰਮ ਕੇ ਸਾਖੀ ਹੈ। ਚੰਦ੍ਰ ਸੂਰਜ ਸਾਖੀ ਹੈ, ਦੋਨੋ ਸੰਧਿਆ ਸਾਖੀ ਹੈ, ਅਗਨਿ ਭਗਵਾਨ ਸਾਖੀ ਹੈ, ਆਕਾਸ, ਕਾਲ, ਦਿਸਾ, ਤਿਥਿ, ਵਾਰ, ਮਾਸ, ਪਖ, ਰਿਤੁ, ਸੰਵਤਸਰ, ਐਨ, ਯਮ, ਤੁਮਾਰਾ ਅੰਤਹਿ ਕਰਣ—ਇਹ ਸਭੀ ਤੁਮਾਰੇ ਕਰਮ ਕੇ ਸਾਖੀ ਹੈ। ਅਬ ਆਪਣੇ

---

1. *ਇਹ ਜੋ ਕਰਮ ਕੇ ਸਾਖੀ ਹੈ *(ਭਾ. ਵਿ. 138 ਪੰ: 76/ਅ)। ਨਿਜੀ ਪੋਥੀ ਵਿਚ ਇਥੇ ਕੁਝ ਵੀ ਨਹੀਂ ਲਿਖਿਆ, ਨਾਲੇ ਗੁਰਬਾਣੀ ਦੀਆਂ ਮੂਲ ਤੁਕਾਂ ਵੀ ਨਹੀਂ ਲਿਖੀਆਂ।
2. ਭਾ. ਵਿ. 138 (ਪੰ: 76/ਅ)।
3. ਇਸ ਤੋਂ ਬਾਦ ਭਾ. ਵਿ. 138 ਵਿਚ ਇਹ ਪਾਠ ਦਿੱਤਾ ਹੈ—"ਦੇਖੋ ਰੇ ਗਵਾਰੋ ਇਹੁ ਪੌਣ ਤੁਮਾਰੇ ਗੁਰੂ ਭੀ ਤੁਮਾਰੇ ਸਾਖੀ ਹੈ। ਪੂਛ ਦੇਖੋ ਆਪਣੇ ਗੁਰੂ ਕੋ। ਦੇਖੋ ਜਲ ਧਰਤੀ ਤੁਮਾਰੇ ਪਿਤਾ ਮਾਤਾ ਤੁਮਾਰੇ ਕਰਮੁ ਕੇ ਸਾਖੀ ਹੈ, ਅਰੁ ਰਾਤ੍ਰ ਤੁਮਾਰੇ ਦਾਈ ਦਾਇਆ ਭੀ ਸਾਖੀ ਹੈ ਸੂਰਜ ਦੇਵਤਾ ਇਹ ਸਭ ਤੁਮਾਰੇ ਕਰਮ ਕੇ ਸਾਖੀ ਹੈ। ਆਪਣੇ ਆਪਣੇ ਕਰਮੁ ਕਾ ਫਲ ਭੋਗੋ।" (ਭਾ. ਵਿ. 138, ਪੰ: 77/ੳ)।

ਆਪਣੇ ਕਰਮ ਕਾ ਫਲ ਭੋਗੋ ।" ਕਰਮ ਕੇ ਕਿਸੀ ਤੇ ਭੀ ਨ ਛੂਟੇਗਾ । 'ਕੇ ਨੇੜੈ ਕੇ ਦੂਰ' ।[1]

**ਜਿਨੀ ਨਾਮੁ ਧਿਆਇਆ ਗਏ ਮਸਕਿਤ ਘਾਲਿ ।**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ।1।**

ਜਿਨ ਸਤਿ ਪੁਰਖੋਂ ਨੇ ਪ੍ਰਮੇਸਵਰ ਕ ਨਾਮ ਕਾ ਅਰਾਧਨ ਕੀਆ ਉਹੀ ਪੂਰੀ ਕਮਾਈ ਕਰ ਗਏ, ਫੇਰ ਤਿੰਨ ਕੋ ਨ ਕਮਾਈ ਕਰਣੀ ਪੜੇਗੀ ਉਹੀ ਮੁਖ ਪ੍ਰਮੇਸਵਰ ਕੇ ਦ੍ਵਾਰੇ ਉਜਲੇ ਹੈ ਔਰ ਕੇਤੀ ਹੀ ਸ੍ਰਿਸਟਿ ਤਿਨ ਕੇ ਸਾਥ ਛੁਟਤੀ ਹੈ, [2] ਤਿਸੀ ਕ ਕਛੁ ਗਣਤੀ ਹੀ ਨਹੀ । ਕੌਣ ਸੀ ਅਣਜਣਤ ਸ੍ਰਿਸਟਿ ਤਿਨ ਕੇ ਸਾਥ ਛੂਟਤੀ ਹੈ ? ਇਸ ਪਰ ਪਰਮਾਣ ਕਹਿਤੇ ਹੈ ।

'ਪੁਰਾਣੰਤਰ' ਮੋਂ ਲਿਖਾ ਹੈ—ਅਨਨ ਮਨ ਹੋਇ ਕਰ ਜੋ ਸਦਾ ਹਰਿ ਕੀਰਤਨ ਕਰਤਾ ਹੈ, ਸੋ ਸਪਤ ਕੁਲੋ ਕੋ ਤਾਰਤਾ ਹੈ ।

**ਨਨੁ**[3]—ਅਨੰਨ ਮਨ ਹੋਇ ਕਰ ਸਦਾ ਹਰਿ ਕੀਰਤਨ ਕਰਣੇ ਵਾਲਾ ਕਿਆ ਸਪਤ ਕੁਲੋ ਕੋ ਹੀ ਤਾਰਤਾ ਹੈ ? ਨਾਮ ਕੀ ਮਹਿਮਾ ਤੁਮ ਨੇ ਏਤੀ ਜਾਣੀ ।

ਤਿਸ ਕਾ ਉਤਰ—ਸਪਤ, ਸਾਤ, ਸਤੇ ਉਣਵੰਜਾ । ਅਨੰਨ ਮਨ ਹੋਇ ਕਰ ਸਦਾ ਨਾਮ ਜਪਣੇ ਵਾਲਾ ਉਣਵੰਜਾ ਕੁਲੋ ਕੋ ਤਾਰਤਾ ਹੈ ।

**ਨਨੁ**—ਕਿਆ ਉਣਵੰਜਾ ਕੁਲੋ ਕੋ ਹੀ ਤਾਰਤਾ ਹੈ ? ਨਾਮ ਕੀ ਮਹਿਮਾ ਤੁਮ ਨੇ ਏਤੀ ਹੀ ਜਾਣੀ ।

ਤਿਸ ਕਾ ਉਤਰ—ਸਪਤ ਉਣਵੰਜਾ ਸਤੇ ਤੀਨ ਸੈ ਤ੍ਰਿਤਾਲੀ । ਅਨੰਨ ਮਨ ਹੋਇ ਕਰ ਸਦਾ ਨਾਮ ਜਪਣੇ ਵਾਲਾ ਤੀਨ ਸੈ ਤ੍ਰਿਤਾਲੀ ਕੁਲ ਕੋ ਤਾਰਤਾ ਹੈ—343 ।

**ਨਨੁ**—ਕਿਆ ਤੀਨ ਸੈ ਤ੍ਰਿਤਾਲੀ ਕੁਲ ਕੋ ਹੀ ਤਾਰਤਾ ਹੈ ? ਨਾਮ ਕੀ ਮਹਿਮਾ ਤੁਮ ਨੈ ਏਤੀ ਹੀ ਜਾਣੀ ।

ਤਿਸ ਕਾ ਉਤਰ—ਸਪਤ-ਤੀਨ-ਸੈ-ਤ੍ਰਿਤਾਲੀ ਸਤੇ ਚੌਵੀ ਸੈ ਏਕ । ਅਨੰਨਨ ਮਨ ਹੋਇ ਕਰ

---

1. ਇਸ ਤੋਂ ਅਗੇ ਪੰਨਾ 188/ਅ ਤੋਂ 197/ਅ ਤਕ ਦਾ ਪਾਠ ਛਡ ਦਿੱਤਾ ਹੈ ਕਿਉਂਕਿ ਉਸ ਵਿਚ ਮਾਰਕੰਡੇ ਪੁਰਾਣ ਤੋਂ ਲਿਆ ਗਿਆ ਅਪ੍ਰਸੰਗਿਕ ਵਿਵਰਣ ਸੀ ।
2. *"ਤਿਸ ਕੀ ਕਛੁ ਗਿਣਤੀ ਹੀ ਨਹੀ......ਨਾਮ ਕੋ ਹੀ ਅੰਗੀਕਾਰ ਕਰੇ"*........ਇਹ ਪਾਠ ਭਾ. ਵਿ. 138 ਵਿਚ ਨਹੀਂ ਹੈ । ਇਸ ਦੀ ਥਾਂ ਤੇ ਇਹ ਪਾਠ ਹੈ—"ਗੁਰ ਕਹਤੇ ਹੈ ਜੋ ਪੁਰਖ ਏਕੁ ਗੁਰ ਬੁਧ ਹੂਆ ਹੂਆ ਅਰੁ ਪ੍ਰਸੰਨਤਾ ਕੇ ਯੁਕਤ ਹੂਆ ਹੂਆ ਗੋਬਿੰਦੁ ਨਾਮੁ ਕਾ ਕੀਰਤਨੁ ਕਰਤਾ ਹੈ, ਸੋ ਪੁਰਖ ਪਰਮ ਪਾਵਨ ਹੈ । ਅਰੁ ਉਹੀ ਧੰਨੁ ਪੁਰਖ ਹੈ । ਇਹ ਜੋ ਪ੍ਰਿਥਵੀ ਹੈ ਸੋ ਤਿਸ ਕੀ ਧਾਰੀ ਹੁਈ ਹੈ, ਜਿਸ ਨੇ ਨਾਰਾਇਣ, ਰਾਮ, ਹਰੀ, ਕ੍ਰਿਸਨ, ਲਛਮੀ, ਪਤਿ, ਗੋਰੀ ਰਮਣੁ ਸਿਵ ਇਤਆਦਕ ਨਾਮੋ ਕੋ ਨਿਰੰਤ੍ਰ ਮੁਖ ਸੇ ਉਚਾਰਣ ਕੀਆ ਹੈ ਤਿਸ ਨੇ ਆਪ ਸਹਤ ਕੋਟ ਕੁਲ ਕਾ ਉਦਾਰ ਕੀਆ ਹੈ । ਜਿਹ ਘਟਿ ਸਿਮਰਨ ਰਾਮ ਕੋ ਸੋ ਨਰੁ ਮੁਕਤਾ ਜਾਨੁ । ਤਿਹਿ ਨਰ ਹਰਿ ਅੰਤਰੁ ਨਹੀ ਨਾਨਕੁ ਸਾਚੀ ਮਾਨੁ ।" (ਭਾ. ਵਿ. 138. ਪੰ: 78/ੳ–ਅ) ।
3. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯ ।

ਨਾਮ ਜਪਣੇ ਵਾਲਾ ਚੌਵੀ ਸੈ ਏਕ ਕੁਲ ਕੋ ਤਾਰਤਾ ਹੈ—2401।

**ਨਨੁ**—ਅਨੰਨ ਮਨ ਹੋਇ ਕਰ ਸਚਾ ਨਾਮ ਜਪਣੇ ਵਾਲਾ ਕਿਆ ਚੌਵੀ ਸੈ ਏਕ ਕੁਲ ਕੋ ਹੀ ਤਾਰਤਾ ਹੈ ? ਨਾਮ ਕੀ ਮਹਿਮਾ ਤੁਮ ਨੇ ਏਤੀ ਹੀ ਜਾਣੀ।

ਤਿਸ ਕਾ ਉਤਰ—ਜੋ ਈਹਾਂ ਚੌਵੀ ਸੈ ਏਕ ਕਾ ਅਰਥ ਹੋਤਾ ਤੌ ਚੌਵੀ ਸੈ ਏਕ ਹੀ ਲਿਖਤੇ, ਚਾਰ ਵਾਰ ਸਪਤ ਸਪਤ ਕਾਹੇ ਕੋ ਲਿਖਤੇ। ਸਾਸਤ੍ਰੀ ਮ੍ਰਿਯਾਦਾ ਹੈ—ਜਹਾ ਏਕ ਬਹੁਤ ਵਾਰ ਲਿਖਾ ਜਾਤਾ ਹੈ, ਤਿਸ ਕਾ ਨਾਮ ਬੀਪਸਾ[1] ਹੋਤਾ ਹੈ। ਬੀਪਸਾ ਕਾ ਜੋ ਅਰਥ ਹੈ ਸੋ ਅਨੰਤ ਪ੍ਰਯਵਸਾਈ ਹੈ। ਬੀਪਸਾ ਕੇ ਅਰਥ ਕਾ ਕਛੁ ਅੰਤ ਨਹੀ। ਚਾਰ ਵਾਰ ਸਪਤ ਸਪਤ ਲਿਖਣੇ ਕਾ ਈਹਾਂ ਇਹ ਅਰਥ ਹੈ—ਅਨੰਨ ਮਨ ਹੋਇ ਕਰ ਸਦਾ ਹਰਿ ਕੀਰਤਨ ਕਰਣੇ ਵਾਲਾ ਅਨੰਤ ਕੁਲੋ ਕੋ ਤਾਰਤਾ ਹੈ, ਜਿਨ ਕੁਲੋ ਕੀ ਕਛੁ ਗਣਤੀ ਨਹੀ। ਸੋ ਅਨੰਤ ਕੁਲ ਕੌਣ ਸੇ ? ਸਾਸਤ੍ਰ ਮੋ ਲਿਖਤਾ ਹੈ—ਸੰਸਾਰ ਅਨਾਦਿ ਕਾਲ ਕਾ ਹੈ, ਤਿਸ ਵਿਖੇ ਜੀਵੋਂ ਨੇ ਅਨੰਤ ਜਨਮ ਪਾਏ। ਜੇਤੇ ਇਸ ਨੇ ਜਨਮ ਪਾਏ ਤੇਤੇ ਹੀ ਇਸ ਕੇ ਕੁਲ ਭੀ ਹੂਏ। ਅਨੰਨ ਮਨ ਹੋਇ ਕਰ ਸਦਾ ਨਾਮ ਜਪਣੇ ਵਾਲੀ ਤਿਨ ਸਰਬ ਕੁਲੋ ਕਾ ਉਧਾਰ ਕਰਤਾ ਹੈ। ਜਿਸ ਕੁਲ ਮੋ ਇਸ ਨੇ ਜਨਮ ਪਾਇਆ ਤਿਸ ਕੁਲ ਸਾਥ ਇਸ ਕਾ ਸੰਬੰਧ ਹੂਆ, ਤਿਸ ਕੋ ਤੋ ਤਾਰੇਗਾ ਹੀ। ਜਿਨ ਕਛੁ ਸੰਬੰਧ ਨਹੀ ਤਿਨ ਕੋ ਭੀ ਤਾਰਤਾ ਹੈ, ਸੋਈ ਕਹਿਤੇ ਹੈ।

'ਸੂਰਜ ਪੁਰਾਣ' ਮੋ ਲਿਖਾ ਹੈ, ਸੂਰਯ ਭਗਵਾਨ ਕਹਿਤੇ ਹੈ ਆਪਣੇ ਭਕਤੋ ਕੋ—ਮਹਾ ਦੇਵ, ਇਹ ਕਲਿਆਣ ਰੂਪਣੀ ਬਾਣੀ ਜਿਸ ਕੇ ਮੁਖ ਕਮਲ ਮੋ ਸਦਾ ਰਹਿਤੀ ਹੈ ਸੇ ਧੰਨ ਪੁਰਖ ਹੈ। ਸੋ ਤੋ ਔਰੋ ਕੋ ਭੀ ਪਵਿਤ੍ਰ ਕਰਤਾ ਹੈ। ਔਰ ਕਿਨ ਕੋ ? ਜੋ ਜੋ ਉਸ ਦੀ ਦ੍ਰਿਸਟਿ ਕੇ ਆਗੇ ਆਵਤੇ ਹੈ ਤਿਨ ਤਿਨ ਸਰਬ ਕੋ ਹੀ ਪਵਿਤ੍ਰ ਕਰ ਡਾਰਤਾ ਹੈ। ਜੋ ਮਹਾ ਪਾਪੋ ਕਰ (ਯੁਕਤ ਭੀ ਹੈ, 'ਹਰ' ਇਸ ਨਾਮ ਕੋ ਨਿਰੰਤ੍ਰ ਉਚਾਰਣ ਕਰਤਾ ਹੈ, ਐਸਾ ਪੁਰਖ ਸੁਧ ਅੰਤ : ਕਰਣ ਹੋਇ ਕਰ ਕਰ)[2] ਪੰਕਤਿ ਕੋ ਪਵ੍ਰਿਤ ਕਰਣੇ ਵਾਲਾ ਹੋਤਾ ਹੈ। ਜਬ ਤਕਰ[3] ਪਾਪ ਹੈ ਤਬ ਤਕਰ ਹੀ ਅਪਵਿਤ੍ਰ ਹੈ। ਅਰ ਤਬ ਤਕਰ ਭੀ ਆਵਾਗੌਣ ਭੀ ਹੈ। ਸਿਵ ਨਾਮ ਯੁਕਤਿ ਪੁਰਖ ਜਿਸ ਪੰਕਤਿ ਮੌਂ ਬੈਠਾ ਤਿਸ ਪੰਕਤਿ ਕੇ ਹੀ ਪਾਪ ਗਏ ਅਰਪੰਕਤਿ ਹੀ ਆਵਾਗੌਣ ਤੇ ਰਹਿਤ ਭਈ। 'ਪੰਚ ਪਰਵਾਨ' ਪਰ ਜੇਤੇ ਪ੍ਰਮਾਣ ਲਿਖੇ ਹੈ ਤੇ ਈਹਾਂ ਸਭ ਸਮਝ ਲੇਣੇ।[4]

ਜੋ ਅਨੰਨ ਮਨ ਹੋਇ ਕਰ ਨਾਮ ਜਪਤੇ ਹੈ ਤਿਨ ਪਰ ਪ੍ਰਮਾਣ ਕਹੇ। ਜੋ ਕ੍ਰਿਆ ਭ੍ਰਿਸਟਿ

---

1. ਕਾਰਜ ਦੀ ਨਿਰੰਤਰਤਾ ਸੂਚਿਤ ਕਰਨ ਲਈ ਸ਼ਬਦ ਦੀ ਆਵ੍ਰਿਤੀ; ਇਕ ਸ਼ਬਦ ਅਲੰਕਾਰ—ਜਿਥੇ ਆਦਰ, ਅਸਚਰਜ ਆਦਿ ਦਾ ਭਾਵ ਪ੍ਰਗਟ ਕਰਨ ਲਈ ਇਕ ਸ਼ਬਦ ਕਈ ਵਾਰ ਕਿਹਾ ਜਾਵੇ।
2. ਨਿਜੀ ਪੋਥੀ (ਪੰ: 226/ਅ)।
3. ਤਕ, ਤੀਕ।
4. ਇਥੋਂ ਅਗੇ ਤਿਨ ਪੰਕਤੀਆਂ ਕਟੀਆਂ ਹਨ। (ਇਹ ਭਾ. ਵਿ. 138 ਵਿਚ ਨਹੀਂ ਹਨ। ਇਨ੍ਹਾਂ ਵਿਚ ਕੁਝ ਵਿਵਾਦ ਪੂਰਣ ਕਥਨ ਸਨ।

(ਜਨਮੇ)[1] ਹੈ, ਜਿਨ ਕੌ ਕਰਮ ਧਰਮ ਕੋਈ ਭੀ ਨਹੀ ਅਰ ਨਾਮ ਤੌਂ ਜਪਤੇ ਹੈ, ਸੋ ਕੈਸੇ ਹੈ ? ਤਿਨ ਪਰ ਭੀ ਪ੍ਰਮਾਣ ਕਹਿਤੇ ਹੈਂ ।

'ਬ੍ਰਹਮ ਪੁਰਾਣ' ਮੋ ਲਿਖਾ ਹੈ— ਜੋ ਸਰਬ ਕਰਮ (ਧਰਮ)[2] ਤੇ ਭਰਸਟ ਹੂਏ ਹੈਂ, ਜਿਨ ਮੋਂ ਕਰਮ ਧਰਮ ਕੋਈ ਨਹੀ ਪਰੰਤੂ ਏਕ ਵਿਸਨੁ ਕਾ ਨਾਮ ਮੰਤ੍ਰ ਉਚਾਰਣ ਕਰਤੇ ਹੈ, ਐਸੇ ਪੁਰਖ ਸੁਖ ਕਰ ਕਰ ਜਿਸ ਗਤਿ ਕੌ ਪ੍ਰਾਪਤ ਹੋਤੇ ਹੈ ਤਿਸ ਗਤਿ ਕੌ ਸਭੀ ਧਰਮਾਤਮਾ ਸੁਖ ਕਰ ਕਰ ਨਹੀ ਪ੍ਰਾਪਤਿ ਹੋਇ ਸਕਤੇ । ਕਾਹੇ ਤੇ, ਧਰਮਾਤਮਾ ਤਬੀ ਤੌ ਉਤਮ ਗਤਿ ਕੌ ਪ੍ਰਾਪਤਿ ਹੋਵਹਿਗੇ ਜੋ ਧਰਮ ਕੌਂ ਸਾਧੇਗੇ । ਧਰਮ ਕਾ ਸਾਧਣਾ ਤੌ ਬਹੁਤ ਕਠਨ ਹੈ, ਇਹ ਵਾਰਤਾ ਆਰਤੀ ਕੀ ਟੀਕਾ ਮੋ ਨਿਰਣੈ ਕਰ ਕਰ ਲਿਖੀ ਹੈ । ਅਰ ਨਾਮ ਜਪਣੇ ਵਿਖੇ ਤੌ ਕਛੁ ਭੀ ਕਠਨਤਾ ਨਹੀ । ਤਾ ਤੇ ਸਰਬੋਤਮ ਮਾਨ ਕਰ ਨਾਮ ਕੌ ਹੀ ਅੰਗੀਕਾਰ ਕਰੇ ।

**ਸੋਰਠਾ:**

ਗੁਰ ਨਾਨਕ ਉਰਧਾਰ, ਆਨੰਦ ਘਨ ਟੀਕਾ ਕਰੀ ।
ਪਾਵੇ ਅਲਖ ਅਪਾਰ, ਜੋ ਇਸ ਪਰ ਦ੍ਰਿੜਤਾ ਕਰੇ ।

**ਚਤੁਖਪਦ:**

ਦਇਆ ਯੁਕਤਿ ਜੋ ਰਾਮ ਐਸੋ ਜਾ ਕੋ ਨਾਮ ਹੈ ।
ਨਾਮ ਸਦ੍ਰਿਸਟ[3] ਹੈ ਗਿਆਨ ਸੋ ਸਤਿਗੁਰ ਮੁਹਿ ਜਾਨਓ ।
ਗਿਆਨ ਸਦ੍ਰਿਸਟ ਹੈ ਦਾਨ ਚਿਦਾਨੰਦ ਅਦ੍ਵੈਤ ਘਨ ।
[4]ਤਾ ਚਰਨਨ ਉਰ ਠਾਨ ਅਨੰਦ ਘਨ ਵਰਨਨ ਕੀਓ ।[5]

**ਦੋਹਰਾ:**

ਸੰਮਤ ਪੁਰਾਣ ਸਤ ਅਰਧ ਸਤ ਯੁਗਮ ਅਧਿਕ ਹੈ ਜਾਸ ।
ਮੀਨ ਮਾਸ ਸੰਕਰ ਪੁਰ ਕੀਨੋ ਲਿਖਨ ਬਿਲਾਸ ।[6]

ਇਤ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮ ਦਯਾਲ ਸਿਖ ਆਨੰਦ-ਘਨ

---

1. ਨਿਜੀ ਪੋਥੀ (ਪੰ: 227/ੳ) ।
2. ਨਿਜੀ ਪੋਥੀ (ਪੰ: 227/ਅ) ।
3. ਸਮਾਨ. ਵਾਂਗ ।
4. ਉਨ੍ਹਾਂ ਦੇ ਚਰਣਾਂ ਨੂੰ ਹਿਰਦੇ ਵਿਚ ਧਾਰ ਕੇ ।
5. ਇਹ ਚਤੁਖਪਦ ਭਾ. ਵਿ. 138 ਵਿਚ ਨਹੀਂ ਹੈ ।
6. ਇਸ ਦੋਹਰੇ ਵਿਚ ਰਚਨਾ–ਕਾਲ ਅਤੇ ਰਚਨਾ–ਸਥਾਨ ਦਿੱਤੇ ਹਨ-–ਰਚਨਾ-–ਕਾਲ=ਸੰ: h 1852 ਬਿ. ਫਗਣ ਮਹੀਨਾ ।
ਰਚਨਾ–ਸਥਾਨ=ਸੰਕਰਪੁਰੀ ਅਰਥਾਤ ਕਾਸ਼ੀ ।

ਵਿਚਰਤਾ ਜਪ ਟੀਕਾ ਸਮਾਪਤ ।[1]

**ਦੋਹਰਾ:**

ਗੁਰ ਨਾਨਕ ਕ੍ਰਿਪਾ ਕਰੀ ਦਿਓ ਗਿਆਨ ਵਿਗਿਆਨ ।
ਜਪ ਪਰਮਾਰਥ ਦੀ ਪੋਥੀ ਲਿਖੀ ਜਸਾ ਸਿੰਘ ਸੁਜਾਨ ।17।[2]

---

1. ਗੁਰੂ ਨਾਨਕ ਦੀ ਵੰਸ ਵਿਚ ਪੈਦਾ ਹੋਏ ਦਸਵੇਂ ਪੁਰਖ ਸੀ ਗੁਰੂ ਰਾਮ ਦਯਾਲ ਦੇ ਸਿੱਖ ਆਨੰਦ ਘਨ ਨੇ 'ਜਪੁਜੀ' ਦਾ ਟੀਕਾ ਲਿਖ ਕੇ ਸਮਾਪਤ ਕੀਤੀ ।
2. ਲਿਖਾਰੀ ਦੀ ਵਾਕਫ਼ੀ ਇਸ ਦੋਹਰੇ ਵਿਚ ਦਿੱਤੀ ਗਈ ਹੈ ।

# ਟੀਕਾ ਆਰਤੀ

ੴ ਸ੍ਰੀ ਗੁਰਦੇਵ ਕੁਲ ਦੇਲਾ ਨਮ :

**ਦੋਹਰਾ** : ਵਿਘਨ[1] ਹਰਨ ਮੰਗਲ[2] ਕਰਨ, ਜਗ ਮੋ ਹਰਿ ਕੋ ਨਾਮ ।
ਆਨੰਦ ਘਨ ਜੋ ਜਨ ਜਪੇ, ਸਫਲ ਹੋਤ ਤਿਹ ਕਾਮ । 1 ।

**ਦੋਹਰਾ** : ਨਾਮ ਰਸਕ[3] ਸਤ ਸੰਗ ਯੁਤ[4], ਗੁਰ ਨਾਨਕ ਉਰਧਾਰ ।
ਪਰਮੇਸਵਰ ਕੋ ਵਚਨ ਲੇ, ਕਹੋ ਵੇਦ ਕੋ ਸਾਰ । 2 ।

**ਸੋਰਠਾ** : ਨਿਜ ਮਤ ਕੋ ਨਿਰਧਾਰ, ਨੀਰਾਂਜਨ ਗੁਰ ਗੁਰ ਕਰੀ ।
ਤਾ ਕੋ ਅਰਥ ਵਿਚਾਰ, ਆਨੰਦ ਘਨ ਟੀਕਾ ਕਰੇ । 3 ।

**ਕਵਿਤੁ** : ਥਾਲ ਮਧਿ ਦੀਪਨ ਕੀ ਪੰਕਿਤ ਜੋ ਜਲਾਇ ਕਰ,
ਮੋਤੀ ਭੀ ਧਰਹਿ ਬੀਚ ਧੂਪ ਕੋ ਧੁਖਾਤੇ ਹੈ ।
ਚਮਰ ਕੋ ਝਲਾਇ ਕਰ ਝਾਂਝਿ[5] ਕੋਂ ਬਜਾਇ ਕਰ,
ਫੂਲ ਭੀ ਚੜਾਇ ਕਰ ਸੰਖ ਭੀ ਬਜਾਤੇ ਹੈ ।
ਅਨਕ ਭਾਂਤਿ ਨ੍ਰਿਤਿ[6] ਗੀਤ ਬਾਜੇ ਬਜਾਇ ਕਰ,
ਆਰਤੀ ਕੋ ਨਾਮ ਲੈ ਲੇ ਲੋਕਨ ਰਿਝਾਤੇ ਹੈਂ ।
ਇਹ ਤੋ ਪਦਾਰਥ ਹਰਿ ਆਰਤੀ ਕੇ ਯੋਗ ਨਾਹਿ,
ਜੋ ਕੋ ਕਹੇ ਕਿਉ ਨ ਯੋਗ ਸੋਈ ਹੀ ਦਿਖਾਤੇ ਹੈ ।

---

1, ਰੋਕ, ਬਾਧਾ, ਕਠਿਨਾਈ ।
2. ਕਲਿਆਣ ।
3. ਰਸਿਕ, ਰਸ,-ਯੁਕਤ, ਸੁੰਦਰ, ਮਨੋਹਰ ।
4. ਸਹਿਤ, ਯੁਕਤ ।
5. ਛੈਣੇ ।
6. ਨਾਚ ।

## ਗਗਨ ਮੈਂ ਥਾਲੁ[1]

'ਗਗਨ' ਹੈ ਸ੍ਵਰੂਪ ਜਿਸ ਕਾ, ਸੋ ਕਹੀਏ, ਗਗਨ ਮੈ। ਗਗਨ ਸ੍ਵਰੂਪ ਕਿਸਾ ਕਾ ਹੈ ? ਗਗਨ ਜੈਸਾ ਗਗਨ ਹੀ ਤੋ ਹੈ ਅਰ ਸਾਗਰ ਜੈਸਾ ਸਾਗਰ ਹੈ ਔਰ ਕਿਆ ਕਹੀਏਗਾ। ਗਗਨ ਜੈਸਾ ਗਗਨ ਤੋ ਹੂਆ ਤਿਸ ਕਾ ਸ੍ਵਰੂਪ ਕਿਆ ? [2]ਅਵਕਾਸ ਕਾ ਦੇਣਾ ਇਹੀ ਅਕਾਸ ਕੀ ਸਚੀ ਕ੍ਰਿਆ ਹੈ। ਜਿਸ ਨੇ [3]ਚਤੁਰਦਸ ਭਵਨ ਕੋ ਇਸਥਾਨ ਦੀਆ ਹੈ ਅਰ ਆਪ ਜਿਉ ਕਾ ਤਿਉ ਬਚ ਰਹਾ ਹੈ, ਏਤਾ ਬਡਾ ਜੋ ਮਹਾਕਾਸ[4] ਹੈ ਸੋ ਤੇਰਾ ਥਾਲ। ਜੈਸਾ ਥਾਲ ਹੈ ਦੀਪਾਦਿਕ[5] ਭੀ ਤੋ ਤੈਸੇ ਹੀ ਚਾਹੀਏਗੇ, ਸੋਈ ਕਹਿਤੇ ਹੈ—

## ਰਵਿ ਚੰਦੁ ਦੀਪਕ ਬਨੇ

ਸੂਰਯ ਅਰ ਚੰਦ੍ਰਮਾ ਤੇਰੇ ਦੀਪਕ ਹੈਂ।

## ਤਾਰਿਕਾ ਮੰਡਲ ਜਨਕ ਮੋਤੀ।

ਤਾਰਿਓ ਕਾ ਮੰਡਲ ਤੇਰੇ ਮੋਤੀ ਹੈਂ। ਹੇ ਜਨਕ ! ਜਗਤ ਕੋ ਉਪਜਾਵਣੇ ਵਾਲੇ ਪਰਮੇਸਵਰ !

## ਧੂਪੁ ਮਲਆਨਲੋ

'ਅਨਲ' ਨਾਮ ਹੈ ਅਗਨਿ ਕਾ। ਅਗਨਿ ਇਹ ਜੋ ਧੂਮ[6] ਹੈ ਸੋ ਕਹੀਏ। 'ਆਨਮਲੈ' ਸੰਬੰਧੀ ਜੋ ਅਨਲ ਹੈ ਸੋ ਕਹੀਏ ਮਲਆਨਲ। ਮਲੇ[7] ਨਾਮਾਂ ਜੋ ਪਰਬਤ ਹੈ ਤਿਸ ਪਰ ਜੋ ਹੈ ਚੰਦਨ ਕਾ ਬਨ, ਤਿਸ ਕੋ ਲਗਾ ਜੋ ਹੈ ਅਨਲ ਅਗਨਿ, ਤਿਸ ਤੇ ਉਠਾ ਜੋ ਹੈ ਆਨਲ 'ਧੂਮ' ਸੋ ਤੇਰਾ ਧੂਪ ਹੈ। ਜੋ ਬਨਿ ਕੋ ਅਗਨਿ ਲਗੇ ਤਬੀ ਤੋ ਅਕਾਸ ਥਾਲ ਕੇ ਯੋਗ ਧੂਪ ਹੋਵੇ।

## ਪਵਣੁ ਚਵਰੋ ਕਰੇ

---

1. ਸੈਂ. ਪ ਲਾ. 2182 ਵਿਚ ਗੁਰਬਾਣੀ ਦਾ ਮੂਲ ਪਾਠ ਇਸ ਢੰਗ ਨਾਲ ਨਹੀਂ ਦਿੱਤਾ ਗਿਆ। ਉਥੇ ਪ੍ਰਕਰਣ ਦੇ ਨੇੜੇ ਤੇੜੇ ਪਤਰੇ ਦੇ ਵਿਚਕਾਰ ਲਾਲ ਸਿਆਹੀ ਨਾਲ ਗੁਰਬਾਣੀ ਦੀ ਤੁਕ ਲਿਖ ਦਿੱਤੀ ਗਈ ਹੈ, ਜਿਸ ਦਾ ਕਾਰਣ ਸਜਾਵਟ ਪ੍ਰਤੀਤ ਹੁੰਦਾ ਹੈ। ਇਸ ਸੰਬੰਧੀ 'ਸਿਧ ਗੋਸਟਿ' ਅਤੇ 'ਅਨੰਦ' ਦੇ ਟੀਕਿਆਂ ਦੀਆਂ ਮੁਢਲੀਆਂ, ਪਦ-ਟਿੱਪਣੀਆਂ ਵੀ ਵੇਖਣ ਯੋਗ ਹਨ।
2. ਖਾਲੀ ਥਾਂ ਦੇਣਾ।
3. ਚੌਦਾਂ ਲੋਕ, ਅਰਥਾਤ ਸਤ ਆਕਾਸ਼ ਲੋਕ (ਭੂ, ਭੁਵ, ਸ੍ਵ:, ਮਹ, ਜਨ, ਤਪ, ਸਤਜ) ਅਤੇ ਸਤ ਪਾਤਾਲ ਲੋਕ (ਅਤਲ, ਸੁਤਲ, ਵਿਤਲ, ਤਲਾਤਲ, ਮਹਾਤਲ, ਰਸਾਤਲ ਤੇ ਪਾਤਾਲ)।
4. ਮਹਾ+ਆਕਾਸ਼, ਮਹਾ ਆਕਾਸ।
5. ਦੀਪਕ+ਆਦਿਕ, ਦੀਪਕ ਆਦਿ।
6. ਸੈਂ. ਪ. ਲਾ. 2182 (ਪੰਨਾ 1/ਅ) ਤੇ ਇਥੇ ਪਾਠ 'ਧੂਪ' ਹੈ। 'ਧੂਮ' ਦਾ ਅਰਥ ਹੈ ਧੂੰਆਂ।
7. ਮਲਯ, ਦਖਣ ਭਾਰਤ ਦਾ ਇਕ ਪਰਬਤ ਜੋ ਸਤ ਕੁਲ ਪਰਬਤਾਂ ਦੇ ਅੰਤਰਗਤ ਹੈ ਅਤੇ ਜਿਸ ਉਤੇ ਚੰਦਨ ਦੇ ਬ੍ਰਿਛਾਂ ਦੀ ਬਹੁਤਾਤ ਹੈ।

ਪਵਨ ਤੇਰੇ ਤਾਂਈ ਚਮਰ ਕਰਤਾ ਹੈ।

**ਸਗਲ ਧਨਰਾਇ ਫੂਲੰਤ ਜੋਤੀ**

ਹੇ ਜੋਤੀ ਸਰੂਪ ਪ੍ਰਮੇਸਵਰ ! ਸੰਪੂਰਣ ਬਨਸਪਤੀ ਤੇਰੇ ਫਲ ਹੈਂ, ਪ੍ਰਿਥਵੀ ਤੇਰੇ ਚਰਣ ਹੈਂ, ਬਨਸਪਤੀ ਕੇ ਫੂਲ ਜੋ ਪ੍ਰਿਥਵੀ ਪਰ ਪੜਤੇ ਹੈਂ ਸੋ ਤੇਰੇ ਚਰਣੋਂ ਕੀ ਪੂਜਾ ਹੋਤੀ ਹੈ।

**ਕੈਸੀ ਆਰਤੀ ਹੋਇ ਭਾਵਖੰਡਨਾ ਤੇਰੀ ਆਰਤੀ।**
**ਅਨਹਤਾ ਸਬਦ ਵ ਜੰਤ ਭੇਰੀ। ਰਹਾਉ।**

ਅਨਾਹਦ ਸਬਦ ਤੇਰੇ ਬਾਜੇ ਬਾਜਤੇ ਹੈਂ। ਜਬ ਯੋਗੀ ਸਮਾਧਿ ਵਿਖੇ ਸਥਿਤਿ ਹੋਤਾ ਹੈ ਤਬ ਤਿਸ ਕੋ ਨਾਨਾ ਪ੍ਰਕਾਰ ਕੇ ਮ੍ਰਿਦੰਗ ਬੀਣ ਦਿਕੋਂ[1] ਕੇ ਸਬਦ ਸੁਣੀਤੇ ਹੈ, ਬਜਾਏ ਬਿਨਾ ਹੀ ਬਾਜਤੇ ਹੈਂ, ਇਸ ਕਾ ਨਾਮ 'ਅਨਾਹਦ ਸਬਦ' ਹੈ। ਜਿਸ ਕੇ ਯੋਗ ਕੇ ਕਿਸੀ ਅੰਸ ਕ ਕਿਸੀ ਲੇਸ ਕੋ ਲੇ ਕਰ ਯੋਗੀ ਅਨਾਹਦ ਸਬਦ ਸੁਣਤਾ ਹੈ ਐਸਾ ਜੋ ਮਹਾ ਯੋਗੀਸਵਰ ਪ੍ਰਮੇਸਵਰ ਹੈ ਤਿਸ ਕੇ ਤੋ ਸਦ ਹੀ ਅਨਾਹਦ ਸਬਦ ਹੋਤੇ ਹੀ ਰਹਿਤੇ ਹੈ। ਹੇ ਭਵਖੰਡਨਾ ! 'ਭਵ' ਨਾਮ ਹੈ ਸੰਸਾਰ ਕਾ, 'ਸੰਸਾਰ' ਨਾਮ ਹੈ ਆਵਾਗੌਣ ਕਾ। ਹੇ ਆਵਾਗੌਣ ਕੇ ਖੰਡਨ ਕਰਣੇ ਵਾਲੇ, ਮੁਕਤਿ ਕੇ ਦਾਤਾ ! ਤੇਰੀ ਆਰਤੀ ਕੈਸੇ ਹੋਵੇ ? ਕਾਹੇ ਤੇ, ਏਤਾ ਬਡਾ ਮਹਾਂਕਾਸ ਜਿਸ ਕਾ ਥਾਲ ਹੈ ਸੋ ਪੀਤਲ ਕੀ ਥਾਲੀ ਪਰ ਕਬ ਪ੍ਰਸੰਨ ਹੋਵੇਗਾ। ਸੂਰਯ, ਚੰਦ੍ਰਮਾ ਜਿਸ ਕੇ ਦੀਪਕ ਹੈ ਸੋ ਇਨ ਦੀਪਕੋਂ ਪਰ ਕੈਸੇ ਪ੍ਰਸੰਨ ਹੋਵੇਗਾ। ਤਾਰਿਓਂ ਕਾ ਮੰਡਲ ਜਿਸ ਕਾ ਮੋਤੀ ਹੈ, ਮਲਆਨ ਜਿਸ ਕਾ ਧੂਪ ਹੈ, ਪਵਨ ਜਿਸਕੋਂ ਚਮਰ ਕਰਤਾ ਹੈ, ਸੰਪੂਰਣ ਬਨਸਪਤੀ ਜਿਸ ਕੇ ਫੂਲ ਹੈਂ, ਅਨਾਹਦ ਸਬਦ ਜਿਸ ਕੇ ਬਾਜੇ ਬਾਜਤੇ ਹੈ, ਸੋ ਅਲਪ ਪਦਾਰਥੋਂ ਪਰ ਕੈਸੇ ਪ੍ਰਸੰਨ ਹੋਵੇਗਾ ? ਜੈਸੇ ਕਿਸੀ ਕੇ ਘਰ ਮੈ ਹਜਾਰੋਂ ਮਣ ਮਿਸਰੀ ਧਰੀ ਹੈ ਤਿਸ ਕੋ ਦੀਆ ਕਿਸੀ ਨੇ ਅਧੇਲਾ ਭਰ ਗੁੜ, ਤਿਸ ਪਰ ਤਿਸ ਕੀ ਪ੍ਰਸੰਨਤਾ ਕੈਸੇ ਹੋਵੇਗੀ ? ਏਤਾ ਕਹਿਣੇ ਤੇ ਇਹ ਸਿਧ ਹੂਆ—ਏਤੀ ਸਮਗ੍ਰੀ ਤੋ ਤੇਰੇ ਮੇਂ ਅਗੇ ਵਿਦਮਾਨ ਹੈ, ਹਮ ਕੌਣ ਪਦਾਰਥ ਸੋਂ ਤੇਰੀ ਆਰਤੀ ਕਰੈ, ਤੇਰੀ ਆਰਤੀ ਕੇ ਯੋਗ ਕੋਈ ਭੀ ਪਦਾਰਥ ਨਹੀਂ। 1।

ਲੇ ਕਰ ਚਲੇ ਤੇਰੀ ਆਰਤੀ ਕੋ, ਅਰ ਏਤਾ ਵਰਨਨ ਹੂਆ ਤੇਰੀ ਆਰਤੀ ਕੇ ਯੋਗ ਕੋਈ ਭੀ ਪਦਾਰਥ ਨਹੀਂ। ਅਰ ਸਾਸਤ੍ਰ ਮੋ ਲਿਖਤਾ ਹੈ—ਆਰਤੀ ਪ੍ਰਮੇਸਵਰ ਕੀ ਕਰੇ। ਸੋ ਕਰੀ ਤੋ ਚਾਹੀਏ, ਸਭੀ ਪਦਾਰਥ ਅਯੋਗ ਹੀ ਤੋ ਨਹੀਂ, ਕੋਈ ਪਦਾਰਥ ਤੋ ਪ੍ਰਮੇਸਵਰ ਕੀ ਆਰਤੀ ਕੇ ਯੋਗ ਭੀ ਹੋਵੇਗਾ। ਅਰ ਅਗੇ ਲਿਖਤੇ ਹੈਂ—

**ਸਹਸ ਤਵ ਨੈਨ ਨਨ**

ਇਸ ਕਾ ਤੋ ਆਰਤੀ ਕਾ ਆਪਸ ਮੋ ਕਛੁ ਸੰਬੰਧ ਹੀ ਨਹੀਂ ਪ੍ਰਤੀਤ ਹੋਤਾ, ਸੰਬੰਧ ਬਿਨਾ ਅਰਥ ਕੈਸੇ ਹੋਵੇਗਾ। ਤਾ ਤੇ ਸੰਬੰਧ ਕੇ ਮਿਲਾਵਣੇ ਕੇ ਨਿਮਿਤਿ ਅਰ ਆਰਤੀ ਕੇ ਯੋਗ ਪਦਾਰਥ

---

1. ਬੀਣਾ ਆਦਿਕ।

ਨਿਮਿਤਿ[1] ਤਿਨ ਕੀ ਗੁਦੜੀ ਬਣਾਓ, ਬਾਹਰ ਭੀਤਰ ਏਕ ਪ੍ਰਮੇਸਵਰ ਕੋਂ ਸਮਝ ਤਿਸੀ ਕਾ ਸੇਵਨ ਕਰੋ । ਖਟ ਦਰਸਨ ਕੋ ਏਕ ਪੰਥ ਪ੍ਰਮੇਸਵਰ ਰੂਪ ਹੀ ਜਾਣੋ ।

**ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ।**
**ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ । 9 ।**

ਹੇ ਪੁਰਖ ! ਜਬ ਇਸ [2]ਵਿਧੋ ਕਰ ਕਰ ਮਨ ਕੋ ਸਮਝਾਵੇਗਾ ਤਬ ਯਮ ਕੀਆ ਚੋਟਾ ਤੇ ਬਚਾਉ ਹੋਵੈਗਾ । ਹੇ ਨਾਨਕੁ ! ਜੇਤਾ ਮੈ ਨੈ ਕਹਾ ਹੈ, ਸਬ ਏਤਾ ਕਰੇਗਾ ਤਬ ਪ੍ਰਮੇਸਵਰ ਇਸ ਕੋ ਸਤਿਗੁਰ ਮਿਲਾਵੇਗਾ । ਗੁਰੋ ਕੇ ਮੁਖ ਤੇ ਸੁਣ ਕਰ ਸਮਝ ਕਰ ਜਬ ਬੋਲੇਗਾ ਤਬ ਯੋਗ ਕੀ ਯੁਕਤਿ ਕੋ ਪਾਵੇਗਾ । ਤਬੀ ਮੁਕਤਿ ਹੋਵੇਗਾ । ਜੇਤਾ ਮੈ ਨੇ ਵਰਨਨ ਕੀਆ ਹੈ, ਇਹ ਤੋ ਗੁਰੋਂ ਕੀ ਪ੍ਰਾਪਤਿ ਸਾਧਨ ਹੈ । ਮੁਕਤਿ ਕੀ ਪ੍ਰਾਪਤਿ ਕਾ ਸਾਧਨ ਗੁਰੋ ਕਾ ਉਪਦੇਸ ਹੀ ਹੈ । ਇਸ ਪਰ ਪ੍ਰਮੇਸਵਰ ਕਾ ਹੀ ਵਚਨ ਪ੍ਰਮਾਣ ਕਹਿਤੇ ਹੈਂ—ਅਨੇਕ ਜਨਮੋ ਕਰ ਕਰ[3] [4]ਸੰਸਿਧ ਹੂਆ ਹੂਆ ਤਿਸ ਤੇ ਉਪਰਾਂਤ ਪਰਮ ਗਤਿ ਕੋ ਪ੍ਰਾਪਤਿ ਹੋਤਾ ਹੈ । ਅਨੇਕ ਜਨਮੋ ਵਿਖੇ ਜਿਸ ਨੇ ਮੇਰਾ ਅਰਾਧਨ ਕੀਆ ਹੈ, ਤਿਸ ਕੋ ਮੈ ਸਤਿਗੁਰ ਕਾ ਮਿਲਾਪ ਦੇਤਾ ਹੋ । ਸੋਈ ਸਤਿਗੁਰ ਕਾ ਉਪਦੇਸ ਪਾਇ ਕਰ ਮੁਕਤਿ ਹੋਤਾ ਹੈ । 9 ।[5]

## ਪਉੜੀ 10

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ।**
**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ।**

ਅੰਤਰਿ ਮਨਿ ਵਿਖੇ ਤੋ ਸਬਦ ਨਾਮ ਜਪਤਾ ਰਹੇ ਅਰੁ ਮੁੰਦ੍ਰਾ ਜੋ ਹੈ, ਤਿਸ ਕੋ ਤੋ ਨਿਰੰਤਰ ਧਾਰਣ ਕਰੇ । ਮੁੰਦ੍ਰਾ ਕਾ ਤਿਆਗ ਕਬੀ ਹੀ ਨ ਹੋਣਾ ਪਾਵੇ । ਜਿਸ ਤੇ ਜਿਸ ਕੋ ਲਾਭ ਹੋਤਾ ਹੈ ਸੋ ਤਿਸੀ ਕਾ ਵਰਨਨ ਕਰਤਾ ਹੈ । ਗੋਰਖ ਨਾਥ ਕੋਂ ਤਾਂ ਮੁੰਦ੍ਰਾ ਤੇ ਹੀ ਲਾਭ ਹੂਆ, ਤਬੀ ਤੋ ਨਿਰੰਤਰ ਮੁੰਦ੍ਰਾ ਕਹਾ । ਮੁੰਦ੍ਰਾ ਕੋ ਧਾਰ ਕਰ 'ਮੈ' 'ਮੇਰੀ' ਇਹ ਮਮਤਾ ਜਿਸ ਨੇ ਦੂਰ ਕਰੀ ਹੈ; ਕਾਮ, ਕ੍ਰੋਧ ਅਹੰਕਾਰ ਕੋ ਜਿਸ ਨੇ [6]ਨਿਵਾਰਣ ਕੀਆ ਹੈ, ਤਿਸੀ ਕੋ ਪ੍ਰਮੇਸਵਰ ਨੇ ਗੁਰੋ ਕਾ ਮਿਲਾਪ ਕੀਆ ਹੈ,[7] ਤਿਸੀ ਕੋ ਸਤਿ ਅਸਤਿ ਕੀ ਸਮਝਿ ਪੜੀ ਹੈ ।

**ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ।**
**ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ । 10 ।**

1. ਲਈ, ਵਾਸਤੇ ।
2. ਵਿਧੀ ਕਰਕੇ, ਇਸ ਢੰਗ ਨਾਲ ।
3. ਕਰਕੇ ।
4. ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ ।
5. ਇਥੋਂ ਅਗੇ ਇਕ ਪੰਕਤੀ ਅਸੀਂ ਛਡੀ ਹੈ ।
6. ਰੋਕਿਆ ਹੈ, ਹਟਾਇਆ ਹੈ ।
7. ਤਿਸੀ ਕੋ......ਮਿਲਾਪ ਕੀਆ ਹੈ—ਇਹ ਪੰਕਤੀ ਸੈਂ. ਪ. ਲਾ. 2183 ਵਿਚ ਨਹੀਂ ਹੈ ।

ਖਿੰਥਾ, ਝੋਲੀ ਔਰ ਜੇਤੇ ਭੇਖ ਹੈ ਤਿਨੋ ਕਰ ਕਰ ਭਰਪੂਰ ਹੀ ਹੈ, ਤੌ ਭੀ ਤਰੇਗਾ ਤੌ ਨਹੀ। ਤਾਰਣੇ ਵਾਲਾ ਤੋ ਹਰਿ ਨਾਮ ਹੀ ਹੈ। ਤਾਂ ਤੇ ਭੇਖ ਧਾਰਣੇ ਕਾ ਇਹੀ ਧਰਮ ਹੈ। ਹਰਿ ਨਾਮ ਜਪੇਗਾ ਤਬੀ ਤੋ ਨਿਸਤਾਰਾ ਹੋਵੇਗਾ। ਪ੍ਰਮੇਸਵਰ ਜੋ ਸਚਾ ਹੈ ਸਚਿਓਂ ਨਾਮੋ ਕਰ ਕਰ[1] ਸਚਾ ਹੈ। ਜੋ ਗੁਰੋ ਕਾ ਉਪਦੇਸ ਮਾਨ ਕਰ ਨਾਮ ਜਪਤਾ ਹੈ ਸੋ ਸਤਿ ਰੂਪ ਪ੍ਰਮੇਸਵਰ ਹੀ ਹੋਇ ਜਾਤਾ ਹੈ। ਖਰੀ ਬਾਤਿ ਤੋ ਗੁਰੋ ਕਾ ਉਪਦੇਸ ਹੀ ਹੈ, ਤਾਂ ਤੇ ਪ੍ਰਮੇਸਵਰ ਖਰੇ ਖੋਟੇ ਕੀ ਹੀ ਪਰੀਖਿਆ ਕਰਤਾ ਹੈ। 10 ।[2]

## ਪਉੜੀ 11

**ਊਂਧਉ ਖਪਰੁ ਪੰਚਭੂ ਟੋਪੀ। ਕਾਂਇਆ ਕੜਾਸਣੁ ਮਨੁ ਜਾਗੋਟੀ।**
**ਸਤੁ ਸੰਤੋਖੁ ਸੰਜਮੁ ਹੈ ਨਾਲਿ। ਨਾਨਕ ਗੁਰਮੁਖਿ ਨਾਮੁ ਸਮਾਲਿ ।11।**

ਹੇ ਨਾਨਕ! 'ਖਪਰ' ਜੋ ਹੈ ਆਪਣਾ 'ਕੰਠ' ਤਿਸ ਕੋ ਨੀਚੇ ਰਖੇ। ਭੂਮ ਕੀ ਓਰਿ[3] ਹੀ ਦ੍ਰਿਸਟਿ ਰਹੇ। [4]ਪਗੋ ਤਲੇ ਆਇ ਕਰ ਜੀਵ ਨ ਮਰੇ। ਅਰੁ ਪੰਚ ਭੂਤੋ ਕੀ ਟੋਪੀ ਕਰੇ। ਜੋ ਸਿਰ ਪਰ ਧੂਲਿ ਪੜਤੀ ਹੈ ਤੌ ਪੜੋ, ਮੇਘ ਬਰਸਤਾ ਹੈ ਤੌ ਬਰਖੋ, ਪਵਨ ਲਾਗਤਾ ਹੈ ਤੌ ਲਗੋ, ਧੂਪ ਪੜਤੀ ਹੈ ਤੌ ਪੜੋ। ਅਕਾਸ ਤੋ ਅਗੇ ਹੀ ਕੁਲਾਹ[5] ਬਣ ਰਹਾ ਹੈ। ਅਰ 'ਕਾਇਆ' ਜੋ ਹੈ ਆਪਣਾ ਸਰੀਰ, ਤਿਸੀ ਕੋ ਕਰੜਾ ਆਸਣ ਕਰੇ। ਕੰਕਰੋ ਮੋ ਪੜਾ ਹੈ ਅਥਵਾ ਕੀਚੜ ਮੋ ਪੜਾ ਹੈ, ਸਰੀਰ ਕੇ ਸੁਖ ਨਿਮਿਤ ਕਛੁ ਵਿਛਾਵਣਾ ਨ ਚਾਹੇ। ਅਰ ਮਨ ਕੋ ਜਾਗੋਟੀ ਕਰੇ। ਮਨ ਸਦਾ ਹੀ ਜਾਗਤਾ ਰਹੇ, [6]ਅਸਤ ਵਿਅਸਤ ਨ ਹੋਣਾ ਪਾਵੇ। ਸਤੁ, ਸੰਤੋਖ, ਸੰਜਮ ਇਨ ਕੌ ਭੀ ਸਦਾ ਧਾਰਣ ਕਰੇ। ਜਬ ਐਸਾ ਹੋਵੇਗਾ ਤਬ ਪ੍ਰਮੇਸਵਰ ਇਸ ਕੋ ਸਤਿ ਗੁਰੂ ਮਿਲਾਵੇਗਾ। ਤਬ ਗੁਰੋ ਕੇ ਮੁਖ ਤੇ ਨਾਮ ਕਾ ਉਪਦੇਸ ਪਾਇ ਕਰ ਮੁਕਤਿ ਹੋਵੇਗਾ।

**ਨਨੁ**[7]—ਗੋਰਖ ਨਾਥ ਜੀ ਨੇ ਗੁਰੋ ਕੀ ਪ੍ਰਾਪਤਿ ਕੇ ਨਿਮਿਤ[8] ਐਸੇ ਕਠਨਿ ਸਾਧਨ ਕਹੇ। ਜੇਤੇ ਜਗਤ ਕੇ ਲੋਕ ਹੈ ਤਿਨ ਕੇ ਗੁਰ ਭੀ ਤੋ ਨਾਮ ਕਾ ਹੀ ਉਪਦੇਸ ਕਰਤੇ ਹੈ। ਕਿਆ ਸੋ ਨਾਮ ਜਪ ਕਰ ਕ੍ਰਿਤਾਰਥ[9] ਹੋਵੇਗੇ?

---

1. ਕਰਕੇ।
2. ਇਥੋਂ ਅਗੇ ਇਕ ਅਪ੍ਰਸੰਗਿਕ ਪੰਕਤੀ ਛਡੀ ਹੈ।
3. ਵਲ।
4. ਪੈਰਾਂ ਤਲੇ।
5. ਫ਼ਾਰਸੀ ਸ਼ਬਦ। ਉਚੀ ਨੋਕ ਵਾਲੀ ਟੋਪੀ ਜਿਸ ਨੂੰ ਈਰਾਨ ਅਤੇ ਅਫ਼ਗਾਨਿਸਤਾਨ ਦੇ ਲੋਕ ਪਗੜੀ ਦੇ ਹੇਠਾਂ ਪਾਉਂਦੇ ਹਨ। ਟੋਪੀ।
6. ਅਵਿਵਸਥਿਤ ਜਾਂ ਅਸੰਤੁਲਿਤ।
7. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਜਯ।
8. ਲਈ, ਵਾਸਤੇ।
9. ਸਫਲ ਮਨੋਰਥ, ਮਨੋਰਥ ਵਿਚ ਸਫਲ।

ਤਿਸ ਕਾ ਉਤਰ—'ਕਾਚੇ ਗੁਰ ਤੇ ਮੁਕਤਿ ਨ ਹੂਆ ।'[1] 'ਵਾਇਨ ਚੇਲੇ ਨਚਨਿ ਗੁਰ ।'[2] ਇਸ ਕੇ ਆਦ ਅੰਤ ਭਲੀ ਪ੍ਰਕਾਰ ਕੇ ਕਚੇ ਪਕੇ ਗੁਰੋ ਕਾ ਨਿਰਣੈ ਕੀਆ ਹੈ, ਸੋ ਸਮਝ ਲੇਣਾ[3] । 11 । ਬਾਬਾ ਨਾਨਕ ਕੇ ਪ੍ਰਸਨ ਕਾ ਉਤਰ ਗੋਰਖ ਨਾਥ ਨੇ ਕਹਾ, ਅਬ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 12

**ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ । ਕਵਨੁ ਸੁ ਅੰਤਰਿ ਬਾਹਰਿ ਜੁਗਤਾ ।**
**ਕਵਨੁ ਸੁ ਆਵੈ ਕਵਨੁ ਸੁ ਜਾਇ । ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ । 12 ।**

ਸੋ ਕਵਨੁ ਹੈ ਜੋ ਗੁਪਤ ਹੈ, (ਸੋ ਕਵਨੁ ਹੈ ਜੋ ਮੁਕਤ ਹੈ ਅਰ ਸੋ ਕਵਨੁ ਹੈ)[4] ਜੋ ਅੰਤਰ ਬਾਹਰ ਮਿਲਾ ਹੂਆ ਹੈ । ਸੋ ਕਵਨੁ ਹੈ ਜੋ ਆਵਤਾ ਹੈ, ਸੋ ਕਵਨੁ ਹੈ ਜੋ ਜਾਤਾ ਹੈ । ਜੋ ਤੀਨੋ ਭਵਨੋ ਵਿਖੇ ਸਮਾਇ ਰਹਾ ਹੈ ਸੋ ਕਵਨੁ ਹੈ । 12 । ਗੋਰਖ ਨਾਥ ਜੀ ਕੇ ਪ੍ਰਸਨੋ ਕੇ ਉਤਰ ਬਾਬਾ ਨਾਨਕ ਕਹਿਤੇ ਹੈ ।

## ਪਉੜੀ 13

**ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ । ਅੰਤਰਿ ਬਾਹਰਿ ਸਬਦ ਸੁ ਜੁਗਤਾ ।**
**ਮਨਮੁਖਿ ਬਿਨਸੈ ਆਵੈ ਜਾਇ । ਨਾਨਕ ਗੁਰਮੁਖਿ ਸਾਚਿ ਸਮਾਇ । 13 ।**

ਸਰਬ ਸਾਸਤ੍ਰ ਪੁਰਾਣ ਮੇ ਲਿਖਿਤਾ ਹੈ—ਪ੍ਰਮੇਸਵਰ ਸਰਬ ਘਟੋ ਵਿਖੇ ਵਿਰਾਜਮਾਨ ਹੈ । ਜੋ ਪ੍ਰਮੇਸਵਰ ਸਰਬ ਘਟੋ ਵਿਖੇ ਗੁਪਤ ਹੈ ਤਬੀ ਲੋਕ ਨਾਨਾ ਬਕਬਾਦ ਮੇ ਪੜੇ ਹੈਂ । ਜੋ ਪ੍ਰਗਟ ਹੋਤਾ ਤੋ ਏਕ ਹੀ ਵਾਰਤਾ ਹੋਤੀ, ਦੂਸਰੀ ਨ ਹੋਣੀ ਪਾਵਤੀ । ਗੁਰੋ ਕੇ ਮੁਖ ਤੇ ਸੁਣ ਕਰ ਜਿਸ ਨੇ ਏਕ ਨਿਸਚੈ ਕੀਆ ਹੈ, ਸੋਈ ਮੁਕਤਿ ਹੈ । ਸਾਸਤ੍ਰ ਪੁਰਾਣ ਕਾ ਵਚਨ ਜਿਸ ਕੋ ਅੰਤਰਿ ਬਾਹਰ ਕਹਿਤਾ ਹੈ, ਸੋ ਪ੍ਰਮੇਸਵਰ ਹੀ ਅੰਤਰ ਬਾਹਰ ਹੈ, ਸੋਈ ਤੀਨੋ ਭਵਨੋ ਵਿਖੇ ਹੀ ਵਿਆਪ ਰਹਾ ਹੈ । ਮਨੁਮੁਖ ਹੀ ਬਿਨਸਿਤਾ[5] ਹੈ, ਸੋਈ ਆਵਤਾ ਜਾਤਾ ਹੈ । ਜੋ ਗਰਮੁਖਿ ਹੈ, ਸੋ ਸਤਿ ਰੂਪ ਪ੍ਰਮੇਸਵਰ ਵਿਖੇ ਹੀ ਸਮਾਇ ਰਹਤਾ ਹੈ । 13 । ਗੋਰਖ ਨਾਥ ਜੀ ਔਰ ਪ੍ਰਸ਼ਨ ਕਰਤੇ ਹੈ ।

## ਪਉੜੀ 14

**ਕਿਉਕਰਿ ਬਾਧਾ ਸਰਪਨਿ ਖਾਧਾ । ਕਿਉਕਰਿ ਖੋਇਆ ਕਿਉਕਰਿ ਲਾਧਾ ।**
**ਕਿਉਕਰਿ ਨਿਰਮਲੁ ਕਿਉਕਰਿ ਅੰਧਿਆਰਾ । ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ।14।**

1. ਰਾਮਕਲੀ ਮ: 1, (ਆਦਿ ਗ੍ਰੰਥ, ਪੰਨਾ 932) ।
2. ਆਸਾ ਦੀ ਵਾਰ ਮ: 1, (ਆਦਿ ਗ੍ਰੰਥ, ਪੰਨਾ 465) ।
3. ਇਹ ਪ੍ਰਸੰਗ 'ਆਸਾ ਦੀ ਵਾਰ' ਦਾ ਹੈ, ਪਰ ਸੁਆਮੀ ਆਨੰਦ-ਘਨ ਕ੍ਰਿਤ ਇਸ ਵਾਰ ਦਾ ਟੀ ਹੁਣ ਉਪਲਬਧ ਨਹੀਂ ਹੈ ;
4. ਸੈਂ. ਪ. ਲਾ. 2183 (ਪੰਨਾ 8/ੳ) ।
5. ਨਾਸ ਹੁੰਦਾ ਹੈ, ਨਸ਼ਟ ਹੁੰਦਾ ਹੈ ।

ਇਹ ਜੀਵ ਕਿਉ ਕਰ ਬਾਧਾ ਗਇਆ, ਜੋ ਮਿਤੁ[1] ਰੂਪ ਸਰਪਣੀ ਖਾਇ ਗਈ। ਇਹੀ ਸਾਸਤ੍ਰ ਪੁਰਾਣੋ ਮੇ ਲਿਖਿਤਾ ਹੈ—ਪ੍ਰਮੇਸਵਰ ਸਰਬ ਕਾ ਆਪਣਾ ਆਪੁ ਹੈ। ਜੋ ਆਪਣਾ ਆਪ ਕੈਸੇ ਖੋਇਆ ਗਇਆ ? ਜੀਵ ਕੈਸੇ ਬਣਾ ? ਫੇਰ ਜੀਵ ਤੇ ਬ੍ਰਹਮ ਕੈਸੇ ਹੂਆ ? ਨਿਰਮਲ ਕੈਸੇ ਹੋਤਾ ਹੈ ? ਅੰਧਿਆਰਾ ਕੈਸੇ ਹੋਤਾ ਹੈ ? ਇਸ ਤਤ ਕੋ ਜੋ ਵੀਚਾਰੇਗਾ ਸੋ ਹਮਾਰਾ ਗੁਰੂ ਹੈ। 14। ਗੋਰਖ ਨਾਥ ਕੇ ਪ੍ਰਸਨੋ ਕੇ ਉਤਰ ਬਾਬਾ ਨਾਨਕ ਕਹਿਤੇ ਹੈ।

## ਪਉੜੀ 15

**ਦੁਰਮਤਿ ਬਾਧਾ ਸਰਪਨਿ ਖਾਧਾ। ਮਨਮੁਖਿ ਖੋਇਆ ਗੁਰਮੁਖਿ ਲਾਧਾ।**
**ਸਤਿਗੁਰੁ ਮਿਲੈ ਅੰਧੇਰਾ ਜਾਇ। ਨਾਨਕ ਹਉਮੈ ਮੇਟਿ ਸਮਾਇ। 15।**

ਆਪਣਾ ਆਪੁ ਜੋ ਬ੍ਰਹਮ ਥਾ ਤਿਸ ਕੋ ਦੁਰਮਤਿ ਨੇ ਬਾਧਿ ਲੀਆ। ਦੁਰਮਤਿ ਕਾ ਬਾਧਾ ਹੂਆ ਚੌਰਾਸੀ ਮੇ ਪੜਾ ਭਟਕਤਾ ਹੈ। ਮ੍ਰਿਤੂ ਰੂਪੀ ਸਰਪਣੀ ਇਸ ਕੋਂ ਵਾਰੰਵਾਰ ਪੜੀ ਖਾਤੀ (ਹੈ)[2]। ਮਨਮਖਾ ਨੇ ਆਪਣਾ ਆਪੁ ਬ੍ਰਹਮ ਖੋਇ ਡਾਰਿਆ, ਜੀਵ ਹੋਇ ਗਇਆ। ਗੁਰਮੁਖਾ ਨੇ ਲਭ ਲੀਆ (ਹੈ)[3], ਫੇਰ ਜੀਵ ਤੇ ਬ੍ਰਹਮ ਹੂਆ। ਜਬ ਇਸ ਕੋ ਸਤਿ ਪੁਰਖ ਕਾ ਗਿਯਾਤਾ[4] ਗੁਰੂ ਮਿਲੇਗਾ ਤਬੀ ਇਸ ਕਾ ਅਗਿਯਾਨ ਰੂਪੀ ਅੰਧਕਾਰ ਜਾਏਗਾ। ਜਬ ਅੰਧਕਾਰ ਗਇਆ ਤਬ ਇਹ ਹਉਮੈ ਕੋ ਮਿਟਾਇ ਦੇਵੇਗਾ। ਹਉਮੈ ਨੇ ਹੀ ਤੋ ਜੀਵ ਕੀਆ ਥਾ। ਜਬ ਹਉਮੈ ਮਿਟੀ ਤਬ ਇਹ ਬ੍ਰਹਮ ਵਿਖੇ ਹੀ ਸਮਾਇ ਜਾਏਗਾ। ਇਸ ਪਰ ਪ੍ਰਮਾਣ ਕਹਿਤਾ ਹੋ।

'ਕੂਰਮ ਪੁਰਾਣ' ਵਰਨੰ। ਜਬ ਪ੍ਰਮੇਸਵਰ ਨੇ ਆਦਿ ਹੀ ਸ੍ਰਿਸਟਿ ਰਚੀ ਸੋ ਸ੍ਰਿਸਟਿ ਕੈਸੀ ਉਪਜੀ ? ਕੇਵਲ ਬ੍ਰਹਮ ਰੂਪ। ਜਿਨ ਕੋ ਕਛੂ ਭੀ ਨਹੀ ਵਾਸਨਾ[5] ਫੁਰੀ। ਸਰੀਰ ਧਾਰੇ ਕਾ ਧਰਮ ਹੈ, ਜਬ ਤਿਨ ਕੋ ਭੂਖ ਪਿਆਸ ਲਗੇ ਤਬ ਅਨੇਕ ਪ੍ਰਕਾਰ ਕੇ ਭੋਜਨ ਬਣੇ ਬਣਾਏ ਹੀ ਤਿਨ ਕੋ ਪ੍ਰਾਪਤਿ ਹੋਵਹਿ। ਜਬ ਸੀਤ[6] ਹੋਵੇ ਤਬ ਵਸਤ੍ਰ ਉਸਨ[7] ਹੋਵੇ, [8]ਤਬੀ ਸੀਤਲ ਜਲ ਪਵਨ। ਜਬ [9]ਕਾਮ ਚੇਸਟਾ ਹੋਵੇ ਤਬ ਇਸਤ੍ਰੀ ਕੋ ਪੁਰਖ, ਪੁਰਖ ਕੋਂ ਇਸਤ੍ਰੀ। ਇਸ ਪ੍ਰਕਾਰ ਜਬ ਕੇਤਾ ਏਕ ਕਾਲ ਤਿਨੋ ਕੋ [10]ਵਿਤੀਤ ਭਇਆ ਤਬ ਤਿਨ ਕੋ ਇਹ ਬੁਧਿ ਉਪਜੀ—ਇਸ ਭੋਜਨ ਕਾ ਸ੍ਵਾਦ

1. ਮੌਤ।
2. ਸੈਂ. ਪ. ਲਾ. 2183 (ਪੰਨਾ 8/ਅ)।
3. ਸੈਂ. ਪ. ਲਾ. 2183 (ਪੰਨਾ 8/ਅ)।
4. ਜਾਨਣ ਵਾਲਾ, ਗਿਆਨ ਰਖਣ ਵਾਲਾ।
5. ਇੱਛਾ, ਕਾਮਨਾ, ਚਾਹ।
6. ਸਰਦੀ, ਠੰਡ।
7. ਗਰਮ, ਜਿਨ੍ਹਾਂ ਨਾਲ ਸਰਦੀ ਤੋਂ ਬਚਿਆ ਜਾ ਸਕੇ।
8. ਇਸ ਤੋਂ ਪਹਿਲਾਂ ਕੁਝ ਸ਼ਬਦ ਲੁਪਤ ਮਾਲੂਮ ਹੁੰਦੇ ਹਨ, ਚਾਹੀਦਾ ਸੀ—'ਜਬ ਉਸਨ ਹੋਵੇ ਤਬੀ ਸੀਤਲ ਜਲ ਪਵਨਾ'।
9. ਮਨ ਦੀ ਕਾਮ ਅਵਸਥਾ ਜਾਂ ਭਾਵ ਨੂੰ ਦਸਣ ਵਾਲੀ ਗਤੀ, ਭਾਵ-ਭੰਗੀ।
10. ਬੀਤਿਆ, ਗੁਜ਼ਰਿਆ।

ਹਛਾ ਹੈ, ਇਹ ਨਹੀ ਹੈ ਹਛਾ; ਹਮ ਇਸੀ ਕੋ ਭੋਜਨ ਕਰੇਗੇ, ਇਸ ਕੋ ਨਹੀ ਖਾਤੇ। ਜਬ ਇਹ ਬੁਧਿ ਉਪਜੀ ਤਬ ਆਪ ਸੇ ਆਪ ਜੋ ਆਵਤਾ ਥਾ ਸੋ ਆਵਣਾ ਰਹਿ ਗਇਆ। ਫੇਰ ਸਭ ਕਛੁ ਬ੍ਰਿਖੋਂ ਸਾਥ ਲਾਗਾ ਲਾਗਣੇ। ਤਬ ਆਪ ਹੀ ਉਤਾਰ ਉਤਾਰ ਲਾਗੇ ਖਾਣੇ। ਜਬ ਕੇਤਾ ਏਕ ਕਾਲ ਇਸ ਪ੍ਰਕਾਰ ਵਿਤੀਤ ਭਇਆ ਤਬ ਇਨ ਕੋ ਮਮਤਾ ਉਪਜੀ—ਇਹ ਬ੍ਰਿਖ ਹਮਾਰਾ ਹੈ, ਇਸ ਕੇ ਨਿਕਟਿ ਤੁਮ ਮਤ ਆਵੋ, ਔਰ ਜਾਗਾ ਜਾਓ। ਜਬ ਮਮਤਾ ਉਪਜੀ ਤਬ ਬ੍ਰਿਖ ਸਾਥ ਭੀ ਲਾਗਣਾ ਰਹਿ ਗਇਆ। ਫੇਰ ਆਪ ਖੇਤ ਲਾਗੇ ਕਰਣੇ। ਆਪ ਹੀ ਕਰਤੇ ਹੈ ਆਪ ਹੀ ਖਾਤੇ ਹੈ, ਕਿਸੀ ਕੋ ਕੋਈ ਪੂਛਤਾ ਨਹੀ। ਜਬ ਕੇਤਾ ਏਕ ਕਾਲ ਇਸ ਪ੍ਰਕਾਰ ਵਿਤੀਤ ਭਇਆ ਤਬ ਤਿਨ ਕੋ ਦੁਰਮਤਿ ਉਪਜੀ। ਨਿਰਬਲ ਕੋ ਬਲਵਾਨ ਲੂਟ ਮਾਰ ਡਾਰੇ। ਇਸ ਪ੍ਰਕਾਰ ਸਭੀ ਪ੍ਰਸਪਰ ਘੋਰ ਪਾਪੀ ਹੋਇ ਗਏ। ਤਬ ਪ੍ਰਮੇਸਵਰ ਨੇ ਸਾਸਤ੍ਰ ਰਚਾ ਅਰ ਸੂੰਭੂ[1] ਮਨੁ[2] ਰਾਜਾ ਰਚਾ। ਤਿਸ ਕੌ ਇਹੀ ਆਗਿਆ ਕਰੀ—ਸਾਸਤ੍ਰ ਕੇ ਅਨੁਸਾਰ ਸਭ ਕੋ ਆਪਣੇ ਆਪਣੇ ਧਰਮ ਵਿਖੇ ਚਲਾਓ। ਤਬ ਰਾਜਾ ਨੇ ਸਰਬ ਧਰਮ ਕੀ ਮ੍ਰਿਯਾਦਾ ਸਥਾਪਨ ਕਰੀ। ਅਬ ਇਸ ਕੋ ਵੀਚਾਰ ਕਰ ਕਰ ਦੇਖਾ ਚਾਹੀਏ। ਇਸ ਭੋਜਨ ਕਾ ਸ੍ਵਾਦ ਹਛਾ ਹੈ, ਹਮ ਇਸੀ ਕੋ ਖਾਏਗਾ, ਇਸ ਕੋ ਨਹੀ ਖਾਤੇ; ਮਨਮੁਖਾ ਨੇ ਹੀ ਇਹ ਵਾਰਤਾ ਕਰੀ। ਜੋ ਮਨ ਕੀ ਖੁਸੀ ਕਰੇ, ਸੋਈ ਮਨਮੁਖ[3]। ਗੁਰੋ ਕਾ ਕਹਾ ਕਰੇ, ਸੋਈ ਗੁਰਮੁਖ। ਮਨਮੁਖੋ ਨੇ ਹੀ ਤੋ ਆਪਣਾ ਆਪੁ ਬ੍ਰਹਮ ਖੋਇ ਡਾਰਿਆ, ਅਲਪ[4] ਜੀਵ ਹੋਇ ਗਏ। ਜੋ ਗੁਰੋ ਕਾ ਕਹਿਆ ਕਰੇਗੇ ਸੋ ਬ੍ਰਹਮ ਰੂਪ ਹੀ ਹੋਇ ਜਾਵੇਗੇ। 15।

**ਨਨੁ**[5]—ਗੁਰੋ ਕੇ ਵਚਨ ਮਾਨਣੇ ਤੇ ਕੈਸੇ ਬ੍ਰਹਮ ਰੂਪ ਹੋਵਹਿਗੇ ?
ਤਿਸੀ ਕਾ ਉਤਰ ਕਹਿਤੇ ਹੈ—

## ਪਉੜੀ 16

**ਸੁੰਨ ਨਿਰੰਤਰਿ ਦੀਜੈ ਬੰਧੁ। ਉਡੈ ਨ ਹੰਸਾ ਪੜੈ ਨ ਕੰਧੁ।**
**ਸਹਜ ਗੁਫਾ ਘਰੁ ਜਾਣੈ ਸਾਚਾ। ਨਾਨਕ ਸਾਚੇ ਭਾਵੈ ਸਾਚਾ। 16।**

'ਸੁੰਨ' ਨਾਮ ਹੈ ਸਮਾਧਿ ਕਾ। ਸਮਾਧਿ ਵਿਖੇ ਮਨ ਕੋ ਨਿਰੰਤਰ ਬਾਂਧੀਏ। ਤਬ ਹੰਸ ਜੋ ਹੈ ਮਨ, ਸੋ ਪਦਾਰਥੋ ਕੀ ਓਰ[6] ਉਡ ਕਰ ਨਾ ਜਾਏਗਾ। ਤਬ ਮਨ ਕੋ ਕੰਪ[7] ਨ ਪੜੇਗਾ, ਕਲੰਕ

1. स्वयंभू=ਆਪਣੇ ਆਪ ਹੋਣ ਵਾਲਾ।
2. ਭਾਗਵਤ ਪੁਰਾਣ (ਸਕੰਧ 2/7/20) ਵਿਚ ਮਨੁ ਵਿਸ਼ਨੂੰ ਦੇ ਅਵਤਾਰ ਰੂਪ ਵਿਚ ਪ੍ਰਸਿੱਧ ਹੈ। ਉਹ ਨਿਹਕੰਟਕ ਰਾਜ ਕਰਨ ਵਾਲਾ ਸ੍ਰੇਸ਼ਠ ਚਰਿਤ੍ਰ ਵਾਲਾ ਅਤੇ ਭੂਮੀ ਉਤੇ ਭਾਰ ਬਣੇ ਹੋਏ ਰਾਜਿਆਂ ਦਾ ਨਾਸ਼ ਕਰਨ ਵਾਲਾ ਵੀ ਹੈ। ਉਂਜ ਇਹ ਬ੍ਰਹਮਾ ਦਾ ਮਾਨਸ ਪੁਤਰ ਆਦਿ ਪ੍ਰਜਾਪਤੀ ਅਤੇ ਮਨੁ ਸੰਮ੍ਰਿਤੀ ਦਾ ਕਰਤਾ ਮੰਨਿਆ ਜਾਂਦਾ ਹੈ।
3. 'ਮਨਮੁਖ' ਪਾਠ ਸੈਂ.ਪ. ਲਾ. 2183 (ਪੰ: 9/ਅ) ਤੋਂ ਲਿਆ ਹੈ। ਆਧਾਰ ਪੋਥੀ ਵਿਚ ਪਾਠ 'ਮਨੁਖ' ਸੀ, ਜੋ ਠੀਕ ਪ੍ਰਤੀਤ ਨਹੀਂ ਹੁੰਦਾ।
4. ਤੁਛ, ਮਾਮੂਲੀ, ਹੀਨ।
5. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਜਯ।
6. ਵਲ, ਪਾਸੇ।
7. ਚੰਚਲ ਨਹੀਂ ਹੋਵੇਗਾ। ਡਾਵਾਂ-ਡੋਲ ਨਹੀਂ ਹੋਵੇਗਾ।

ਨ ਲਗਗਾ । ਸੋ ਸਮਾਧਿ ਦੋ ਪ੍ਰਕਾਰ ਕੀ ਹੈ । ਦਸਮ ਦ੍ਵਾਰ ਪ੍ਰਾਣ ਚਲਾਇ ਕਰ ਕਰ[1] ਇਸਥਿਤ ਹੋਣਾ, ਇਹ ਤੋ ਯੋਗੀਓ ਕੀ ਸਮਾਧਿ ਹੈ । ਇਸ ਤੇ ਭੀ ਮਨਿ ਵਸਿ ਹੋਤਾ ਹੈ । ਮਨ ਤੋ ਦੁਸਟੁ ਹੈ । ਦੁਸਟਿ ਦਿਲਾਸੇ ਕੋ ਨਹੀ ਮਾਨਤਾ, ਭੈ ਕੋ ਮਾਨਤਾ ਹੈ ਅਰ ਲੋਭ ਕੋ ਮਾਨਤਾ ਹੈ । ਤਾਂ ਤੇ ਮਨ ਕੋ ਭੈ ਦਿਖਲਾਵਣਾ । ਜਬ ਭੈ ਨੇ ਹਛਾ ਖਾਣੇ ਕਾ ਲੋਭ ਕੀਆ ਤਬੀ ਤੋ ਤੂ ਬ੍ਰਹਮ ਤੇ ਜੀਵ ਹੋਇ ਗਇਆ । ਅਨੇਕ ਜਨਮ ਤੈਸੇ ਪਾਏ, ਯਮ ਕੀਆ ਪੈਜਾਰਾਂ[2] ਖਾਈਆ । ਕਿਆ ਪੈਜਾਰਾਂ ਹੀ ਖਾਤਾ ਰਹੇਗਾ ? ਜੋ ਗੁਰੋ ਕੇ ਵਚਨੋ ਪਰ ਚਲੇਗਾ ਤੌ ਫੇਰ ਬ੍ਰਹਮ ਰੂਪ ਹੀ ਹੋਇ ਜਾਏਗਾ । ਇਹ ਲੋਭ ਭੀ ਦਿਖਲਾਵਣਾ ਤਬ ਆਪ ਹੀ ਮਨ ਵਸਿ ਹੋਇ ਜਾਵੇਗਾ । 'ਗੁਫਾ' ਨਾਮ ਹੈ ਪਰਬਤ ਕੀ ਕੰਦਰਾ ਕਾ । ਯੋਗੀ ਪਰਬਤ ਕੀ ਕੰਦਰਾ ਵਿਖੇ ਸਮਾਧਿ ਲਗਾਵਤੇ ਹੈ ਅਰ ਮਨ ਕੋ ਭੈ ਲੋਭ ਦਿਖਲਾਵਣਾ ਇਹ ਤੋ ਸਾਧੋ ਕੀ ਸਮਾਧਿ ਹੈ । ਆਪਣੇ ਸਾਥ ਜੋ ਉਪਜੇ ਤਿਸ ਕਾ ਨਾਮ 'ਸਹਜ' ਹੈ । ਆਪਣਾ ਵੀਚਾਰ ਤੋ ਆਪਣੇ ਸਾਥ ਹੀ ਉਪਜਾ ਹੈ । ਤਾਂ ਤੇ ਆਪਣਾ ਵੀਚਾਰ ਹੀ ਸਾਧੋ ਕੀ ਗੁਫਾ ਹੈ । ਵੀਚਾਰ ਰੂਪੀ ਗੁਫਾ ਵਿਖੇ ਸੋ ਸਮਾਧਿ ਲਗਾਵਤਾ ਹੈ, ਸੋ ਪ੍ਰਮੇਸਵਰ ਕੇ ਸਾਚੇ ਘਰ ਕੋ ਜਾਣਤਾ ਹੈ । ਤਬੀ ਸਾਚੇ ਕੋ ਭਾਵਤਾ ਹੈ, ਤਬੀ ਸਾਚਾ ਹੋਤਾ ਹੈ । 16 । ਗੋਰਖ ਨਾਥ ਜੀ ਫੇਰ ਪ੍ਰਸਨ ਕਰਤੇ ਹੈਂ ।

## ਪਉੜੀ 17

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ।**
**ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ।**
**ਕਿਸੁ ਵਖਰ ਕੇ ਤੁਮ ਵਣਜਾਰੇ ।**
**ਕਿਉਕਰਿ ਸਾਥੁ ਲੰਘਾਵਹੁ ਪਾਰੇ । 17 ।**

ਘਰ ਕੋ ਤਯਾਗ ਕਰ ਕਿਸ ਨਿਮਿਤ[3] ਉਦਾਸੀ ਹੋਤੇ ਹੈ । ਇਹ ਜੋ ਸਤ ਪੁਰਖੋ ਕਾ ਚਲਾਇਆ ਹੂਆ ਭੇਖ ਹੈ ਸੋ [4]ਕਿਸ ਨਮਿਤਿ ਉਦਾਸੀਓ ਕੋ ਨਿਵਾਸ ਕਾ ਇਸਥਾਨ ਹੂਆ । ਕਿਸ ਵਖਰ[5] ਕੇ ਤੁਮ ਬੈਪਾਰੀ ਹੋ ? ਏਤੇ ਸਿਖ ਜੋ ਤੁਮਾਰੇ ਹੈ, ਇਨ ਕਾ ਪਾਰ ਉਤਾਰਾ ਕੈਸੇ ਕਰੋਗੇ ? । 17 । ਗੋਰਖ ਨਾਥ ਜੀ ਕੇ ਪ੍ਰਸਨੋ ਕੇ ਉਤਰ ਬਾਬਾ ਨਾਨਕ ਕਹਿਤੇ ਹੈ ।

## ਪਉੜੀ 18

**ਗੁਰਮੁਖਿ ਖੋਜਤ ਭਏ ਉਦਾਸੀ ।**

---

1. ਕਰਕੇ ।
2. ਪੈਜ਼ਾਰ (ਫ਼ਾਰਸੀ ਸ਼ਬਦ), ਅਰਥਾਤ ਜੁਤੀਆਂ ।
3. ਵਾਸਤੇ, ਲਈ ।
4. ਪ੍ਰਸਤੁਤ ਪੋਥੀ ਵਿਚ ਇਥੇ ਪਾਠ ਹੈ—'ਕਿਉ ਨਮਿ' ਜੋ ਅਧੂਰਾ ਅਤੇ ਅਨੁਚਿਤ ਹੈ । ਇਸ ਲਈ 'ਕਿਸ ਨਮਿਤਿ' ਸੈਂ. ਪ. ਲਾ. 2183 (ਪੰਨਾ 10/ੳ) ਤੋਂ ਲਿਆ ਹੈ ।
5. ਵਸਤੂ, ਸੌਦਾ ।

ਦਰਸਨੁ ਕੈ ਤਾਈ ਭੇਖ ਨਿਵਾਸੀ ।
ਸਾਚ ਵਖਰ ਕੇ ਹਮ ਵਣਜਾਰੇ ।
ਨਾਨਕ ਗੁਰਮੁਖਿ ਉਤਰਸਿ ਪਾਰੇ । 18 ।

[1]ਗੁਰੋ ਕੇ ਮੁਖ ਤੇ ਸੁਣੇ ਜੋ ਹੈ ਵੈਰਾਗ ਭਜਨਾਦਿਕ[2] ਸਬਦ, ਤਿਨ ਕੋ ਖੋਜਤੇ ਖੋਜਤੇ ਤਯਾਗੀ ਹੋਇ ਗਏ । ਪ੍ਰਮੇਸਵਰ ਕਾ ਦਰਸਨ ਕੈਸੇ ਹੋਵੇ ? ਤਿਸੀ ਕੇ ਨਿਮਿਤ[3] ਭੇਖ ਕੀ ਸਰਣਿ ਗ੍ਰਹਣ ਕਰੀ । ਸਚੀ ਵਸਤੁ ਜੋ ਹੈ ਪ੍ਰਮੇਸਵਰ ਹਮ ਤਿਸੀ ਕੇ ਵਣਜਾਰੇ ਹੈ । ਜੋ ਹਮਾਰਾ ਇਸ਼ਟ[4] ਹੈ ਸੋਈ ਤੋ ਹਮ ਸਿਖੋ ਕੋ ਉਪਦੇਸ ਕਰੇਗੇ । ਗੁਰੋ ਕੇ ਮੁਖ ਤੇ ਸੁਣ ਕਰ ਜੋ ਧਾਰਣ ਕਰਤਾ ਹੈ ਤਿਸ ਕਾ ਸੰਸਾਰ ਸਾਗਰ ਤੇ ਪਾਰ ਉਤਾਰਾ ਹੋਤਾ ਹੀ ਹੈ । ਇਹ ਤੋ ਸਰਬ ਸਾਸਤ੍ਰ ਪੁਰਾਣ ਮੋ ਪ੍ਰਮੇਸਵਰ ਕੇ ਹੀ ਆਗਯਾ ਹੈ । 18 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 19

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ।
ਕਾਹੇ ਕਉ ਤੁਝੁ ਇਹੁ ਮਨੁ ਲਾਇਆ ।
ਕਿਤੁ ਬਿਧਿ ਆਸਾ ਮਨਸਾ ਖਾਈ ।
ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ।
ਬਿਨੁ ਦੰਤਾ ਕਿਉ ਖਾਈਐ ਸਾਰੁ ।
ਨਾਨਕ ਸਾਚਾ ਕਰਹੁ ਬੀਚਾਰੁ । 19 ।

ਹੇ ਨਾਨਕ ! ਤੁਮ ਸਾਚਾ ਵੀਚਾਰ ਕਰ ਕਰ ਕਹੋ । 'ਪੁਰਖ' ਜੋ ਹੈ ਜਗਤ ਕੇ ਜੀਵ ਤਿਨੋ ਨੇ ਜਨਮ ਕੈਸੇ ਵਟਾਇਆ ? ਇਹ ਜੋ ਤੇਰਾ ਮਨ ਹੈ ਸੋ ਤੈ ਨੇ ਕਾਹੇ ਕੋ ਲਗਾਇਆ ਹੈ ? ਕਿਸ ਵਿਖੇ ਲਗਾਇਆ ਹੈ ? ਅਮੁਕ[5] ਪਦਾਰਥ ਮੇਰੇ ਤਾਂਈ ਪ੍ਰਾਪਤਿ ਹੋਵੇ, ਇਸ ਕਾ ਨਾਮ 'ਆਸਾ' ਹੈ । ਮਨ ਤੋ [6]ਨਾਨਾ ਓਰ ਜਾਤਾ ਹੀ ਹੈ । ਇਸ ਕਾ ਨਾਮ 'ਮਨਸਾ' ਹੈ । ਆਸਾ, ਮਨਸਾ ਤੈਨੇ ਕੈਸੇ ਖਾਈ ?, ਤੇਰੇ ਤਾਂਈ ਜੋ ਆਸਾ ਮਨਸਾ ਨਹੀ ਫੁਰਤੀ, ਸੋ ਤੇਰੀ ਆਸਾ ਮਨਸਾ ਕਹਾ ਗਈ ? 'ਨਿਰੰਜਨ' ਮਾਇਆ ਤੇ ਰਹਿਤ ਜੋ ਪਰਮਾਤਮਾ ਹੈ ਤਿਸ ਕੀ ਜੋਤਿ ਤੈਨੇ ਕੈਸੇ ਪਾਈ ? ਦਾਂਤਾ ਬਿਨੁ ਸਾਰੁ ਕੈਸੇ ਖਾਈਏ ? । 19।

## ਪਉੜੀ 20

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ।

1. ਇਸ ਪਉੜੀ ਦੇ ਅਰਥ ਟੀਕਾ-ਕਾਰ ਨੇ ਠੀਕ ਨਹੀਂ ਕੀਤੇ ।
2. ਭਜਨ ਆਦਿ ।
3. ਲਈ, ਵਾਸਤੇ ।
4. ਇਸ਼ਟ-ਦੇਵ, ਪ੍ਰਿਯ, ਪੂਜਯਯੋਗ ।
5. ਫਲਾਣਾ, ਅਮੁਕਾ ।
6. ਕਈ ਪਾਸੇ, ਕਈਆਂ ਦਿਸ਼ਾਵਾਂ ਵਲ ।

ਅਨਹਤਿ ਰਾਤੇ ਇਹੁ ਮਨੁ ਲਾਇਆ ।
ਮਨਸਾ ਆਸਾ ਸਬਦ ਜਲਾਈ ।
ਗੁਰਮੁਖਿ ਜੋਤਿ ਨਿਰੰਤਰਿ ਪਾਈ ।
ਤ੍ਰੈ ਗੁਣ ਮੇਟੇ ਖਾਈਐ ਸਾਰੁ ।
ਨਾਨਕ ਤਾਰੇ ਤਾਰਣਹਾਰੁ । 20 ।

ਜਬ ਸਤਿ ਗੁਰੂ ਕੀ ਸਰਣਿ ਕੋ ਪ੍ਰਾਪਤਿ ਭਏ ਤਬ ਸਤਿਗੁਰੂ ਕੇ ਘਰ ਜਨਮੁ ਲੀਆ । ਪਿਤਾ ਕੇ ਘਰ ਜਨਮ ਕੀ ਜੋ ਦੁਰਮਤਿ ਥੀ ਤਿਸ ਕੋ ਛੋਡ ਦੀਆ, ਗੁਰਮਤਿ ਗ੍ਰਹਣ ਕਰੀ । ਤਿਸ ਗੁਰਮਤਿ ਨੇ ਹੀ ਗਵਨ ਜੋ ਥਾ ਜਨਮ ਮਰਣ, ਸੋ ਮਿਟਾਇ ਦੀਆ ; ਜਨਮ ਵਟਾਇਆ । ਇਸ ਪ੍ਰਸ਼ਨ ਕਾ ਇਹ ਉਤਰ ਹੂਆ । 'ਹਤ' ਨਾਮ ਹੈ ਨਾਸ ਕਾ । 'ਅਨਹਤ' ਨਾਸ ਤੇ ਰਹਿਤ ਜੋ ਪ੍ਰਮੇਸਵਰ ਹੈ, ਤਿਸੀ ਵਿਖੇ ਹਮ ਰਹਤੇ ।[1] ਇਹ ਮਨੁ ਤਿਸੀ ਵਿਖੇ ਲਗਾਇਆ । ਗੁਰੋ ਕਾ ਵਚਨ ਹੈ ਆਸਾ ਮਨਸਾ ਨਹੀ ਕਰਣੀ । ਗੁਰੋ ਕੇ ਹੀ ਸਬਦ ਨੇ ਹੀ ਆਸਾ ਮਨਸਾ ਕੋ ਜਲਾਇ ਕਰ ਡਾਰਿਆ । ਇਸ ਪ੍ਰਕਾਰ ਹਮ ਨੇ ਨਿਰੰਜਨ ਕੀ ਜੋਤਿ ਪਾਈ । ਜੇਤੇ ਜਗਤ ਪਦਾਰਥ ਹੈ ਇਹ ਸਭੀ ਤ੍ਰਿਗੁਣਾਤਮਕ ਹੈ । ਜਬ ਤਕਰ[2] ਇਸ ਕੋ ਪਦਾਰਥੋ ਵਿਖੇ ਰੁਚਿ ਹੈ ਤਬ ਤਕਰ ਤੋ ਜਗਤ ਸਾਰ[3] ਕੇ ਤੁਲ ਦ੍ਰਿੜ ਹੈ । ਜਬ ਤ੍ਰਿਗੁਣਾਤਮਕ ਪਦਾਰਥੋ ਕੀ ਇਛਾ ਮਿਟਾਵੇਗਾ ਤਬ ਸਾਰ ਰੂਪ ਜੋ ਜਗਤ ਹੈ,ਸੋ ਖਾਇਆ ਜਾਏਗਾ । ਤਬ ਤਾਰਣੇ ਵਾਲਾ ਜੋ ਪ੍ਰਮੇਸਵਰ ਹੈ ਇਸ ਕੋ ਤਾਰੇਗਾ ਹੀ । ਫੇਰ ਇਸ ਕਾ ਜਗਤ ਵਿਖੇ ਆਵਣਾ ਨ ਹੋਵੇਗਾ । ਇਹੀ ਸਾਰ ਦੰਤਾ ਬਿਨੁ ਖਾਇਆ ਗਇਆ । 20 । ਫੇਰ ਗੋਰਖ ਨਾਥ ਪ੍ਰਸਨ ਕਰਤੇ ਹੈਂ ।

## ਪਉੜੀ 21

ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ।
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ।
ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ।
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ।

ਆਦਿ ਕਾ ਵੀਚਾਰੁ ਕਵਨ ਹੈ ? ਕਹੋ । ਸੁੰਨ ਸਮਾਧਿ ਰੂਪੀ ਜੋ ਘਰ ਹੈ ਤਿਸ ਵਿਖੇ ਵਾਸਾ ਕੈਸੇ ਹੋਵੇ ? ਗਯਾਨ ਕੀ ਮੁੰਦ੍ਰਾ ਕਵਨ ਸੀ ਹੈ ? ਕਹੋ । ਘਟਿ ਘਟਿ ਵਿਖੇ ਕਵਨ ਵਸਤਾ ਹੈ ? ਕਾਲ ਕਾ ਦੰਡ ਕੈਸੇ ਜਲਾਈਏ ? ਨਿਰਭੈ ਘਰਿ ਵਿਖੇ ਕੈਸੇ ਪ੍ਰਾਪਤਿ ਹੋਵੀਏ ? ਸਹਜ ਸੰਤੋਖ ਕਾ ਆਸਣ ਕੈਸੇ ਜਾਣੀਏ ? ਵੈਰੀ ਕੋ ਕੈਸੇ ਛੇਦਨ ਕਰੇ ? ਆਦਿ ਕਾ ਵੀਚਾਰ, ਇਨ ਪੰਚ ਪ੍ਰਸਨੋਂ ਕਾ ਉਤਰ

1. ਸੈਂ. ਪ. ਲਾ. 2183 (ਪੰਨਾ 10/ਅ) ਵਿਚ ਇਥੇ ਪਾਠ ਹੈ 'ਰਾਤੇ ਹੈ' ।
2. ਤਕ ।
3. ਲੋਹਾ, ਇਸਪਾਤ ।

ਤੇਈਸਵੀ ਪੌੜੀ ਮੇ ਕਹੇਂਗੇ । [1]ਨਿਜ ਘਰ ਇਨ ਤੀਨ ਪ੍ਰਸ਼ਨੋ ਕਾ ਉਤਰ ਬਾਬਾ ਨਾਨਕ ਅਬ ਕਰਿ ਹਤੇ ਹੈ ।

**ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ।**
**ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ । 21 ।**

ਗਰੋ ਕੇ ਉਪਦੇਸ ਦ੍ਵਾਰਾ ਅਹੰਕਾਰ ਰੂਪੀ ਬਿਖ ਕੋ ਮਾਰੇ ਤਬ (ਭੈ ਰਹਤ ਜੋ)[2] ਨਿਜ ਘਰ, ਸਰਬ ਕਾ ਆਪਣਾ ਇਸਥਾਨ ਜੋ ਹੈ, ਬ੍ਰਹਮ ਤਬ[3] ਤਿਸ ਵਿਖੇ ਵਾਸ ਪਾਵੇਗਾ । ਬ੍ਰਹਮ ਕੋ ਪ੍ਰਾਪਤਿ ਹੋਵੇਗਾ । ਜੋ ਬ੍ਰਹਮ ਕੋ ਪ੍ਰਾਪਤਿ ਹੂਆ ਤਿਸੀ ਨੇ ਸਹਜਿ ਸਮਾਧ ਕਾ ਆਸਣ ਜਾਣਿਆ । ਸਬ ਪੂਰਣ ਬ੍ਰਹਮ ਹੈ, ਇਸੀ ਕਾ ਨਾਮ 'ਸਹਜ ਸਮਾਧ' ਹੈ । ਜਿਸ ਪ੍ਰਮੇਸਵਰ ਨੇ ਜਗਤ ਕੋ ਰਚਿਆ ਹੈ, ਜਗਤ ਵਿਖੇ ਇਸ ਕੋ ਰਚਿਆ ਹੈ ਤਿਸ ਕੋ ਗੁਰੋ ਕੇ ਸਬਦ ਕਰ ਕਰ ਪਛਾਣੈ । ਗੁਰੋ ਕਾ ਸਬਦ ਇਹੀ ਹੈ— ਪ੍ਰਮੇਸਵਰ ਵਿਖੇ ਦਾਸ ਭਾਵਨਾ ਕਰ (ਕਰ)[4] ਦਾਸ ਬਣੇ ਬਿਨਾ ਕਬੀ ਹੀ ਕਿਸੀ ਕੋ ਪ੍ਰਮੇਸਵਰ ਕੀ ਪ੍ਰਾਪਤਿ ਨਹੀ ਭਈ । 21 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 22

**ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ।**
**ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ।**
**ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ।**
**ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ।**

ਇਹ ਜੀਵ ਕਹਾਂ ਤੇ ਆਵਤਾ ਹੈ ? ਕਹਾ ਜਾਤਾ ਹੈ ? ਕਹਾ ਸਮਾਇ ਕਰਤਾ ਹੈ ? ਇਸ ਸਬਦ ਕਾ ਅਰਥ ਕਰ ਕਰ ਜੋ ਸਮਝਾਵਤਾ ਹੈ, ਤਿਸ ਕੋ ਸਰਬ ਜਗਤ ਕਾ ਗੁਰੂ ਜੋ ਹੈ ਪ੍ਰਮੇਸਵਰ, ਸੋ ਤਿਲ ਭਰ ਭੀ ਤਮਾ[5] ਨਹੀ ਰਖਤਾ (ਹੈ), ਅਚਾਹ ਕਰ ਡਾਰਤਾ ਹੈ । 'ਤਤੁ' ਜੋ ਹੈ ਸਰਬ ਜਗਤ ਕਾ ਪ੍ਰਮੇਸਵਰ, ਸੋ ਪ੍ਰਮੇਸਵਰ ਕੈਸਾ ਹੈ ? ਅਵਗਤ[6] ਹੈ, ਸਰਬ ਕੋਂ ਨਿਤ ਹੀ ਪ੍ਰਾਪਤਿ ਹੈ । ਸਰਬ ਕਾ ਆਪਣਾ ਆਪੁ ਹੀ ਹੈ । ਜੈਸੇ ਸੁਪਨ ਵਿਖੇ ਰਾਜਾ ਆਪਣੇ ਆਪ ਕੋ ਕੰਗਾਲ ਮਾਨੇ, ਤੈਸੇ ਹੀ ਅਗਯਾਨ ਰੂਪੀ ਸੁਪਨ ਵਿਖੇ ਸੋਏ ਹੈ । ਜੋ ਲੋਕ ਸੋ ਆਪਣੇ ਆਪ ਕੋ ਜੀਵ ਮਾਨ ਬੈਠੇ ਹੈਂ, ਹੈ ਤੋ ਬ੍ਰਹਮ ਰੂਪ ਹੀ । ਜੀਵ ਬੁਧਿ ਕੋ ਛੋੜ ਕਰ ਬ੍ਰਹਮ ਆਪਣਾ ਆਪੁ ਕੈਸੇ ਪ੍ਰਾਪਤਿ ਹੋਵੈ ? ਸਰਬ ਸਾਸਤ੍ਰ

1. ਇਥੇ ਪਾਠ ਚਾਹੀਦਾ ਹੈ 'ਨਿਰਭਉ ਘਰਿ' । ਸੈਂ. ਪ. ਲਾ. 2183 (ਪੰਨਾ 11/ਅ) ਤੇ ਇਹੀ ਪਾਠ ਹੈ । 'ਨਿਜ ਘਰਿ' ਸ਼ਬਦ ਅਗਲੀ ਪੰਕਤੀ ਵਿਚ ਆਇਆ ਹੈ । ਇਸ ਲਈ ਸੰਭਵ ਹੋ ਸਕਦਾ ਹੈ ਕਿ ਪ੍ਰਸਤੁਤ ਪੋਥੀ ਦੇ ਅਰਥ ਦਾ ਸੰਬੰਧ ਅਗਲੀਆਂ ਪੰਕਤੀਆਂ ਨਾਲ ਹੋਵੇ ।
2. ਸੈਂ. ਪ. ਲਾ. 2183 (ਪੰਨਾ 11/ਅ) ।
3. ਸੈਂ. ਪ. ਲਾ. 2183 ਵਿਚ ਇਹ ਸ਼ਬਦ ਨਹੀਂ ਹੈ ।
4. ਸੈਂ. ਪ. ਲਾ. 2183 (ਪੰਨਾ 11/ਅ) । ਕਰਕੇ ।
5. ਲਾਲਚ ।
6. ਅਗਿਆਤ, ਅਵਿਨਾਸ਼ੀ ।

ਪੁਰਾਣ ਮੋਂ ਲਿਖਿਤਾ ਹੈ—ਗੁਰੋ ਕਾ ਉਪਦੇਸ ਗ੍ਰਹਣ ਕਰਣੇ ਤੇ ਪ੍ਰਮੇਸਵਰ ਕੀ ਪ੍ਰਾਪਤਿ ਹੋਤੀ ਹੈ। ਸੋ ਗੁਰੋ ਕੇ ਮੁਖ ਕਾ ਉਪਦੇਸ ਕਿਉ ਕਰ ਪਿਆਰਾ ਲਗੇ? ਸਾਸਤ੍ਰ ਪੁਰਾਣ ਮੋ ਇਹ ਭੀ ਲਿਖਤਾ ਹੈ। ਇਹ ਆਪ ਹੀ ਸੁਰਤਾ[1] ਹੈ, ਸਭੁ ਕਛੁ ਜਾਣਤਾ ਹੈ, ਆਪ ਹੀ ਕਰਤਾ ਹੈ, ਸਭੁ ਕਛੁ ਇਸੀ ਕਾ ਕੀਆ ਹੂਆ ਹੀ ਹੈ। ਫੇਰ ਇਹ ਬੇਸਮਝ ਕੈਸੇ ਹੋਇ ਗਇਆ? ਹੇ ਨਾਨਕ ਜੀ! ਇਸ ਕੋ ਵੀਚਾਰ ਕਰ ਕਰ[2] ਕਹੋ। ਬਾਬਾ ਨਾਨਕ ਉਤਰ ਕਹਿਤੇ ਹੈ।

**ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ।**
**ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ। 22।**

ਪ੍ਰਮੇਸਵਰ ਕੇ ਹੁਕਮ ਤੇ ਹੀ ਇਹ ਆਵਤਾ ਹੈ, ਹੁਕਮ ਤੇ ਹੀ ਜਾਤਾ ਹੈ ਹੁਕਮ ਤੇ ਹੀ ਪ੍ਰਮੇਸਵਰ ਵਿਖੇ ਸਮਾਇ ਰਹਤਾ ਹੈ। ਹੁਕਮ ਪ੍ਰਮੇਸਵਰ ਕਾ ਇਹੀ ਹੈ—ਪੂਰਬ ਕਰਮ ਕੇ ਅਨੁਸਾਰ ਹੀ ਜੈਸੇ ਇਸਥਾਨ ਵਿਖੇ, ਜੈਸੇ ਸਰੀਰ ਵਿਖੇ ਇਸ ਨੇ ਆਵਣਾ ਹੈ ਤਾਂ ਹੀ ਆਵੇ। ਦੂਸਰਾ ਹੁਕਮ ਪ੍ਰਮੇਸਵਰ ਕਾ ਇਹ ਹੈ—ਸੁਰਗ-ਨਰਕ, ਊਚ-ਨੀਚ ਯੋਨਿ ਵਿਖੇ ਜਹਾਂ ਇਸ ਨੇ ਜਾਣਾ ਹੈ, ਤਹਾਂ ਹੀ ਜਾਏ। ਤੀਸਰਾ ਹੁਕਮ ਪ੍ਰਮੇਸਵਰ ਕਾ ਇਹੀ ਹੈ—ਜੋ ਮੇਰੇ ਭੋਜਨ ਵਿਖੇ ਤਤਪਰ[3] ਹੋਵੇ, ਸੋ ਮੇਰੇ ਵਿਖੇ ਹੀ ਸਮਾਵੇ। ਪੂਰੇ ਗੁਰ ਕੇ ਉਪਦੇਸ ਤੇ ਸਚੁ ਕੋ ਕਮਾਵੇ। ਸਚ ਕਾ ਕਮਾਵਣਾ ਇਹੀ ਹੈ—ਸਰਬ ਜਗਤ ਬ੍ਰਹਮ ਰੂਪ ਹੀ ਹੈ, ਦੂਸਰਾ ਕੋਈ ਨਹੀ। ਜੈਸੇ ਪਵਨ ਕੀ ਉਪਾਧਿ[4] ਕਰ ਕਰ ਬ੍ਰਹਮ ਵਿਖੇ ਨਾਨਾ ਤਰੰਗ ਪ੍ਰਤੀਤ ਹੋਤੇ ਹੈ, ਸੋ ਤਰੰਗ ਜਲ ਤੇ ਭਿੰਨ ਕਛੁ ਹੂਏ ਤੋ ਨਹੀ ਤੈਸੇ ਹੀ ਮਾਇਆ ਕੀ [5]ਉਪਾਧਿ ਕਰ ਕਰ ਬ੍ਰਹਮ ਵਿਖੇ ਨਾਨਾ ਜੀਵ ਪ੍ਰਤੀਤ ਹੂਏ। ਸੋ ਨਾਨਾ (ਪ੍ਰਕਾਰ)[6] ਕਛੁ ਭੀ ਤੋ ਨਹੀ ਹੂਏ, ਬ੍ਰਹਮ ਰੂਪ ਹੀ ਹੈ। ਜਬ ਇਸ ਕੋ ਗੁਰ ਉਪਦੇਸ ਦ੍ਰਿੜ ਹੋਵੇਗਾ ਤਬ [7]ਸੁਰਤਾ ਕਰਤਾ ਕੀ ਗਤਿ ਮਿਤ ਕੋ ਪਾਵੇਗਾ। 22। ਆਦਿ ਕੇ ਜੋ ਪੰਚ ਪ੍ਰਸਨ ਥੇ ਅਬ ਤਿਨ ਕੇ ਉਤਰ ਕਹਿਤੇ ਹੈ।

## ਪਉੜੀ 23

**ਆਦਿ ਕਉ ਵਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ।**
**ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ।**
**ਗੁਰਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ।**
**ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ।**

1. ਸੁਣਨ ਵਾਲਾ, ਸ਼੍ਰਵਣ ਕਰਤਾ।
2. ਕਰਕੇ।
3. ਲਗਿਆ ਹੋਇਆ, ਲੀਨ।
4. ਉਤਪਾਤ, ਉਪਦ੍ਰਵ, ਗੜਬੜ।
5. ਉਪਦ੍ਰਵ ਕਰਕੇ।
6. ਸੈਂ. ਪ. ਲਾ. 2183 (ਪੰਨਾ 12/ਅ)।
7. ਸੁਣਨ ਵਾਲਾ (ਸੁਰਤਾ), ਕਰਨ ਵਾਲਾ (ਕਰਤਾ)।

ਸਰਬ ਸਾਸਤ੍ਰ ਪੁਰਾਣ ਮੇਂ ਆਦਿ ਕਾ ਵੀਚਾਰ ਤੋ ਵਿਸਮਾਦ ਹੀ ਕਹਾ ਹੈ। 'ਵਿਸਮਾਦ' ਨਾਮ ਹੈ ਆਸਚਰਜ ਕਾ। ਏਤਾ ਪ੍ਰਪੰਚ ਪ੍ਰਮੇਸਵਰ ਨੇ ਕਾਹੇ ਕਾ ਬਣਾਇਆ (ਹੈ)[1]। ਸਾਸਤ੍ਰ, ਪੁਰਾਣ ਮੇਂ ਇਹ ਭੀ ਲਿਖਿਤਾ ਹੈ—ਪ੍ਰਪੰਚ ਪੰਚ ਮਹਾਂ ਭੂਤੋਂ ਕਾ ਰਚਾ ਹੂਆ ਹੈ। ਪੰਚ ਮਹਾਂ ਭੂਤ ਕਾਹੇ ਕੇ ਰਚੇ ? ਇਹ ਭੀ ਲਿਖਿਤਾ ਹੈ—ਪ੍ਰਮੇਸਵਰ ਨੇ ਆਪ ਹੀ ਪੰਚ ਭੂਤੋਂ ਕਾ ਰੂਪ ਧਾਰ ਕਰ ਪ੍ਰਪੰਚ ਰਚਾ। ਪੰਚ ਮਹਾਂ ਭੂਤੋਂ ਕਾ ਰੂਪ ਪ੍ਰਮੇਸਵਰ ਨੇ ਕੈਸੇ ਧਾਰਾ ? ਕੈਸੇ ਪ੍ਰਪੰਚ ਰਚਾ ? ਜਿਸ ਕਾ ਕਛੁ ਨ ਕਹਿ ਸਕੀਏ ਤਿਸੀ ਕਾ ਨਾਮ ਆਸਚਰਯ ਹੈ। ਜਬ ਇਸ ਨੇ ਆਸਚਰਯ ਸਮਝਾ ਤਬ ਇਸ ਕੋ ਪ੍ਰਮੇਸਵਰ ਕੇ ਦਰਸਨ ਕੀ ਇਛਾ ਉਪਜੇਗੀ। ਜਬ ਇਛਾ ਉਪਜੀ ਤਬ ਵੀਚਾਰਵਾਨੋਂ ਕੀ ਸੰਗਤ ਕਰੇਗਾ, ਸਾਸਤ੍ਰ ਪੁਰਾਨ ਸ੍ਰਵਣ ਕਰੇਗਾ, ਖੋਜਤਾ ਖੋਜਤਾ ਪ੍ਰਮੇਸਵਰ ਕੋ ਪਾਵੇਗਾ। ਤਾਂ ਤੇ ਆਦਿ ਕਾ ਵੀਚਾਰ ਵਿਸਮਾਦ ਹੀ ਹੈ। ਪ੍ਰਮੇਸਵਰ ਕੀ ਪ੍ਰਾਪਤਿ ਤਬੀ ਹੋਵੇਗੀ ਜਬ ਪ੍ਰਮੇਸਵਰ ਕਾ ਧਯਾਨ ਧਰੇਗਾ। ਸੋ ਧਯਾਨ ਸਮਾਧਿ ਬਿਨਾ ਹੋਤਾ ਨਹੀ।

ਸੋ ਸਮਾਧਿ ਦੋ ਪ੍ਰਕਾਰ ਕੀ ਹੈ। ਦਸਮ ਦ੍ਵਾਰ ਪ੍ਰਾਣ ਚੜਾਇ ਕਰ ਪ੍ਰਮੇਸਵਰ ਕਾ ਧਯਾਨ ਕਰਣਾ, ਇਹ ਤੋ ਯੋਗੀਓ ਕੀ ਸਮਾਧਿ ਹੈ। ਸਰਬ ਪੂਰਣ ਪ੍ਰਮੇਸਵਰ ਸਮਝ ਕਰ ਇਸੀ ਵਿਖੇ ਮਗਨ ਹੋਣਾ, ਇਹ ਸਾਧੋ ਕੀ ਸਮਾਧਿ ਹੈ। ਇਹ ਯੋਗੀਓ ਨੇ ਅਰ ਸਾਧੋ ਨੇ ਨਿਰੰਤਰ ਅੰਤਰਾਲ[2] ਤੇ ਰਹਤ ਸੁੰਨ ਜੋ ਸਮਾਧਿ ਹੈ ਤਿਸ ਵਿਖੇ ਵਾਸ ਲੀਆ। 'ਅਕਲਿ' ਨਾਮ ਹੈ ਬੁਧ ਕਾ। ਪਤਿ' ਨਾਮ ਹੈ ਆਬ-ਰੋਇ[3] ਕਾ। ਬੁਧਿ ਸੋ ਵੀਚਾਰ ਕਰ ਕਰ ਦੇਖੇ। ਜਬ ਯਮ ਕੀ ਪੈਜਾਰਾਂ[4] ਪੜੈ ਗੀਆ ਤਬ ਮੇਰੀ ਕਿਆ ਪਤ ਰਹੇਗੀ। ਇਸ ਕੋ ਸਮਝ ਕਰ ਸੁਮਾਰਗ ਹੀ ਚਲੇ, ਕੁਮਾਰਗ ਨ ਚਲੇ—ਇਹੀ ਗਯਾਨ ਕੀ ਮੁੰਦ੍ਰਾ ਹੈ। ਸਰਬ ਜੀਵੋ ਕੇ ਘਟਿ ਘਟਿ ਵਿਖੇ ਪ੍ਰਮੇਸਵਰ ਹੀ ਸਮਾਇ ਰਹਾ ਹੈ। 'ਘਟਿ ਘਟਿ ਕਵਨ ਨਿਵਾਸੋ'—ਇਹ ਇਸ ਕਾ ਉਤਰ ਹੂਆ। ਗੁਰੋ ਕੇ ਉਪਦੇਸ ਤੇ ਅਵਿਗਤਿ[5] ਨਿਤ ਪ੍ਰਾਪਤਿ ਜੋ ਪ੍ਰਮੇਸਵਰ ਹੈ ਤਿਸ ਵਿਖੇ ਸਮਾਈਏਗਾ। ਤਤੁ ਜੋ ਹੈ ਨਿਰੰਜਨ ਮਾਇਆ ਤੇ ਰਹਿਤ, ਪ੍ਰਮੇਸਵਰ ਤਿਸ ਕੋ ਸਿਖ ਸਹਜ ਸੇ ਹੀ ਪ੍ਰਾਪਤਿ ਹੋਵੇਗਾ। ਜੋ ਕਛੁ ਗੁਰੋ ਨੇ ਕਹਾ ਹੈ, (ਤਿਸੀ ਕੋ ਕਰਣਾ),[6] ਤਿਸ ਤੇ ਅਤਿਰਿਕਤ[7] ਔਰ ਕਛੁ ਭੀ ਨਹੀ ਕਰਨਾ। ਜੋ ਸਿਖ ਗੁਰੋ ਕੇ ਵਚਨੋ ਕੋ ਸੇਵਨ ਕਰੇਗਾ ਤਬ ਖੋਜਤਾ ਖੋਜਤਾ ਪ੍ਰਮੇਸਵਰ ਕੋ ਪਾਵੇਗਾ। ਇਸੀ ਤੇ ਕਾਲ ਕਾ ਠੀਂਗਾ ਜਲੇਗਾ। ਇਸੀ ਤੇ ਨਿਰਭੈ ਘਰਿ ਵਿਖੇ ਵਾਸ ਹੋਵੇਗਾ। ਸਰਬ ਸਾਸਤ੍ਰ ਪੁਰਾਣ ਮੇਂ ਪ੍ਰਮੇਸਵਰ ਕਾ ਹੁਕਮ ਹੈ—ਜੋ ਮੇਰਾ ਆਰਾਧਨ[8] ਕਰੇਗਾ ਤਿਸੀ ਕੋ ਮੇਰੀ ਪ੍ਰਾਪਤਿ ਹੋਵੇਗੀ। ਇਹ ਭੀ ਤੋ ਆਸਚਰਯ ਹੀ ਹੈ।

1. ਸੈਂ. ਪ. ਲਾ. 2183 (ਪੰਨਾ 12/ਅ)।
2. ਮੱਧਵਰਤੀ ਕਾਲ, ਸਮਾਂ ਜਾਂ ਸਥਾਨ।
3. ਇਜ਼ਤ, ਸਨਮਾਨ।
4. ਜੁਤੀਆਂ।
5. ਅਗਿਆਤ, ਅਵਿਨਾਸ਼ੀ।
6. ਸੈਂ. ਪ. ਲਾ. 2183 (ਪੰਨਾ 13/ਅ)।
7. ਇਲਾਵਾ, ਛੁਟ।
8. ਭਗਤੀ, ਪੂਜਾ।

ਆਰਾਧਨ ਕਰਣੇ ਤੇ ਪ੍ਰਮੇਸਵਰ ਕੀ ਪ੍ਰਾਪਤਿ ਕੈਸੇ ਹੋਤੀ ਹੈ ? ਤਾਂ ਤੇ ਇਸ ਕੋ ਇਹੀ ਕਰਤਬਤਾ[1] ਹੈ, ਪ੍ਰਮੇਸਵਰ ਕੇ ਹੁਕਮ ਕੋ ਹੀ ਪਛਾਣੇ । ਜਿਸ ਨੇ ਹੁਕਮ ਕੋ ਹੀ ਪਛਾਣਿਆ ਹੈ ਤਿਸ ਨੇ ਜੀਵਨ ਕੀ ਯੁਕਤਿ ਕੋ ਭੀ ਪਛਾਣਿਆ ਹੈ ਤਿਸ ਨੇ ਜੀਵਨ ਕੀ ਯੁਕਤਿ ਕੋ ਭੀ ਜਾਣਿਆ ਅਰ ਸਚ ਕੋ ਭੀ ਜਾਣਿਆ । ਜੀਵ ਕੀ ਯੁਕਤਿ ਭੀ ਇਹੀ ਹੈ । ਭਜਨਹੀਨ ਜੀਵ ਜਨਮਤਾ ਮਰਤਾ ਹੀ ਰਹੇਗਾ । ਭਜਨਵਾਨ ਸਤਿ ਵਿਖੇ ਹੀ ਸਮਾਵੇਗਾ ।

**ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ।**
**ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ । 23 ।**

'ਆਲਮ' ਨਾਮ ਹੈ ਜਗਤ ਕਾ । ਆਪਣਾ ਅਭਿਮਾਨ ਮਿਟਾਇ ਕਰ ਨਿਰਾਲਮੁ ਹੋਵੇ, ਜਗਤ ਸਾਥ ਕਛੁ ਭੀ ਸੰਬੰਧ ਨ ਰਖੇ । ਜਿਸ ਨੇ ਜਗਤ ਸਾਥ ਸੰਬੰਧ ਤੋੜਿਆ, ਤਿਸੀ ਨੇ ਸਹਜ ਸਮਾਧਿ ਕਾ ਆਸਨ ਜਾਣਿਆ । ਅਤਰ ਜਿਸ ਕੇ ਸਚੁ ਹੈ ਸੋਈ ਯੋਗੀ ਹੈ । ਤਿਸ ਨੇ ਵੈਰੀ ਜੋ ਹੈ ਲੋਭ, ਸਰਬ ਪਾਪੋ ਕਾ ਮੂਲ, ਤਿਸ ਕੋ ਛੇਦਨ[2] ਕੀਆ । ਫੇਰ ਤਿਸ ਕੋ ਜਗਤ ਵਿਖੇ ਆਵਨਾ ਨ ਹੋਵੇਗਾ । 23 । ਅਬ ਆਵਾਗੌਣ ਕੇ ਮਿਟਾਵਣੇ ਕੇ (ਨਿਮਿਤਿ)[3] ਅਨੇਕ ਸਾਧਨ ਕਹਿਤੇ ਹੈ ।

## ਪਉੜੀ 24

**ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ।**
**ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ।**

ਜੋ ਪਦਾਰਥ ਦੇਵਤਾ ਕੋ ਅਰਪਣ ਕਰੀਤਾ ਹੈ ਤਿਸ ਕਾ ਨਾਮ ਨਿਰਮਾਇਲ[4] ਹੈ । ਪ੍ਰਮੇਸਵਰ ਤੋ ਅਵਿਗਤ ਹੈ, ਸਰਬ ਕੋ ਨਿਤ ਹੀ ਪ੍ਰਾਪਤਿ ਹੈ, ਸਰਬ ਕਾ ਆਪਣਾ ਆਪ ਹੀ ਹੈ । ਅਗਜਾਨ ਰੂਪੀ ਜੋ ਨਿੰਦ੍ਰਾ ਹੈ ਤਿਸ ਕਰ[5] ਭੂਲ ਗਇਆ । ਸੋ ਅਵਿਗਤ[6] ਤਬੀ ਉਪਜੇਗਾ, ਤਬੀ ਇਹ ਆਪਣੇ ਆਪ ਕੋ ਬ੍ਰਹਮ ਰੂਪ ਸਮਝੇਗਾ ਜਬ ਇਹ ਨਿਰਮਾਇਲ ਹੋਵੇਗਾ, ਆਪਣਾ ਆਪੁ ਪ੍ਰਮੇਸਵਰ ਵਿਖੇ ਅਰਪਣ ਕਰੇਗਾ । ਨਿਰਗੁਣ ਬ੍ਰਹਮ ਕੇ ਫੁਰਣੇ ਤੇ ਹੀ ਤੋ ਸਗੁਣ ਜੀ ਉਪਜਾ ਹੈ । ਜਬ ਤਕਰ[7] ਇਸ ਕੋ ਸਤਿ ਪੁਰਖ ਕਾ ਗਜਾਤਾ ਗੁਰੂ ਨਹੀ ਮਿਲਾ ਤਬ ਤਕਰ ਹੀ ਇਹ ਜੀਵ ਹੈ । ਜਬ ਸਤਿਗੁਰ ਕੇ ਉਪਦੇਸ ਵਿਖੇ ਇਹ ਪਰਚੇਗਾ ਤਬ ਪਰਮ-ਪਦ ਪਾਵੇਗਾ । ਅਬ ਇਸ ਕੋ ਵੀਚਾਰ ਕਰ ਕਰ ਦੇਖਾ ਚਾਹੀਏ । ਸਚਾ ਜੋਗੁ ਗੁਰੋ ਕਾ ਸਬਦੁ ਹੈ, ਤਿਸੀ ਨੇ ਤੋ ਇਸ ਕੋ ਬ੍ਰਹਮ ਵਿਖੇ ਸਮਾਇ ਲੀਆ । ਇਸੀ ਤੇ ਆਵਾਗੌਣ ਕਾਟਾ ਗਇਆ ।

---

1. ਕਰਤਵਜਤਾ, ਫ਼ਰਜ਼ ।
2. ਕਟਿਆ, ਨਾਸ ਕੀਤਾ, ਨਿਰਾਕਰਣ ਕੀਤਾ ।
3. ਸੈਂ. ਪ. ਲਾ. 2183 (ਪੰਨਾ 14/ੳ) । ਲਈ, ਵਾਸਤੇ ।
4. ਇਹ ਸੰਸਕ੍ਰਿਤ ਸ਼ਬਦ ਹੈ, ਸ਼ੁੱਧ ਰੂਪ ਹੈ 'ਨਿਰਮਾਲਯ' ।
5. ਕਰਕੇ ।
6. ਅਗਿਆਤ, ਅਵਿਨਾਸ਼ੀ ।
7. ਤਕ, ਤੀਕ ।

**ਇਕੋ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ।**
**ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ।**

ਏਕ ਜੋਤਿ ਸਤਿ ਰੂਪ ਪ੍ਰਮੇਸਵਰ ਹੈ। ਤਿਸ ਕੋ ਏਕ ਹੀ ਜਾਣਤਾ ਹੈ। ਜਿਸ ਕੋ ਏਕ ਹੀ ਭਾਵਨਾ ਹੈ, ਸੋਈ ਤੋ ਸਤਿਗੁਰ ਕੋ ਮਿਲ ਕਰ ਏਕ ਕੋ ਪਛਾਣੈਗਾ। ਏਕ ਕੋ ਤਬੀ ਪਛਾਣੈਗਾ, ਦੂਸਰੀ ਹਉਮੈ ਕੋ ਦੂਰ ਕਰੇਗਾ। ਇਹੀ ਆਵਾਗੌਣ ਕੋ ਕਾਟਣੇ ਕਾ ਸਾਧਨ ਹੈ। ਸੋਈ ਯੋਗੀ ਗੁਰੋ ਕੇ ਸਬਦ ਕੋ ਪਛਾਣਤਾ ਹੈ, ਜਿਸ ਦਾ ਅੰਤਰਿ ਕਮਲ ਪ੍ਰਕਾਸ ਹੂਆ ਹੈ। ਇਸ ਕੇ ਦੋ ਅਰਥ ਹੈ—ਸਰੀਰ ਕੇ ਅੰਤਰ ਕਾ ਮਲ ਹੈ, ਸੋ ਉਲਟਾ ਹੈ। ਜਬ ਤਕਰ[1] ਉਲਟਾ ਹੈ ਤਬ ਤਕਰ ਹੀ ਇਸ ਕੋ ਬੇਸਮਝ ਹੈ। ਯੋਗੀ ਯੋਗ ਕਲਾ ਕਰ ਕਰ[2] ਪ੍ਰਾਣੋ ਕੇ ਜੋਰ ਤਿਸ ਕੋ ਸੂਧਾ ਕਰਤਾ ਹੈ। ਜਬ ਕਮਲ ਸੂਧਾ ਹੂਆ ਤਬ ਇਸ ਕੋ ਭਲੀ ਬੁਰੀ ਸਮਝ ਸਰਬ ਪੜ ਜਾਤੀ ਹੈ। ਦੂਸਰਾ ਅਰਥ—ਨਿਰਮਲ ਕਮਲ ਰੂਪ ਜੋ ਪ੍ਰਮੇਸਵਰ ਹੈ, ਜਬ ਇਸ ਕੇ ਅੰਤਰ ਪ੍ਰਗਾਸ ਕਰੇਗਾ, ਸਚਾ ਪ੍ਰਮੇਸਵਰ ਵਿਖੇ ਹੀ ਇਸ ਕੀ ਭਾਵਨਾ ਰਹੇਗੀ। 'ਯੋਗ' ਨਾਮ ਹੈ ਪ੍ਰਮੇਸਵਰ ਸਾਥ ਜੁੜਨੇ ਕਾ। ਸੋਈ ਜੋਗੀ ਹੈ, ਸੋਈ ਪ੍ਰਮੇਸਵਰ ਸਾਥ ਜੁੜਾ ਹੈ, ਸੋਈ ਗੁਰੋ ਕੇ ਸਬਦ ਕੋ ਪਛਾਣੇਗਾ। ਸੋ ਕਵਨ ?

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ।**
**ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ । 24 ।**

ਜਬ ਇਹ ਜੀਵਤਾ ਹੀ ਮਰੇਗਾ, ਆਪਣੇ ਅਭਿਮਾਨ ਕੋ ਤੋੜੇਗਾ ਤਬ ਇਸ ਕੋ ਭਲਾ ਬੁਰਾ ਸਭ ਕਿਛੁ ਸੂਝੇਗਾ, ਤਬ ਇਹ ਪ੍ਰਮੇਸਵਰ ਕੋ ਆਪਣੇ ਅੰਤਰ ਹੀ ਜਾਣੇਗਾ। ਅੰਤਰ ਆਪਣੇ ਤਬੀ ਜਾਣੇਗਾ ਜਬ ਸਰਬ ਜੀਵੋ ਪਰ ਦਇਆ ਕਰੇਗਾ। ਨ੍ਰਿਦਈ ਸੋ ਪ੍ਰਮੇਸਵਰ ਦੂਰ ਹੀ ਰਹਿਤਾ ਹੈ। ਵਡਿਆਈ ਤੋ ਪ੍ਰਮੇਸਵਰ ਤਿਸੀ ਕੋ ਦੇਵੇਗਾ, ਜੋ ਸਰਬ ਜੀਵੋ ਕੋ ਆਪਣਾ ਆਪ ਹੀ ਪਛਾਣੇਗਾ। ਜੈਸੇ ਆਪਣਾ ਦਰਦ ਹੈ ਤੈਸੇ ਹੀ ਔਰੋ ਕਾ ਭੀ ਦਰਦ ਕਰੇਗਾ । 24 ।

## ਪਉੜੀ 25

**ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ।**
**ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾਗਉਣੁ ਭਇਆ ।**

ਸਤਿ ਰੂਪ ਜੋ ਪ੍ਰਮੇਸਵਰ ਹੈ, ਤਿਸ ਵਿਖੇ ਜਿਸ ਕੀ ਸਾਚੀ ਪ੍ਰੀਤਿ ਹੈ ਤਿਸੀ ਕੋ ਦਇਆ ਉਪਜਤੀ ਹੈ। ਦਇਆ ਕੇ ਉਪਜਣੇ ਤੇ ਸੋ ਸਤਿ ਰੂਪ ਪ੍ਰਮੇਸਵਰ ਵਿਖੇ ਹੀ ਸਮਾਵਤਾ ਹੈ। ਸੋਈ ਸਚਾ ਹੈ, ਸੋਈ ਸੂਚਾ ਹੈ, ਪਵਿਤ੍ਰ ਹੈ। ਜਿਸ ਵਿਖੇ ਏਕ 'ਮਇਆ' ਹੈ। 'ਮਇਆ' ਭੀ ਦਇਆ ਕਾ ਹੀ ਨਾਮ ਹੈ। ਜੋ ਦਇਆ ਤੇ ਹੀਨ ਹੈ ਉਹੀ ਝੂਠੇ ਹੈ, ਸੋਈ ਜਗਤ ਵਿਖੇ ਆਵਤੇ ਹੈ, ਕੋਈ ਭੀ ਟਿਕਾਣਾ ਨਹੀ ਪਾਵਤੇ ਹੈ। ਦਇਆ ਤੋ ਤਬੀ ਤੋ ਨਹੀ ਕਰਤੇ ਜੋ ਦੂਸਰੀ ਭਾਵਨਾ ਹੈ। ਦੂਸਰੀ ਭਾਵਨਾ ਹੀ ਤੋ ਆਵਾਗੌਣ ਕੇ ਦੇਣੇ ਵਾਲੀ ਹੈ।

1. ਤਕ, ਤੀਕ।
2. ਕਰਕੇ।

**ਆਵਾਗਉਣੁ ਮਿਟੈ ਗੁਰਸਬਦੀ ਆਪੇ ਪਰਖੈ ਬਖਸਿ ਲਇਆ ।**
**ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ।**

ਜਬ ਗੁਰੋ ਕੇ ਉਪਦੇਸ ਲਖਣ ਸਬਦ ਸ੍ਰਵਣ ਕਰੇਗਾ, ਤਿਸ ਪਰ ਅਮਲ ਕਰੇਗਾ ਤਬੀ ਆਵਾਗੌਣ ਮਿਟੇਗਾ । ਖਰੇ ਖੋਟੇ ਕੀ ਪਰੀਖਿਆ ਕਰਣੇ ਵਾਲਾ ਤੋ ਆਪ ਪ੍ਰਮੇਸਵਰ ਹੀ ਹੈ । ਗੁਰੋ ਕੇ ਉਪਦੇਸ ਪਰ ਜਿਸ ਨੇ ਅਮਲ ਕੀਆ ਹੈ ਤਿਸੀ ਕੋ ਬਖਸ ਲਏਗਾ, ਆਵਾਗੌਣ ਤੇ ਰਹਿਤ ਕਰ ਡਾਰੇਗਾ । ਦੂਸਰਾ ਜੋ ਹੈ ਗੁਰੋ ਕੇ ਉਪਦੇਸ ਤੇ ਵੇਮੁਖ ਹੈ, ਤਿਸ ਕੋਂ ਏਕ ਹੀ ਐਸੀ ਵੇਦਨ[1] ਵਿਆਪਤੀ ਹੈ । ਨਾਮ ਰਸਾਇਣ ਤਿਸ ਕੋ ਭੂਲ ਹੀ ਜਾਤਾ ਹੈ ।

**ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤਿ ਭਇਆ ।**
**ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ । 25 ।**

ਗੁਰੋ ਕੇ ਉਪਦੇਸ ਕੋ ਸੋਈ ਬੂਝਤਾ ਹੈ ਜਿਸ ਕੋ ਪ੍ਰਮੇਸਵਰ ਆਪ ਬੁਝਾਵਤਾ ਹੈ । ਸੋਈ ਗੁਰੋ ਕੇ ਸਬਦਿ ਕਰ ਕਰ ਜੀਵਨਿ ਮੁਕਤਿ ਹੋਤਾ ਹੈ । 'ਜੀਵਨਿ ਮੁਕਤਿ' ਤਿਸੀ ਕਾ ਨਾਮ ਹੈ ਜਿਸ ਨੇ ਹਉਮੈ ਦੂਰ ਕਰੀ ਹੈ । ਤਿਸ ਕੋ ਤਾਰਣੇ ਵਾਲਾ ਪ੍ਰਮੇਸਵਰ ਤਾਰੇਗਾ ਹੀ, ਵਿਦੇਹ ਮੁਕਤਿ ਕਰੇਗਾ ਹੀ ।

**ਨਨੁ**[2]—ਤੁਮ ਨੇ ਕਹਾ ਜਿਸ ਕੋ ਪ੍ਰਮੇਸਵਰ ਆਪ ਬੁਝਾਵਤਾ ਹੈ ਸੋਈ ਬੂਝਤਾ ਹੈ । ਸਰਬ ਸ੍ਰਿਸਟਿ ਪ੍ਰਮੇਸਵਰ ਕੀ ਹੀ ਤੋ ਹੈ । ਏਕ ਕੋ ਬੂਝਾਇਆ, ਦੂਸਰੇ ਕੋ ਨ ਬੂਝਾਇਆ ਤਾਂ ਤੇ ਪ੍ਰਮੇਸਵਰ ਕਪਟੀ ਹੂਆ । ਕਪਟੀ ਕਾ ਅਰਾਧਨ ਕਰਣਾ ਕੌਣ ਕਾਮ ਕਾ ?

ਤਿਸ ਕਾ ਉਤਰ—ਗੀਤਾ ਮੇ ਇਹ ਪ੍ਰਮੇਸਵਰ ਕਾ ਨੇਮ ਵਚਨ ਹੈ—ਅਨੇਕ ਜਨਮੋ ਕਰ ਕਰ[3] ਸੰਸਿਧ[4] ਹੂਆ ਹੂਆ ਤਿਸੀ ਤੇ ਉਪਰਾਂਤ ਪਰਮਗਤਿ ਕੋ ਪ੍ਰਾਪਤਿ ਹੋਤਾ ਹੈ । ਜਿਸ ਨੇ ਅਨੇਕ ਜਨਮੋ ਵਿਖੇ ਪ੍ਰਮੇਸਵਰ ਪ੍ਰੀਤ ਅਰਥ ਉਤਮ ਕਰਮ ਕੀਏ ਹੋਤੇ ਹੈ, ਤਿਸੀ ਕੋ ਗੁਰੋ ਕੇ ਵਚਨੋ ਪਰ ਭਾਵਨਾ ਉਪਜਤੀ ਹੈ, ਦੂਸਰੇ ਕੋ ਉਪਜਤੀ ਹੀ ਨਹੀ । 25 ।

## ਪਉੜੀ 26

**ਮਨਮੁਖਿ ਭੂਲੈ ਜਮ ਕੀ ਕਾਣਿ । ਪਰ ਘਰੁ ਜੋਹੈ ਹਾਣੇ ਹਾਣਿ ।**

ਜੋ ਮਨਮੁਖਿ ਹੈ ਉਹੀ ਗੁਰੋ ਕੇ ਉਪਦੇਸ ਤੇ ਭੂਲੇ ਹੂਏ ਹੈ । ਤੇ ਯਮ ਕੇ ਹੀ ਕਣੌਡੇ[5] ਹੋਵਹਿਗੇ ਯਮ ਕੀਆ ਹੀ ਮਿਨਤਾ ਕਰੇਗਾ । ਤਿਨ ਕੀਆ ਮਿਨਤਾ ਕੋ ਕੋਈ ਵੀ ਨ ਸੁਣੇਗਾ । ਪ੍ਰਮੇਸਵਰ ਤੇ ਅਤਿਰਿਕਤ[6] ਸਭ ਦੂਸਰਾ ਹੀ ਘਰੁ ਹੈ । ਜੋ ਦੂਸਰੇ ਘਰ ਕੋ ਚਾਹਤੇ ਹੈਂ ਤਿਨ ਕੋ ਸਰਬ ਜਾਗਾ ਹਾਨ ਹੀ ਹਾਨ ਹੈ । ਲਾਭ ਕਹੀ ਭੀ ਨ ਹੋਵੇਗਾ ।

1. ਵੇਦਨਾ, ਪੀੜਾ, ਦੁਖ, ਕਸ਼ਟ, ਕਲੇਸ਼ ।
2. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯਯ ।
3. ਕਰਕੇ ।
4. ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ ।
5. ਮੁਥਾਜ ।
6. ਇਲਾਵਾਂ, ਛੁਟ ।

**ਮਖਮੁਖਿ ਭਰਮਿ ਭਵੈ ਬੇਬਾਣਿ । ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ।**

ਗੁਰੋ ਕੇ ਉਪਦੇਸ ਤੇ ਜੋ ਵੇਮੁਖ ਹੈ ਤਿਸੀ ਕਾ ਨਾਮ 'ਸਨਮੁਖ' ਹੈ । ਸੋਈ ਭ੍ਰਮ ਵਿਖੇ ਭੂਲਾ ਹੂਆ ਹੈ । 'ਬੇਬਾਣਿ' ਨਾਮ ਹੈ ਉਜਾੜ ਕਾ । ਜੈਸੇ ਉਜਾੜ ਮੇ ਪੜਾ ਹਆ ਬਹੁਤ ਹੀ ਖਰਾਬ ਹੋਤਾ ਹੈ, ਤੈਸੇ ਹੀ ਮਨਮੁਖੋਂ ਕੋ ਖਰਾਬੀ (ਹੁਤੀ)[1] ਹੈ । 'ਵੇਮਾਰਗ' ਨਾਮ ਹੈ ਕੁਮਾਰਗ ਕਾ । ਕੁਮਾਰਗ ਮੇ ਪੜਾ ਹੂਆ ਲੂਟਿਆ ਹੀ ਤੋ ਜਾਤਾ ਹੈ, ਜੈਸੇ ਮਸਾਣੋ ਕੇ ਮੰਤ੍ਰ ਸਿਖਣੇ ਵਾਲਾ । ਜਿਸ ਨੇ ਮਸਾਣੋ ਕੇ ਮੰਤ੍ਰ ਸਿਖੇ ਹੈ, ਸੋ ਈਹਾਂ ਤੋ ਭ੍ਰਸਟ ਹੂਆ ਤਿਸ ਕੋ ਕਿਸੀ ਕਰਮ ਧਰਮ ਕਾ ਅਧਿਕਾਰ ਨਹੀ ਰਹੇਗਾ । ਜਬ ਮਰੇਗਾ ਤਬ ਨਰਕ ਹੀ ਜਾਏਗਾ ।

**ਸਬਦੁ ਨ ਚੀਨੈ ਲਵੈ ਕੁਬਾਣਿ । ਨਾਨਕ ਸਾਚਿ ਰਤੇ ਸੁਖੁ ਜਾਣਿ । 26 ।**

ਜੋ ਗੁਰੋ ਕੇ ਸਬਦ ਕੋ ਨਹੀ ਪਛਾਣਤਾ, ਸੋ ਕੁਬਾਣੀ ਹੀ ਬਕਤਾ ਹੈ । ਕੁਬਾਣੀ ਵਾਲਾ ਕੋਈ ਕਬੀ ਹੀ ਤੋ ਨਹੀ ਕ੍ਰਿਤਾਰਥ[2] ਹੂਆ । ਸਚੁ ਨਾਮ ਗੁਰੋ ਕੇ ਉਪਦੇਸ ਕਾ ਹੀ ਹੈ । ਜੋ ਗੁਰੋ ਕੇ ਉਪਦੇਸ ਵਿਖੇ ਰਤੇ ਹੈ, ਉਹੀ ਸੁਖੀ ਹੋਵਹਿਗੇ । 26 ।

## ਪਉੜੀ 27

**ਗੁਰਮੁਖਿ ਸਾਚੇ ਕਾ ਭਉ ਪਾਵੈ । ਗੁਰਮੁਖਿ ਬਾਣੀ ਅਘੜੁ ਘੜਾਵੈ ।**

ਗੁਰੋ ਕੇ ਮੁਖ ਤੇ ਜਿਸ ਨੇ ਉਪਦੇਸ ਸ੍ਰਵਣ ਕੀਆ ਹੈ, ਸੋਈ ਸਚੇ ਪ੍ਰਮੇਸਵਰ ਕੇ ਭੈ ਕੋ ਪ੍ਰਾਪਤਿ ਹੋਤਾ ਹੈ । ਜਿਸ ਕੋ ਭੈ ਪ੍ਰਾਪਤਿ ਹੂਆ, ਸੋ ਭਲਾ ਹੀ ਕਰੇਗਾ । ਬੁਰਾ ਨ ਕਰੇਗਾ । ਜੋ ਗੁਰਮੁਖਿ ਹੋਵੇਗਾ ਸੋ ਅਘੜ, ਕਿਆ ਕਹੀਏ, ਕਿਸੀ ਕਾ ਘੜਿਆ ਹੂਆ ਨਹੀ । ਜੋ ਪ੍ਰਮੇਸਵਰ ਤਿਸ ਕੇ ਪ੍ਰਾਪਤਿ ਕਰਣੇ ਵਾਲੀ ਜੋ ਬਾਣੀ ਹੈ ਤਿਸੀ ਕੋ ਘੜਾਵੇਗਾ, ਸੁਧਾਰੇਗਾ ।

**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ । ਗੁਰਮੁਖਿ ਪਵਿਤ੍ਰੁ ਪਰਮਪਦ ਪਾਵੈ ।**

ਜੋ ਗੁਰਮੁਖਿ ਹੈ, ਸੋਈ ਨਿਰਮਲ ਹਰਿ ਗੁਣ ਗਾਵਤਾ ਹੈ । ਜੋ ਗੁਰਮੁਖਿ ਹੈ, ਸੋਈ ਪਵਿਤ੍ਰ ਹੂਆ, ਸੋਈ ਪਰਮ-ਪਦ ਕੋ ਪ੍ਰਾਪਤਿ ਹੋਵੇਗਾ ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ । ਨਾਨਕ ਗੁਰਮੁਖਿ ਸਾਚਿ ਸਮਾਵੈ । 27 ।**

ਜੋ ਗੁਰਮੁਖਿ ਹੈ ਤਿਸ ਕਾ ਰੋਮ ਰੋਮ ਹਰਿ ਭਜਨ ਕਰਤਾ ਹੈ । ਰੋਮ ਰੋਮ ਭਜਨ ਕਰਣੇ ਕਾ ਇਹੀ ਅਰਥ ਹੈ । ਜਬ ਭਜਨ ਕੀ ਮਹਿਮਾ ਕੋ ਸ੍ਰਵਣ ਕਰਤਾ ਹੈ ਤਬ ਤਿਸ ਕੇ ਸਭੀ ਰੋਮ ਖੜੇ ਹੋਇ ਜਾਤੇ ਹੈ । ਜਿਸ ਗੁਰਮੁਖਿ ਕੇ ਰੋਮ ਖੜੇ ਹੋਇ ਜਾਤੇ ਹੈ, ਸੋਈ ਤੋ ਸਤਿ ਰੂਪ ਪ੍ਰਮੇਸਵਰ ਵਿਖੇ ਸਮਾਵਤਾ ਹੈ । 27 ।

## ਪਉੜੀ 28

**ਗੁਰਮੁਖਿ ਪਰਚੈ ਬੇਦ ਬੀਚਾਰੀ । ਗੁਰਮੁਖਿ ਪਰਚੈ ਤਰੀਐ ਤਾਰੀ ।**

1. ਸੈਂ. ਪ. ਲਾ. 2183 (ਪੰਨਾ 16/ੳ) ।
2. ਮਨੋਰਥ ਵਿਚ ਸਫਲ ।

ਗੁਰੋ ਕੇ ਮੁਖ ਤੇ ਨਿਕਸੇ ਜੋ ਹੈ ਵਚਨ, ਤਿਨ ਵਿਖੇ ਜੋ ਪਰਚਤਾ[1] ਹੈ ਸੋ ਵੇਦੋ ਕਾ ਵੀਚਾਰ ਕਰਣੇ ਵਾਲਾ ਹੋਤਾ ਹੈ। ਚਾਰੋ ਵੇਦ ਤੋ ਪ੍ਰਮੇਸਵਰ ਕੇ ਵਚਨ ਹੈ, ਜਗਤ ਕੀ ਕਲਜਾਨ ਕੇ ਨਿਮਿਤ[2] ਪ੍ਰਮੇਸਵਰ ਨੇ ਰਚੇ ਹੈ। ਜੋ ਗੁਰੋ ਕੇ ਵਚਨੋ ਵਿਖੇ ਪਰਚਤੇ ਹੈਂ, ਯਦਯਪਿ[3] ਤਿਸ ਨੇ ਵੇਦ ਨਹੀ ਪੜ੍ਹੇ ਤੋ ਭੀ ਸੋ ਪੜੇ ਬਿਨਾ ਹੀ ਪੜਾ ਹੈ, ਤਿਸ ਕੇ ਵਚਨ ਵੇਦ ਰੂਪ ਹੈ। ਜੋ ਆਪ ਭੀ ਤਰੇਗਾ ਔਰ ਕੋ ਭੀ ਤਾਰੇਗਾ।

**ਗੁਰਮੁਖਿ ਪਰਚੈ ਸੁ ਸਬਦਿ ਗਿਆਨੀ। ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ।**

ਵਯਾਕਰਨ ਕੇ ਪੜੇ ਬਿਨਾ ਸੁਧ ਅਸੁਧ ਸਬਦ ਕਾ ਗਯਾਨ ਕਿਸੀ ਕੋ ਭੀ ਨਹੀ ਹੋਤਾ। ਅਰ ਯੋਗਿ ਬਿਨਾ ਕਿਸੀ ਕੇ ਅੰਤਰਿ ਕੀ ਵਾਰਤਾ ਕੋ ਕੋਈ ਭੀ ਤੋ ਨਹੀ ਜਾਣਤਾ। ਜੋ ਗੁਰੋਂ ਕੇ ਵਚਨੋ ਵਿਖੇ ਪਰਚਤਾ ਹੈ ਤਿਸ ਨੇ ਪੜੇ ਬਿਨਾ ਹੀ ਵਯਾਕਰਨ ਪੜੇ, ਤਿਸ ਕੇ ਸਰਬ ਸਬਦ ਸੁਧ ਹੀ ਹੈ, ਅਰ ਕੀਏ ਬਿਨਾ ਹੀ ਤਿਸ ਨੇ ਯੋਗ ਭੀ ਕੀਆ। ਸਰਬ ਕੇ ਅੰਤਰ ਬਾਹਰ ਪ੍ਰਮੇਸਵਰ ਹੀ ਹੈ, ਇਸ ਨਿਸਚੈ ਕੋ ਜਿਸ ਨੇ ਦ੍ਰਿੜ ਕੀਆ ਹੈ ਅਰ ਸਿਖੋ ਕੋ ਭੀ ਇਹੀ ਉਪਦੇਸ ਕਰਤਾ ਹੈ ਤਿਸੀ ਕਾ ਨਾਮ 'ਗੁਰਮੁਖ' ਹੈ ਤਿਸੀ ਕਾ ਨਾਮ 'ਗੁਰੂ' ਹੈ। 'ਚੋਰਾਂ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ'[4]। ਚੋਰ, ਜਾਰ, ਕੂੜਿਆਰ ਇਹ ਜੋ ਖਰਾਬ ਲੋਕ ਹੈ ਤਿਨ ਕੋ ਗੁਰੂ ਭੀ ਵਿਕਾਰੀ ਹੀ ਮਿਲਤੇ ਹੈ। ਸਿਖ ਜਾਤੇ ਹੈ ਚੋਰੀ ਕਰਣੇ ਕੋ, ਗੁਰ ਤਿਨ ਕੇ ਸਿਰ ਦਸਮ ਭਾਗ ਠਹਿਰਾਇ ਕਰ ਅਰਦਾਸ ਕਰਤੇ ਹੈ। ਤਿਨ ਕਾ ਨਾਮ 'ਗੁਰੂ' ਨਹੀ, ਉਹੁ 'ਸਤ੍ਰੂ' ਹੈ। ਸਾਸਤ੍ਰ, ਪੁਰਾਣ ਮੋ ਵਿਕਾਰੀ ਗੁਰੂ ਕਾ ਤਯਾਗ ਹੀ ਕਰਣਾ ਹੈ।

**ਗੁਰਮੁਖਿ ਪਾਈਐ ਅਲਖ ਅਪਾਰੁ। ਨਾਨਕ ਗੁਰਮੁਖਿ ਮੁਕਤਿ ਦੁਆਰੁ। 28।**

ਗੁਰੋ ਕੇ ਮੁਖ ਤੇ ਨਿਕਸੇ ਜੋ ਵਚਨ ਹੈ, ਜਬ ਤਿਨ ਵਿਖੇ ਦ੍ਰਿੜ ਹੋਵੇਗਾ ਤਬ ਅਲਖ, ਅਪਾਰ ਜੋ ਪ੍ਰਮੇਸਵਰ ਹੈ ਤਿਸ ਕੋ ਪ੍ਰਾਪਤਿ ਹੋਵੇਗਾ। ਤਾਂ ਤੇ ਗੁਰਮੁਖਿ ਮੁਕਤਿ ਦੁਆਰੁ ਹੈ ਔਰ ਅਨੇਕੋ ਕੋ ਮੁਕਤਿ ਕਰ ਡਾਰੇਗਾ। 28।

## ਪਉੜੀ 29

**ਗੁਰਮੁਖਿ ਅਕਥੁ ਕਥੈ ਬੀਚਾਰਿ। ਗੁਰਮੁਖਿ ਨਿਬਹੈ ਸਪਰਵਾਰਿ।**

ਸੋ ਪ੍ਰਮੇਸਵਰ ਅਕਥ ਹੈ, ਕਹਿਣੇ ਮੋ ਨਹੀ ਆਵਤਾ। ਗੁਰਮੁਖਿ ਤਿਸ ਕੋ ਵੀਚਾਰ ਕਰ ਕਥੇਗਾ, ਆਪਣੇ ਪਰਵਾਰ ਸੰਯੁਕਤ[5] ਹੀ ਗੁਰਮੁਖਿ ਨਿਭੇਗਾ। 'ਮੰਨੈ ਪਰਵਾਰੈ ਸਾਧਾਰੁ'[6]। ਇਸ

---

1. ਸੰ. ਧਰਿਚਯ (ਪਰਿਚਯ), ਚੰਗੀ ਤਰ੍ਹਾਂ ਜਾਣਨਾ, ਡੂੰਘੀ ਸਾਂਝ ਹੋਣਾ; ਲੀਨ ਹੋ ਜਾਣਾ।
2. ਲਈ, ਵਾਸਤੇ।
3. ਚਾਹੇ, ਭਾਵੇਂ।
4: ਆਸਾ ਦੀ ਵਾਰ, ਮ: 1, (ਆਦਿ ਗ੍ਰੰਥ ਪੰਨਾ 466)।
5. ਸਾਥ, ਸਹਿਤ, ਨਾਲ।
6. ਜਪੁਜੀ, ਪਉੜੀ 15।

ਕੇ ਅਰਥ ਮੋਂ ਇਸ ਕਾ ਪ੍ਰਸੰਗ ਵਿਸਥਾਰ ਕਰ ਕਰ[1] ਕਹਾ ਹੈ[2] ਸਮਝ ਲੇਣਾ ।

**ਗੁਰਮੁਖਿ ਜਪੀਐ ਅੰਤਰਿ ਪਿਆਰਿ । ਗੁਰਮੁਖਿ ਪਾਈਐ ਸਬਦਿ ਅਚਾਰਿ ।**

ਜਬ ਗੁਰੋ ਕੇ ਮੁਖ ਕੇ ਵਚਨ ਪ੍ਰਾਪਤਿ ਹੋਵਹਿਗੇ ਤਬ ਪ੍ਰੀਤ ਸੰਯੁਕਤਿ[3] ਆਪਣੇ ਅੰਤ:ਕਰਣ ਵਿਖੇ ਪ੍ਰਮੇਸਵਰ ਕੌ ਜਪੀਏਗਾ । ਜਬ ਇਹ ਗੁਰਮੁਖਿ ਹੋਵੇਗਾ ਤਬ ਸਬਦ ਜੋ ਹੈ ਸਾਸਤ੍ਰ ਵਿਖੇ ਪ੍ਰਮੇਸਵਰ ਕੇ ਵਚਨ, ਤਿਨ ਕੇ ਆਚਾਰ ਕੋ ਪ੍ਰਾਪਤਿ ਹੋਵੇਗਾ । ਜੋ ਕਛੁ ਕਰੇਗਾ, ਸੋ ਸੁਧ ਹੀ ਕਰੇਗਾ, ਅਸੁਧ ਕਬੀ ਹੀ ਨ ਕਰੇਗਾ ।

**ਸਬਦਿ ਭੇਦਿ ਜਾਣੈ ਜਾਣਾਈ । ਨਾਨਕ ਹਉਮੈ ਜਾਲਿ ਸਮਾਈ । 29 ।**

ਸੁਧ ਅਸੁਧ ਸਬਦ ਕਾ ਜੋ ਭੇਦ ਹੈ ਤਿਸ ਕੋ ਗੁਰਮੁਖਿ ਆਪ ਭੀ ਜਾਣੇਗਾ, ਔਰੋ ਕੋ ਭੀ ਜਣਾਵੇਗਾ । ਅਹੰਕਾਰ ਕੋ ਜਲਾਇ ਕਰ ਗੁਰਮੁਖਿ ਪ੍ਰਮੇਸਵਰ ਵਿਖੇ ਹੀ ਸਮਾਇ ਜਾਵੇਗਾ । 29 ।

## ਪਉੜੀ 30

**ਗੁਰਮੁਖਿ ਧਰਤੀ ਸਾਚੈ ਸਾਜੀ । ਤਿਸ ਮਹਿ ਓਪਤਿ ਖਪਤਿ ਸੁ ਬਾਜੀ ।**

ਜਬ ਇਹ ਗੁਰਮੁਖ ਹੋਵੇਗਾ ਤਬ ਇਹ ਬੁਧਿ ਉਪਜੇਗੀ । ਸਾਚਾ ਜੋ ਪ੍ਰਮੇਸਵਰ ਹੈ ਧਰਤੀ ਤਿਸ ਨੇ ਰਚੀ ਹੈ । ਤਿਸ ਵਿਖੇ ਜਨਮ ਮਰਣ ਇਹ ਜੋ ਹੈ ਬਾਜੀ ਖੇਲਿ ਰਚੀ ਹੈ ।

**ਗੁਰ ਕੈ ਸਬਦਿ ਰਪੈ ਰੰਗੁ ਲਾਇ । ਸਾਚਿ ਰਤਉ ਪਤਿ ਸਿਉ ਘਰਿ ਜਾਇ ।**

ਜਬ ਇਹ ਗੁਰੋ ਕੇ ਸਬਦ ਵਿਖੇ ਰੰਗਿਆ ਜਾਏਗਾ, ਤਬ ਔਰੋ ਕੋ ਭੀ ਰੰਗੁ ਲਗਾਵੇਗਾ । ਗੁਰੋ ਕੇ ਵਚਨ ਤੋ ਸਚੇ ਹੈ, ਸਤਿ ਰੂਪ ਪ੍ਰਮੇਸਵਰ ਕੋ [4]ਪ੍ਰਤਿਪਾਵਨ ਕਰਣੇ ਵਾਲੇ ਹੈ । ਤਿਸ ਵਿਖੇ ਰੰਗਿਆ ਹੂਆ ਘਰ ਜੋ ਆਪਣਾ ਪ੍ਰਮੇਸਵਰ ਹੈ, [5]ਪਤਿ ਸਿਉ ਤਿਸ ਕੋ ਪ੍ਰਪਾਤਿ ਹੋਵੇਗਾ ।

**ਸਾਚ ਸਬਦ ਬਿਨੁ ਪਤਿ ਨਹੀ ਪਾਵੈ । ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ । 30 ।**

ਸਚੇ ਸਬਦ ਬਿਨਾ ਪਤਿ ਕਬੀ ਹੀ ਨ ਪਾਵੇਗਾ । ਬਿਨਾ ਨਾਮ ਸਤਿ ਰੂਪ ਪ੍ਰਮੇਸਵਰ ਵਿਖੇ ਕੈਸੇ ਸਮਾਵੇਗਾ । 30 ।

## ਪਉੜੀ 31

**ਗੁਰਮੁਖਿ ਅਸਟ ਸਿਧੀ ਸਭਿ ਬੁਧੀ । ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ।**

ਜੋ ਗੁਰਮੁਖਿ ਹੋਤਾ ਹੈ ਤਿਸ ਕੋ [6]ਅਸਟ ਸਿਧ ਕੀ ਪ੍ਰਾਪਤਿ ਹੋਤੀ ਹੈ । ਗੁਰੋ ਕੇ ਵਚਨ ਸੁਣ

1. ਕਰਕੇ ।
2. ਵੇਖੋ ਜਪੁਜੀ ਦੀ ਟੀਕਾ, ਪਉੜੀ 15 ਅਤੇ ਸਿਧ ਗੋਸਟਿ ਦੀ ਟੀਕਾ ਪਉੜੀ 32 ।
3. ਸਹਿਤ, ਯੁਕਤ ।
4. ਗਿਆਨ ਕਰਾਉਣ ਵਾਲਾ ਹੈ ।
5. ਸਨਮਾਨ ਸਹਿਤ ।
6. ਅਸ਼ਟ ਸਿਧਿ, ਅੱਠ ਸਿਧੀਆਂ । ਯੋਗ ਸਿਧੀ ਤੋਂ ਪ੍ਰਾਪਤ ਹੋਣ ਵਾਲੀਆਂ ਅੱਠ ਸਿੱਧੀਆਂ ਜਾਂ ਅਲੌਕਿਕ ਪ੍ਰਾਪਤੀਆਂ ਜਿਵੇਂ—ਅਣਿਮਾ, ਮਹਿਮਾ, ਗਰਿਮਾ,ਲਘਿਮਾ, ਪ੍ਰਾਪਤੀ, ਪ੍ਰਕਾਮਜ, ਈਸ਼ਿਤਵ, ਵਸ਼ਿਤਵ ।

ਕਰ ਜਬ ਅਸਟਿ ਸਿਧ ਕੇ ਨਿਮਿਤ[1] ਯਤਨ ਕਰੇਗਾ ਤਬੀ ਤੋ ਅਸਟਿ ਸਿਧ ਕੀ ਪ੍ਰਾਪਤਿ ਹੋਵੇਗੀ। ਜਬ ਗੁਰਮੁਖਿ ਹੋਵੇਗਾ ਤਬ ਸਰਬ ਪ੍ਰਕਾਰ ਕੀ ਬੁਧਿ ਭੀ ਇਸ ਕੋ ਪ੍ਰਾਪਤਿ ਹੋਵੇਗੀ। ਜਬ ਗੁਰਮੁਖਿ ਹੋਵੇਗਾ ਤਬੀ ਤੋ ਇਸ ਕੋ ਸਤਿ ਰੂਪ ਪ੍ਰਮੇਸਵਰ ਕੀ ਸੁਧਿ ਪੜੇਗੀ। ਤਬੀ ਭਵਜਲ[2] ਕੋ ਤਰੇਗਾ।

**ਗੁਰਮੁਖਿ ਸਰ ਅਪਸਰ ਬਿਧਿ ਜਾਣੈ। ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ।**

'ਸਰ' ਨਾਮ ਹੈ ਜੀਤ ਕਾ। 'ਅਪਸਰਿ' ਨਾਮ ਹੈ ਹਰਿ ਕਾ।[3] ਹਰਿ ਭਜਨ ਤੇ ਹੀ ਜਨਮ ਕੋ ਜੀਤੇਗਾ, ਭਜਨਹੀਨ ਜਨਮ ਕੋ ਹਾਰੇਗਾ। ਇਸ ਵਿਧ[4] ਕੋ ਗੁਰਮੁਖਿ ਜਾਨਤਾ ਹੈ - ਇਹ ਪੁੰਨ ਕਰਮ ਹੈ, ਇਹ ਪਾਪ ਕਰਮ ਹੈ, ਇਸ ਵਿਖੇ ਪ੍ਰਬਿਰਤ[5] ਕਰਣੀ, ਇਸ ਵਿਖੇ ਨਿਰਵਿਰਤ[6] ਹੋਵੇ।

**ਗੁਰਮੁਖਿ ਤਾਰੇ ਪਾਰਿ ਉਤਾਰੇ। ਨਾਨਕ ਗੁਰਮੁਖਿ ਸਬਦਿ ਨਿਸਤਾਰੇ। 31।**

ਜੋ ਗੁਰਮੁਖਿ ਹੈ ਸੋਈ ਆਪਣੇ ਅਨੁਸਾਰੀਓਂ[7] ਕੌ ਤਾਰਤਾ ਹੈ, ਪਾਰੁ ਉਤਾਰਾ ਭੀ ਕਰਤਾ ਹੈ, ਵਿਦੇਹ ਮੁਕਤਿ ਭੀ ਕਰਤਾ ਹੈ। ਵਿਦੇਹ ਮੁਕਤਿ ਕੈਸੇ ਕਰਤਾ ਹੈ? ਸਬਦ ਕਰ ਕਰ[8] ਨਿਸਤਾਰਾ[9] ਕਰਤਾ ਹੈ। ਜੋ ਗੁਰਮੁਖਿ ਹੋਵੇਗਾ ਸੋਈ ਤੋ ਗੁਰੂ ਭੀ ਹੋਵੇਗਾ। ਗੁਰੋ ਕੇ ਵਚਨ ਹੀ ਤੋ ਨਿਸਤਾਰਾ ਕਰਣੇ ਵਾਲੇ ਹੈ। 31।

## ਪਉੜੀ 32

**ਨਾਮੇ ਰਾਤੇ ਹਉਮੈ ਜਾਇ। ਨਾਮਿ ਰਤੇ ਸਚ ਰਹੇ ਸਮਾਇ।**

ਗੁਰਮੁਖਿ ਨਾਮ ਕਾ ਉਪਦੇਸ ਕਰ ਕਰ ਤਾਰਤਾ ਹੈ। ਨਾਮ ਜਪਣੇ ਤੇ ਅਹੰਕਾਰ ਜਾਤਾ ਹੈ। ਜੋ ਨਾਮਿ ਵਿਖੇ ਰਤੇ ਹੈ ਸੋਈ ਸਤਿ ਰੂਪ ਪ੍ਰਮੇਸਵਰ ਵਿਖੇ ਹੀ ਸਮਾਇ ਰਹੇ ਹੈ। ਇਸੀ ਕਾ ਨਾਮ 'ਜੀਵਨ ਮੁਕਤਿ' ਹੈ, ਇਸ ਕਾ ਨਾਮ 'ਵਿਦੇਹ ਮੁਕਤਿ' ਹੈ।

**ਨਾਮਿ ਰਤੇ ਜੋਗ ਜੁਗਤਿ ਬੀਚਾਰੁ। ਨਾਮਿ ਰਤੇ ਪਾਵਹਿ ਮੋਖ ਦੁਆਰੁ।**

'ਜੋਗ' ਨਾਮ ਹੈ ਪ੍ਰਮੇਸਵਰ ਸਾਥ ਜੜਨੇ ਕਾ। ਯੋਗ ਕੀ ਯੁਕਤਿ ਤਿਨ ਕੋ ਹੀ ਪ੍ਰਾਪਤਿ ਹੋਤੀ ਹੈ ਜੋ ਨਾਮ ਵਿਖੇ ਰਤੇ ਹੈ। ਜੋ ਨਾਮ ਵਿਖੇ ਹੈ ਸੋ ਮੁਕਤਿ ਦੁਆਰ ਪਾਵਤੇ ਹੈ। ਆਪ ਭੀ ਮੁਕਤਿ

1. ਵਾਸਤੇ, ਲਈ।
2. ਸੰਸਾਰ ਰੂਪੀ ਸਾਗਰ।
3. ਸੰਪ੍ਰਦਾਈ ਗਿਆਨੀ 'ਸਰ' ਦਾ ਅਰਥ 'ਚੰਗਾ ਸਮਾਂ' 'ਅਪ ਸਰਿ' ਦਾ ਅਰਥ 'ਮਾੜਾ ਸਮਾਂ' ਕਰਦੇ ਸਨ।
4. ਢੰਗ, ਤਰੀਕਾ, ਵਿਧੀ।
5. ਮਨ ਦਾ ਕਿਸੇ ਵਿਸ਼ੇ ਪ੍ਰਤਿ ਝੁਕਣ ਦਾ ਭਾਵ।
6. ਮਨ ਦਾ ਕਿਸੇ ਵਿਸ਼ੇ ਤੋਂ ਹਟਣ ਦਾ ਭਾਵ।
7. ਅਨੁਸਰਣ ਕਰਨ ਵਾਲੇ, ਪਿਛੇ ਲਗਣ ਵਾਲੇ, ਅਨੁਯਾਈ।
8. ਕਰਕੇ।
9. ਪਾਰ ਉਤਾਰਾ, ਮੁਕਤੀ।

ਹੋਤੇ ਹੈ, ਆਪਣੇ ਪਰਵਾਰ ਕੋ ਭੀ ਮੁਕਤਿ ਕਰਤੇ ਹੈ, ਔਰੋ ਕੋ ਭੀ ਮੁਕਤਿ ਕਰਤੇ ਹੈ। 'ਮਨੇ ਪਰਵਾਰੈ ਸਾਧਾਰੁ[1]'। ਇਸ ਕੇ ਅਰਥ ਮੇ ਇਸ ਕਾ ਨਿਰਣੈ ਵਿਸਤਾਰ ਕਰ ਕਰ[2] ਲਿਖਾ ਹੈ, ਸਮਝ ਲੇਣਾ[3]।

**ਨਾਮਿ ਰਤੇ ਤ੍ਰਿਭਵਣ ਸੋਝੀ ਹੋਇ। ਨਾਨਕ ਨਾਮਿ ਰਤੇ ਸਦਾ ਸੁਖੁ ਹੋਇ।32।**

ਜਬ ਇਹ ਨਾਮ ਵਿਖੇ ਏਕ ਪ੍ਰਮੇਸਵਰ ਹੀ ਵਿਰਾਜਮਾਨ ਹੈ ਤਬ ਇਸ ਕੋ ਇਹ ਸੁਧਿ ਪੜੇਗੀ। ਸੁਰਗ, ਮਰਤ, ਪਾਤਾਲ ਤੀਨੋ ਭਵਨੋ ਵਿਖੇ ਏਕ ਹੀ ਹੈ, ਦੂਸਰਾ ਕੋਈ ਭੀ ਨਹੀ। ਜਬ ਨਾਮ ਵਿਖੇ ਰੰਗਿਆ ਜਾਏਗਾ ਤਬ ਇਸ ਕੋ ਸਦਾ ਹੀ ਸੁਖ ਹੋਵੇਗਾ, ਪਰਮਾਨੰਦ ਕੋ ਪ੍ਰਾਪਤਿ ਹੋਵੇਗਾ।32।

## ਪਉੜੀ 33

**ਨਾਮਿ ਰਤੇ ਸਿਧ ਗੋਸਟਿ ਹੋਇ। ਨਾਮਿ ਰਤੇ ਸਦਾ ਤਪੁ ਹੋਇ।**

ਗੁਰੂਪਦੇਸ[4] ਦ੍ਵਾਰਾ ਜਿਨੋ ਨੇ ਸਰਬ ਪੂਰਣ ਪਰਮਾਤਮਾ ਸਿਧ ਕੀਆ ਹੈ ਤਿਨ ਕਾ ਨਾਮ 'ਸਿਧ' ਹੈ। 'ਗੋਸਟਿ' ਨਾਮ ਹੈ ਸੰਗਤਿ ਕਾ। ਜੋ ਨਾਮ ਵਿਖੇ ਰਤੇ ਹੈ ਤਿਨ ਕੋ ਹੀ ਤੋ ਸਤ ਪੁਰਖੋ ਕੀ ਸੰਗਤਿ ਪ੍ਰਾਪਤਿ ਹੋਤੀ ਹੈ। ਜੋ ਨਾਮ ਵਿਖੇ ਰਤੇ ਹੈ ਤੇ ਸਦਾ ਤਪਸ੍ਵੀ ਹੈ।

**ਨਾਮਿ ਰਤੇ ਸਚੁ ਕਰਣੀ ਸਾਰੁ। ਨਾਮਿ ਰਤੇ ਗੁਣ ਗਿਆਨ ਬੀਚਾਰੁ।**

ਸਰਬ ਪੂਰਣ ਬ੍ਰਹਮ ਹੈ। ਇਹ ਜੋ ਨਿਸਚੈ ਹੈ, ਇਹੀ ਸਰਬ ਕਾ ਸਾਰੁ ਹੈ। ਇਸ ਕਾ ਨਾਮ 'ਸਚ ਕਰਣੀ' ਹੈ। ਜਬ ਨਾਮਿ ਵਿਖੇ ਰੰਗਿਆ ਜਾਏਗਾ ਤਬੀ 'ਸਚੀ ਕਰਣੀ' ਪ੍ਰਾਪਤਿ ਹੋਵੇਗੀ। ਗੁਣ ਜੋ ਹੈ ਪ੍ਰਮੇਸਵਰ ਕੇ ਗੁਣਾਬਾਦ[5], ਅਰ ਗਯਾਨ ਕਾ ਜੋ ਵੀਚਾਰ ਹੈ, ਇਹ ਭੀ ਤੋ ਤਬੀ ਪ੍ਰਾਪਤਿ ਹੋਵੇਗਾ ਜਬ ਨਾਮ ਵਿਖੇ ਰੰਗਿਆ ਜਾਏਗਾ।

**ਬਿਨੁ ਨਾਵੈ ਬੋਲੈ ਸਭੁ ਵੇਕਾਰੁ। ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ।33।**

ਜੋ ਨਾਮ ਵਿਖੇ ਨਹੀ ਰਤਾ, ਸੋ ਜੋ ਕਛੁ ਬੋਲਤਾ ਹੈ ਸੋ ਵਿਕਾਰ ਹੀ ਬੋਲਤਾ ਹੈ। ਜੋ ਨਾਮ ਵਿਖੇ ਰਤੇ ਹੈ ਤਿਨ ਕੋ ਸਰਬ ਜਗਤ ਜੈ-ਜੈ-ਕਾਰ ਹੀ ਕਰਤਾ ਹੈ।33।

## ਪਉੜੀ 34

**ਪੂਰੇ ਗੁਰ ਤੇ ਨਾਮੁ ਪਾਇਆ ਜਾਇ। ਜੋਗ ਜੁਗਤਿ ਸਚਿ ਰਹੈ ਸਮਾਇ।**

ਜਬ ਪੂਰਣ ਗੁਰੂ ਮਿਲਤਾ ਹੈ ਤਬੀ ਨਾਮ ਕੀ ਪ੍ਰਾਪਤਿ ਹੋਤੀ ਹੈ। ਕਾਚੇ ਗੁਰੂ ਤੇ ਉਪਦੇਸ ਕਿਸੀ ਕੋ ਲਾਗਤਾ ਨਹੀ। ਜਬ ਪੂਰਣ ਗੁਰੂ ਮਿਲੇਗਾ ਤਬ ਯੋਗ ਕੀ ਯੁਕਤਿ ਭੀ ਪਾਵੇਗਾ, ਸਰਬ ਪੂਰਣ ਸਮਝ ਕਰ ਸਤਿ ਵਿਖੇ ਹੀ ਸਮਾਵੇਗਾ।

---

1. ਜਪੁਜੀ, ਪਉੜੀ 15।
2. ਕਰਕੇ।
3. ਵੇਖੋ ਜਪੁਜੀ ਦੀ ਟੀਕਾ, ਪਉੜੀ 15, ਅਤੇ ਸਿਧ ਗੋਸਟਿ ਦੀ ਟੀਕਾ, ਪਉੜੀ 29।
4. ਗੁਰੁ+ਉਪਦੇਸ=ਗੁਰੂਪਦੇਸ।
5. ਚੰਗੇ ਗੁਣਾਂ ਦਾ ਦਸਣਾ।

**ਬਾਹਰ ਮਹਿ ਜੋਗੀ ਭਰਮਾਏ ਸੰਨਿਆਸੀ ਛਿਅਚਾਰਿ ।**
**ਗੁਰ ਕੇ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖਦੁਆਰ ।**

ਛੈ ਅਰ ਚਾਰ, ਦਸ ਦਸ ਨਾਮੋਂ ਵਿਖੇ ਸੰਨਿਆਸੀਓ ਕੋ ਮਾਇਆ ਨੇ ਭਰਮਾਇਆ । ਐਸੇ ਹੀ ਬਾਰਾ ਨਾਮ ਯੋਗੀਓ ਕੋ ਭੀ ਹੈ । ਮੁੰਡਿਏ, ਜਟਲ, ਔਘੜ, ਮੁੰਦ੍ਰਾ ਧਾਰੀ, ਵਣ ਖੰਡੀ—ਇਨ ਦ੍ਵਾਦਸ[1] ਨਾਮੋ ਵਿਖੇ ਯੋਗੀਓ ਕੋ ਭ੍ਰਮਾਇਆ, ਐਸੇ ਹੀ ਔਰ ਭੇਖੋਂ ਵਾਲੇ (ਕੋ)[2] ਭੀ । ਇਹ ਨਾਮੋ ਕੇ ਹੀ ਅਭਿਮਾਨ ਵਿਖੇ ਡੂਬੇ ਹੂਏ ਹੈ, ਅਭਿਮਾਨੀ ਭਜਨ ਤੇ ਦੂਰ ਹੀ ਰਹਿਤੇ ਹੈ । ਗੁਰੋ ਕਾ ਸਬਦੁ ਮਾਨ ਕਰ ਜੋ ਮਰ ਕਰ ਜੀਵਤਾ ਹੈ ਸੋ ਮੁਕਤਿ ਦ੍ਵਾਰਾ ਪਾਵਤਾ ਹੈ । ਮਰ ਕਰ ਜੀਵਣਾ ਇਸੀ ਕਾ ਨਾਮ ਹੈ । ਪ੍ਰਥਮ ਤੋ ਆਪਣਾ ਅਭਿਮਾਨ ਤੋੜੇ, ਫੇਰ ਜੋ ਕਛੁ ਗੁਰੋ ਨੇ ਕਹਾ ਤਿਸ ਪਰ ਅਮਲ ਕਰੇ ।

**ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ।**
**ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ । 34 ।**

ਇਸ ਕੋ ਆਪਣੇ ਹਿਰਦੈ ਵਿਖੇ ਵੀਚਾਰ ਕਰ ਕਰ[3] ਦੇਖੋ, ਬਿਨਾ ਗੁਰੋ ਕੇ ਸਬਦ ਸਭ ਦੂਸਰੇ ਵਿਖੇ ਹੀ ਲਾਗੇ ਹੈ । ਅਰ ਉਹੀ ਬਡੇ ਹੈਂ ਅਰੁ ਉਹੀ ਵਡਭਾਗੀ ਹੈ ਜਿਨੋ ਨੇ ਗੁਰੋ ਕਾ ਸਬਦੁ ਮਾਨ ਕਰ ਆਪਣੇ ਹਿਰਦੇ ਵਿਖੇ ਸਤਿ ਰੂਪ ਪ੍ਰਮੇਸਵਰ ਧਾਰਿ ਰਖਿਆ ਹੈ । 34 ।

## ਪਉੜੀ 35

**ਗੁਰਮੁਖਿ ਰਤਨੁ ਲਹੈ ਲਿਵ ਲਾਇ । ਗੁਰਮੁਖਿ ਪਰਖੈ ਰਤਨੁ ਸੁਭਾਇ ।**

ਗੁਰਮੁਖਿ ਹੋਵੇਗਾ, ਸੋਈ ਪ੍ਰਮੇਸਵਰ ਵਿਖੇ ਲਿਵ ਲਾਇ ਕਰਪ੍ਰਮੇਸਵਰ ਰੂਪੀ ਰਤਨ ਕੋ ਪਾਵੇਗਾ । ਜੋ ਭਗਵਾਨ ਪੁਰਖ ਹੈ, ਇਹ ਭੀ ਰਤਨ ਹੈ । ਜੋ ਗੁਰਮੁਖਿ ਹੋਵੇਗਾ ਸੋ ਸੁਭਾਵਕ ਹੀ ਇਨ ਕੀ ਪਰੀਖਿਆ ਕਰੇਗਾ—ਇਹ ਸੰਤ ਹੈ, ਇਹ ਅਸੰਤ ਹੈ ।

**ਗੁਰਮੁਖਿ ਸਾਚੀ ਕਾਰ ਕਮਾਇ । ਗੁਰਮੁਖਿ ਸਾਚੇ ਮਨੁ ਪਤੀਆਇ ।**

ਗੁਰਮੁਖਿ ਸਾਚੀ ਕਾਰ ਕਮਾਵਤਾ ਹੈ । ਗੁਰਮੁਖਿ ਕਾ ਹੀ ਸਚੇ ਪ੍ਰਮੇਸਵਰ ਵਿਖੇ ਮਨੁ ਪਤੀਆਵਤਾ[4] ਹੈ ।

**ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ । ਨਾਨਕ ਗੁਰਮੁਖਿ ਚੋਟ ਨ ਖਾਵੈ । 35 ।**

ਗੁਰਮੁਖਿ ਹੀ ਅਲਖ ਪ੍ਰਮੇਸਵਰ ਕੋ ਲਖਾਵਤਾ ਹੈ । ਜਿਸ ਕੋ ਲਖਾਵਤਾ ਹੈ ਤਿਸ ਕੇ ਮਨ ਵਿਖੇ ਭਾਵਤਾ ਹੈ । ਮਨਮੁਖ ਕਾ ਉਪਦੇਸ ਕਿਸੀ ਕੋ ਕਬੀ ਹੀ ਨ ਭਾਵੇਗਾ । ਗੁਰਮੁਖਿ ਕਿਸੀ ਬਾਤਿ ਕੀ ਚੋਟਿ ਭੀ ਨ ਖਾਏਗਾ । 35 ।

## ਪਉੜੀ 36

**ਗੁਰਮੁਖਿ ਨਾਮੁ ਦਾਨੁ ਇਸਨਾਨੁ । ਗੁਰਮਖਿ ਲਾਗੈ ਸਹਜਿ ਧਿਆਨੁ ।**

1. ਦੋ+ਦਸ=12, ਬਾਰ੍ਹਾ ।
2. ਸੈਂ. ਪ. ਲਾ. 2183 (ਪੰਨਾ 19/ਅ) ।
3. ਕਰਕੇ ।
4. ਯਕੀਨ ਹੁੰਦਾ ਹੈ ।

ਜਬ ਗੁਰਮੁਖਿ ਹੋਵੇਗਾ ਤਬੀ ਨਾਮ, ਦਾਨ ਸਨਾਨ[1] ਕੀ ਮਹਿਮਾ ਕੋ ਜਾਣੇਗਾ। ਗੁਰਮੁਖਿ ਕਾ ਹੀ ਪ੍ਰਮੇਸਵਰ ਵਿਖੇ ਸਹਜ ਧਿਆਨੁ ਲਾਗੇਗਾ, ਕਛੁ ਯਤਨ ਨ ਕਰਣਾ ਪੜੇਗਾ।

**ਗੁਰਮੁਖਿ ਪਾਵੈ ਦਰਗਹ ਮਾਨੁ। ਗੁਰਮੁਖਿ ਭਉ ਭੰਜਨੁ ਪਰਧਾਨੁ।**

ਪ੍ਰਮੇਸਵਰ ਕੇ ਦ੍ਵਾਰੇ ਗੁਰਮੁਖਿ ਹੀ ਮਾਨੁ ਪਾਵਤਾ ਹੈ। ਭਵਜਲ[2] ਕੇ ਤੋੜਨੇ ਵਿਖੇ ਗੁਰਮੁਖਿ ਹੀ ਪ੍ਰਧਾਨੁ ਹੈ।

**ਗੁਰਮੁਖਿ ਕਰਣੀ ਕਾਰ ਕਰਾਏ। ਨਾਨਕ ਗੁਰਮੁਖਿ ਮੇਲਿ ਮਿਲਾਏ। 36।**

ਜੋ ਕਛੁ ਕਰਣਾ ਯੋਗ ਹੈ, ਗੁਰਮੁਖਿ ਸੋਈ ਕਾਰ ਔਰੋਂ ਕੋ ਕਰਾਵਤਾ ਹੈ। ਗੁਰਮੁਖਿ ਗੁਰਮੁਖੋ ਕਾ ਹੀ ਮੇਲ ਮਿਲਾਇ ਦੇਤਾ ਹੈ। 36।

## ਪਉੜੀ 37

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ। ਗੁਰਮੁਖਿ ਪਾਵੈ ਘਟ ਘਟਿ ਭੇਦ।**

ਜੋ ਗੁਰਮੁਖਿ ਹੋਵਗਾ ਤਬੀ ਸਾਸਤ੍ਰ, ਸਿਮ੍ਰਿਤ, ਵੇਦ ਕੋ ਪ੍ਰਾਪਤਿ ਹੋਵੇਗਾ ; ਤਬੀ ਘਟਿ ਘਟਿ ਕਾ, ਕਿਆ ਕਹੀਏ, ਸਰਬ ਸਾਸਤ੍ਰ ਪੁਰਾਣ ਕੇ ਮਤ ਕਾ ਜੋ ਭੇਦ ਹੈ, ਤਿਸ ਕੋ ਜਾਣੇਗਾ।

**ਗੁਰਮੁਖਿ ਵੈਰ ਵਿਰੋਧ ਗਵਾਵੈ। ਗੁਰਮੁਖਿ ਸਗਲੀ ਗਣਤ ਮਿਟਾਵੈ।**

ਜੋ ਗੁਰਮੁਖਿ ਹੋਵੇਗਾ, ਸੋਈ ਵੈਰ ਵਿਰੋਧ ਗਵਾਵੇਗਾ, ਸੋਈ ਸੰਪੂਰਣ ਗਣਤੀ[3] ਕੋ ਮਿਟਾਵੇਗਾ।

**ਗੁਰਮੁਖਿ ਰਾਮ ਨਾਮ ਰੰਗਿ ਰਾਤਾ। ਨਾਨਕ ਗੁਰਮੁਖਿ ਖਸਮੁ ਪਛਾਤਾ। 37।**

ਗੁਰਮੁਖਿ ਹੀ ਰਾਮ ਨਾਮ ਰੰਗਿ ਵਿਖੇ ਹੀ ਰੰਗਿਆ ਗਇਆ ਹੈ, ਗੁਰਮੁਖਿ ਨੇ ਹੀ ਖਸਮ ਕੋ ਪਛਾਣਿਆ ਹੈ। ਮਨਮੁਖ ਨੇ ਕਬੀ ਹੀ ਨਹੀ ਪਛਾਣਿਆ। 37।

## ਪਉੜੀ 38

**ਬਿਨੁ ਗੁਰ ਭਰਮੈ ਆਵੈ ਜਾਇ। ਬਿਨੁ ਗੁਰ ਘਾਲ ਨ ਪਵਈ ਥਾਇ।**

ਜਬ ਤਕਰ[4] ਇਸ ਕੋ ਗੁਰੂ ਨਹੀ ਮਿਲਾ ਤਬ ਤਕਰ ਹੀ ਇਹ ਭ੍ਰਮ ਵਿਖੇ ਭੂਲਾ ਹੈ। ਆਵਾਗੌਣ ਇਸ ਕਾ ਮਿਟਾਵੇਗਾ[5] ਨਹੀ। ਬਿਨਾ ਗੁਰੂ ਜੋ ਕਛੁ ਇਹ ਪ੍ਰਮੇਸਵਰ ਕੀ ਪ੍ਰਾਪਤਿ ਕੇ ਨਿਮਿਤ[6] ਕਮਾਈ ਕਰਤਾ ਹੈ ਸੋ ਕਮਾਈ ਭੀ ਇਸ ਕੀ ਥਾਂਇ ਨ ਪੜਗੀ, ਵਿਅਰਥ ਹੀ ਜਾਏਗੀ।

**ਬਿਨੁ ਗੁਰ ਮਨੂਆ ਅਤਿ ਡੋਲਾਇ। ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ।**

---

1. ਇਸ਼ਨਾਨ।
2. ਸੰਸਾਰ ਸਾਗਰ।
3 ਲੇਖਾ, ਹਿਸਾਬ। ਭਾਵਾਰਥ (1) ਚਿੰਤਾ, ਸੋਚ (2) ਪਾਪ, ਪੁੰਨ ਦਾ ਲੇਖਾ।
4. ਤਕ।
5. ਸੈਂ. ਪ. ਲਾ. 2183 (ਪੰਨਾ 20/ਅ) ਵਿਚ 'ਮਿਟੇ' ਪਾਠ ਹੈ।
6. ਲਈ, ਵਾਸਤੇ।

ਬਿਨਾ ਗੁਰੂ ਇਸ ਕਾ ਮਨ ਅਤਸੈ[1] ਕਰ ਕਰ[2] ਡੋਲੇਗਾ । ਬਿਨਾ ਗੁਰੂ ਇਹ ਤ੍ਰਿਪਤਿ ਭੀ ਨਹੀ ਹੋਵੈਗਾ । ਤਾਂ ਤੇ ਤ੍ਰਿਸਨਾ ਕਰ ਕਰ ਜੋ ਕਛੁ ਖਾਏਗਾ ਸੋ ਬਿਖ ਹੀ ਖਾਏਗਾ । ਬਿਖ ਕੇ ਖਾਣੇ ਵਾਲਾ ਆਪਣਾ ਨਾਸ ਹੀ ਕਰੇਗਾ । ਤ੍ਰਿਪਤਿ ਕੈਸੀ ?

**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ । ਨਾਨਕ ਗੁਰ ਬਿਨੁ ਘਾਟੇ ਘਾਟ । 38 ।**

ਬਿਨ ਗੁਰੂ ਕਾਮ, ਕ੍ਰੋਧ ਰੂਪੀ ਸਰਪ ਇਸ ਕੋ ਡਸੇਗਾ । 'ਮਰਿ', ਕਿਆ ਕਹੀਏ, ਮ੍ਰਿਤੁ ਕਾ ਜੋ 'ਵਾਟਿ' ਮਾਰਗ ਹੈ ਤਿਸੀ ਵਿਖੇ ਪੜੇਗਾ । ਗੁਰੁ ਬਿਨਾ [3]ਸਰਬ ਓਰ ਕੋ ਘਟਤੀ ਹੀ ਘਟਤੀ ਹੈ, ਬਢਤੀ ਕਬੀ ਹੀ ਨ ਹੋਵੇਗੀ । 38 ।

## ਪਉੜੀ 39

**ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ । ਅਵਗਣ ਮੇਟੈ ਗੁਣਿ ਨਿਸਤਾਰੈ ।**

ਜਿਸ ਕੋ ਗੁਰੂ ਮਿਲਤਾ ਹੈ ਤਿਸ ਕੋ ਸੰਸਾਰ ਸਾਗਰ ਤੇ ਪਾਰ ਕਰ ਦੇਤਾ ਹੈ, ਉਪਦੇਸ ਕਰ ਕਰ[4] ਸਿਖ ਕੇ ਅਵਗੁਣ ਮਿਟਾਇ ਦੇਤਾ ਹੈ, ਗੁਣ ਵਿਖੇ ਇਸਥਾਪਨਾ[5] ਕਰਤਾ ਹੈ । ਗੁਣ ਹੀ ਤੇ ਨਿਸਤਾਰਾ[6] ਕਰਣੇ ਵਾਲੇ ਹੈ ।

**ਮੁਕਤਿ ਮਹਾਸੁਖ ਗੁਰ ਸਬਦੁ ਬੀਚਾਰਿ । ਗੁਰਮੁਖਿ ਕਦੇ ਨ ਆਵੈ ਹਾਰਿ ।**

ਜਬ ਗੁਰੋ ਕੇ ਸਬਦ ਕੋ ਵੀਚਾਰੇਗਾ ਤਬ ਮਹਾਂ ਸੁਖ ਮੁਕਤਿ ਕੋ ਪ੍ਰਾਪਤਿ ਹੋਵੇਗਾ । ਜੋ ਗੁਰੋ ਕੇ ਸਨਮੁਖ ਹੂਆ ਹੈ ਤਿਸ ਕੋ ਹਾਰਿ ਕਬੀ ਹੀ ਨ ਆਵੇਗੀ, ਸਦਾ ਜੀਤ ਹੀ ਹੋਵੈਗੀ ।

**ਤਨੁ ਹਟੜੀ ਇਹੁ ਮਨੁ ਵਣਜਾਰਾ । ਨਾਨਕ ਸਹਜੇ ਸਚੁ ਵਾਪਾਰਾ । 39 ।**

ਜਿਸ ਕੋ ਗੁਰੂ ਮਿਲਾ ਹੈ ਸੋ ਤਨ ਕੋ ਤੋ ਹਟੀ[7] ਕਰੇਗਾ, ਮਨ ਕੋ ਵਣਜਾਰਾ[8] ਕਰੇਗਾ, ਸਹਜ ਸਚ ਕਾ ਬੈਪਾਰ[9] ਕਰੈਗਾ । ਵਿਧਾਤਾ[10] ਨੇ ਸਰਬ ਕੇ ਮਸਤਕ ਪਰ ਲਿਖ ਦੀਆ ਹੈ । ਜਬ ਅਨੰਨ[11] ਮਨ ਹੋਇ ਕਰ ਨਾਮ ਜਪੋਗੇ ਤਬੀ ਸੰਸਾਰ ਸਾਗਰ ਤੇ ਪਾਰ ਉਤਰੋਗੇ । ਜੋ ਆਪਣੇ ਸਾਥ ਉਪਜਾ ਹੈ ਤਿਸ ਕਾ ਨਾਮ 'ਸਹਜ' ਹੈ । ਆਪਣੇ ਸਾਥ ਉਪਜਾ ਹੈ 'ਲੇਖਾ' ਹੀ ਤੋ, ਤਾਂ ਤੇ ਸਚ ਕਾ ਵੈਪਾਰ ਨਾਮ ਹੀ ਹੈ । ਨਾਮ ਜਪਣੇ ਵਾਲਾ ਪਾਰ ਹੀ ਉਤਰੇਗਾ । 39 ।

---

1. ਅਤਿਅਧਿਕ, ਸੰਸਕ੍ਰਿਤ ਰੂਪ ਹੈ 'ਅਤਿਸ਼ਯ' ।
2. ਕਰਕੇ ।
3. ਹਰ ਪਾਸੇ ।
4. ਕਰਕੇ ।
5. ਸਥਾਪਨਾ; ਸਥਾਪਿਤ ਕਰਦਾ ਹੈ, ਰਖਦਾ ਹੈ ।
6. ਮੁਕਤੀ, ਪਾਰ-ਉਤਾਰਾ ।
7. ਹਾਟ, ਦੁਕਾਨ ।
8. ਵਣਿਕ, ਸੌਦਾਗਰ, ਦੁਕਾਨਦਾਰ ।
9. ਵਪਾਰ, ਵਣਜ ।
10. ਪਰਮਾਤਮਾ, ਪ੍ਰਭੂ, ਸੰਸਾਰ ਦਾ ਵਿਧਾਨ ਕਰਨ ਵਾਲਾ ।
11. ਇਕਾਗਰ, ਇਕਨਿਸ਼ਠ ।

## ਪਉੜੀ 40

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ । ਲੰਕਾ ਲੂਟੀ ਦੈਤ ਸੰਤਾਪੈ ।**

ਗੁਰੋ ਕੇ ਸਨਮੁਖ ਹੋਣਾ, ਇਹ ਵਿਧਾਤਾ ਨੇ ਸੰਸਾਰ ਸਾਗਰ ਕੇ ਪਾਰ ਉਤਰਣੇ ਕਾ ਸੇਤੁ[1] ਬਾਂਧਿਆ ਹੈ । ਸੋ ਇਹ ਸੇਤ ਕੈਸਾ ਹੈ—ਕਾਮ, ਕ੍ਰੋਧਾਦਿਕ ਜੋ ਦੈਤ ਹੈ ਤਿਨ ਕੇ ਵਸਣੇ ਕਾ ਇਸਥਾਨ ਜੋ ਹੈ ਕੁਬੁਧ, ਇਹੀ ਲੰਕਾ । ਇਹ ਪੁਲ ਲੰਕਾ ਕੋਂ ਲੂਟ ਕਰ ਦੈਤੋ ਕੇ ਸੰਤਾਪ[2] ਦੇਣੇ ਵਾਲਾ ਹੈ ।

**ਰਾਮ ਚੰਦਿ ਮਾਰਿਓ ਅਹਿ ਰਾਵਣੁ । ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ।**

ਜਬ ਦੈਤੋ ਕੋ ਸੰਤਾਪ ਉਪਜਿਆ ਤਬ ਰਾਮ ਚੰਦ੍ਰ ਜੋ ਹੈ ਗਯਾਨ, ਤਿਸ ਨੇ ਅਗਯਾਨ ਰੂਪੀ ਜੋ ਹੈ ਰਾਵਣ 'ਸਤ੍ਰ', ਤਿਸ ਕੋ ਮਾਰਾ । ਵਿਭੀਖਣ ਜੋ ਹੈ ਪ੍ਰਮੇਸਵਰ ਕੀ ਭਕਤਿ ਤਿਸੀ ਨੇ ਤੋ ਭੇਦ ਦੀਆ । ਬਿਨਾ ਭਕਤਿ ਨ ਗਯਾਨ ਹੀ ਉਪਜੇਗਾ, ਨ ਅਗਯਾਨ ਹੀ ਮਰੇਗਾ । ਇਹ ਜੋ ਕਹਾ ਹੈ ਸੋ ਪ੍ਰਤੀਤ ਜਣਾਵਣੇ ਕੇ ਨਿਮਿਤ[3] ਕਹਾ ਹੈ । ਜਬ ਗੁਰਮੁਖਿ ਹੋਵੇਂਗੇ ਤਬੀ ਅਗਯਾਨ ਜਾਏਗਾ ।

**ਗੁਰਮੁਖਿ ਸਾਇਰ ਪਾਹਣ ਤਾਰੇ । ਗੁਰਮੁਖਿ ਕੋਟਿ ਤੇਤੀਸ ਉਧਾਰੇ । 40 ।**

ਬਿਨਾ ਸਮਝੇ ਇਹ ਪਥਰ ਹੀ ਹੈ । ਜਬ ਗੁਰਮੁਖਿ ਹੋਇ ਕਰ ਸਮਝੇਗਾ ਤਬ ਸੰਸਾਰ ਸਾਗਰ ਤੇ ਪਾਰ ਉਤਰ ਜਾਏਗਾ । ਅਰ ਜੋ ਸਿਖ ਸਹਕਾਮੀ[4], ਤਿਸ ਕੋ ਸੂਰਗ ਕੀ ਕਾਮਨਾ[5] ਹੈ, ਤਬ ਤਿਸ ਕੋ ਗੁਰ ਯਗ, ਤਪ, ਦਾਨਾਦਿਕ[6] ਕਾ ਹੀ ਉਪਦੇਸ ਕਰੇਗੇ । ਸੋ ਕੋਟਿ ਤੇਤੀਸ ਦੇਵਤਿਓ ਸਾਥ ਮਿਲ ਕਰ ਸ੍ਵਰਗ ਕੇ ਭੋਗ ਹੀ ਭੋਗੇਗਾ । ਜਬ ਫੇਰ ਵਿਰਕਤ ਹੋਵੇਗਾ ਤਬ ਤਿਸ ਕਾ ਉਧਾਰ ਭੀ ਹੋਵੇਗਾ । 40 ।

## ਪਉੜੀ 41

**ਗੁਰਮੁਖਿ ਚੂਕੈ ਆਵਣ ਜਾਣੁ । ਗੁਰਮੁਖਿ ਦਰਗਹ ਪਾਵੈ ਮਾਣੁ ।**

ਗੁਰਮੁਖਿ ਕਾ ਹੀ ਆਵਾਗੌਣ ਮਿਟੇਗਾ । ਗੁਰਮੁਖਿ ਹੀ ਪ੍ਰਮੇਸਵਰ ਕੇ ਦਰਬਾਰ ਵਿਖੇ ਮਾਨੁ ਭੀ ਪਾਵੇਗਾ ।

**ਗੁਰਮੁਖਿ ਖੋਟੇ ਖਰੇ ਪਛਾਣੁ । ਗੁਰਮੁਖਿ ਲਾਗੈ ਸਹਜਿ ਧਿਆਨੁ ।**

ਖੋਟੇ ਖਰੇ ਕਰਮ ਕੋ ਗੁਰਮੁਖਿ ਹੀ ਪਛਾਨਤਾ ਹੈ, ਖੋਟਾ ਕਰਮ ਕਾ ਤਿਆਗ ਕਰਤਾ ਹੈ, ਖਰੇ ਕਾ ਗ੍ਰਹਣ ਕਰਤਾ (ਹੈ)[7] । ਸਰਬ ਪੂਰਣ ਬ੍ਰਹਮ ਹੈ, ਇਸ ਕਾ ਨਾਮ 'ਸਹਜ ਧਿਆਨ' ਹੈ । ਇਹ ਭੀ ਗੁਰਮੁਖਿ ਕੋ ਹੀ ਪ੍ਰਾਪਤਿ ਹੋਤਾ ਹੈ ।

1. ਪੁਲ ।
2. ਦੁਖ, ਪੀੜਾ, ਕਸ਼ਟ ।
3. ਵਾਸਤੇ, ਲਈ ।
4. ਕਾਮਨਾ ਸਹਿਤ, ਇੱਛਾ ਰਖਣ ਵਾਲਾ ।
5. ਇੱਛਾ, ਚਾਹ, ਅਭਿਲਾਖਾ ।
6. ਦਾਨ ਆਦਿਕ, ਦਾਨ ਆਦਿ ।
7. ਸੈਂ. ਪ. ਲਾ. 2183 (ਪੰਨਾ 22/ੳ) ।

**ਗੁਰਮੁਖਿ ਦਰਗਹ ਸਿਫਤਿ ਸਮਾਇ । ਨਾਨਕ ਗੁਰਮੁਖਿ ਬੰਧੁ ਨ ਪਾਇ । 41 ।**

ਜੋ ਗੁਰਮੁਖ ਹੋਵੇਗਾ, ਸੋ ਪ੍ਰਮੇਸਵਰ ਕੀ ਸਿਫਤ ਕਰੇਗਾ । ਸਿਫਤਿ ਕੇ ਪ੍ਰਭਾਵ ਤੇ ਪ੍ਰਮੇਸਵਰ ਕੇ ਦਰਬਾਰ ਵਿਖੇ ਜਾਇ ਕਰ ਪ੍ਰਮੇਸਵਰ ਵਿਖੇ ਹੀ ਸਮਾਵੇਗਾ । ਔਰ ਕਰਮੋਂ ਵਾਲਿਓ ਕੋ ਅਨੇਕ ਬੰਧਨ ਹੋਤੇ ਹੈ, ਗੁਰਮੁਖ ਕੋ ਕੋਈ ਬੰਧਨ ਨਹੀ ਪੜੇਗਾ । 41 ।

## ਪਉੜੀ 42

**ਗੁਰਮੁਖਿ ਨਾਮੁ ਨਿਰੰਜਨ ਪਾਏ । ਗੁਰਮੁਖਿ ਹਉਮੈ ਸਬਦਿ ਜਲਾਏ ।**

ਜੋ ਗੁਰਮੁਖ ਹੋਵੇਗਾ ਸੋਈ 'ਨਿਰੰਜਨ ਨਾਮ' ਕੋ ਪ੍ਰਾਪਤਿ ਹੋਵੇਗਾ । ਗੁਰਮੁਖਿ ਹੀ ਗੁਰੋ ਕੇ ਸਬਦ ਮਾਨ ਕਰ ਹਉਮੈ ਕੋ ਜਲਾਵੇਗਾ ।

**ਗੁਰਮੁਖਿ ਸਾਚੇ ਕੇ ਗੁਣ ਗਾਏ । ਗੁਰਮੁਖਿ ਸਾਚੈ ਰਹੈ ਸਮਾਏ ।**

ਗੁਰਮੁਖ ਹੀ ਸਚੇ ਪ੍ਰਮੇਸਵਰ ਕੇ ਗੁਣ ਗਾਵਤਾ ਹੈ । ਗੁਣ ਗਾਵਣੇ ਕੇ ਪ੍ਰਤਾਪ ਤੇ ਸਚੇ ਪ੍ਰਮੇਸਵਰ ਵਿਖੇ ਹੀ ਸਮਾਇ ਰਹਿਤਾ ਹੈ ।

**ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ।**
**ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ । 42 ।**

ਜਬ ਗੁਰਮੁਖਿ ਹੋਵੇਗਾ ਤਬੀ ਤ ਸਚੇ ਨਾਮ ਕੋ ਪਾਇ ਕਰ ਉਤਮ ਪਤਿ ਕੋ ਪ੍ਰਾਪਤਿ ਹੋਵੇਗਾ । 'ਸਕਲ ਭਵਨ' ਨਾਮ ਹੈ [1]ਚਤਰ ਦਸ ਭਵਨ ਕਾ, ਸਪਤ ਲੋਕ ਤਲੇ ਕੇ, ਸਪਤ ਲੋਕ ਊਪਰ ਕੇ । ਸੋਝੀ ਤੀਨ ਪ੍ਰਕਾਰ ਕੀ । ਸਾਸਤ੍ਰ ਦ੍ਵਾਰੋ ਤੇ ਪਰੋਖ[2] ਸੋਝੀ ਹੋਤੀ ਹੈ । ਸਾਸਤ੍ਰ ਵਾਚ ਕਰ ਸਭ ਕਛੁ ਸੁਣਾਇ ਦੇਤੇ ਹੈ । ਯੋਗ ਦ੍ਵਾਰਾ ਅਪਰੋਖ[3] ਸੋਝੀ ਹੋਤੀ ਹੈ । ਚਤੁਰਦਸ ਭਵਨੋ ਮੈ ਜੋ ਕਛੁ ਹੈ, ਸੋ ਹਸਤਾਮਲ[4] ਕੀ ਨਿਆਈ ਪੜਾ ਦ੍ਰਿਸਟਿ ਆਵਤਾ ਹੈ । ਗਾਯਾਨ (ਕਰਿ)[5] ਤਲੇ ਊਪਰ ਸਰਬ ਬ੍ਰਹਮ ਹੀ ਜਾਣਤਾ ਹੈ, ਤੀਨੋ (ਲੋਕ ਵਿਖੇ ਏਕ ਬ੍ਰਹਮ ਕੇ ਗਾਯਾਨ)[6] ਕਾ ਕਾਰਣ ਗੁਰਮੁਖਤਾ ਹੀ ਤੋ ਹੈ । ਕਾਲ ਕਾ ਠੀਗਾ[7] ਕੈਸੇ ਜਲਾਈਏ ?

ਨਿਰਭੈ ਘਰ ਕੋ ਕੈਸੇ ਪ੍ਰਾਪਤਿ ਹੋਵੀਏ ? ਇਹ ਜੋ ਗੋਰਖ ਨਾਥ ਕੇ ਪ੍ਰਸਨ ਥੇ, ਈਹਾਂ ਤਕਰ[8] ਬਾਬਾ ਨਾਨਕ ਨੇ ਤਿਨ ਕੇ ਹੀ ਉਤਰ ਕਰੇ । ਜਬ ਗੁਰਮੁਖ ਹੋਵੇਗਾ ਤਬੀ ਤੋ ਨਾਮ ਜਪ ਕਰ ਕਾਲ ਕਾ ਠੀਗਾ ਜਲਾਵੇਗਾ, ਤਬੀ ਨਿਰਭੈ ਘਰ ਕੋ ਪ੍ਰਾਪਤਿ ਹੋਵੇਗਾ । ਏਤੀ ਵਾਰ ਗੁਰਮੁਖਿ ਕਹਣੇ ਕਾ

1. ਚਾਰ + ਦਸ (ਚੌਦਾਂ) ਭਵਨ (ਲੋਕ), ਜਿਵੇਂ—ਸੱਤ ਸਵਰਗ ਲੋਕ (ਭੂ, ਭੁਵ, ਸੁ, ਮਹ, ਜਨ ਅਤੇ ਤਪ) ਤੇ ਸਤ ਹੇਠਲੇ ਲੋਕ (ਅਤਲ, ਸੁਤਲ, ਵਿਤਲ, ਤਲਾਵਲ, ਮਹਾਤਲ, ਰਸਾਤਲ ਅਤੇ ਪਾਤਾਲ) ।
2. ਅਪ੍ਰਤੱਖ, ਗੁਪਤ, ਅਗਿਆਤ ।
3. ਪਰੋਖ ਦੇ ਉਲਟ, ਸਪਸ਼ਟ, ਪ੍ਰਤੱਖ ।
4. ਸ਼ੁੱਧ ਰੂਪ 'ਹਸਤਾਮਲਕ', ਅਰਥਾਤ ਹਥ ਤੇ ਪਏ ਆਂਵਲੇ ਵਾਂਗ ।
5. ਸੈਂ. ਪਾ. ਲਾ. 2183 (ਪੰਨਾ 22/ਅ) ।
6. ਸੈਂ. ਪਾ. ਲਾ. 2183 (ਪੰਨਾ 22/ਅ) ।
7. ਡੰਡਾ, ਮੋਟਾ, ਮੂਸਲ ।
8. ਤਕ ।

ਇਹੀ ਤਾਤਪਰਯ[1] ਹੈ । ਗੁਰਮੁਖ ਹੂਏ ਬਿਨਾ ਜੋ ਲਾਖੋਂ ਸਾਧਨ ਕਰੇਗਾ ਤੌ ਭੀ ਕ੍ਰਿਤਾਰਥ[2] ਨ ਹੋਵੇਗਾ । 42 । ਅਬ ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

### ਪਉੜੀ 43

**ਕਵਣ ਮੂਲੁ ਕਵਣ ਮਤਿ ਵੇਲਾ । ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ।**
**ਕਵਣ ਕਥਾ ਲੇ ਰਹਹੁ ਨਿਰਾਲੇ । ਬੋਲੈ ਨਾਨਕੁ ਸੁਣਹੁ ਤੁਮ ਬਾਲੇ ।**

ਗੋਰਖ ਨਾਥ ਜੀ ਬੋਲਤੇ ਹੈ—ਹੇ ਨਾਨਕ ਬਾਲਕਾ ! ਮੇਰੇ ਪ੍ਰਸਨੋ ਕੇ ਜੋ ਉਤਰ ਕਹੇ ਇਹ ਜੈਸੇ ਕੈਸੇ ਕਾ ਤੌ ਕਾਮ ਨਹੀ । ਸਾਚੁ ਕਹੁ ਤੇਰੀ ਮਤ ਕਾ ਮੂਲ ਕਵਨ ਹੈ ? ਤੇਰੀ ਮਤਿ ਕਵਨ ਹੈ ? ਇਹ ਸਤਿ ਤੈ ਨੇ ਕਿਸ ਵੇਲਾ ਪਾਈ ? ਤੇਰਾ ਕਵਨ ਗੁਰੂ ਹੈ ? ਜਿਸ ਕਾ ਤੂ ਚੇਲਾ ਹੈ । ਕਵਨ ਸੀ ਕਥਾ ਲੇ ਕਰ ਤੁਮ ਜਗਤ ਤੇ ਨਿਰਾਲੇ ਰਹਿਤੇ ਹੋ ?

**ਏਸੁ ਕਥਾ ਕਾ ਦੇਇ ਬੀਚਾਰੁ । ਭਵਜਲੁ ਸਬਦਿ ਲੰਘਾਵਣਹਾਰੁ । 43 ।**

ਜੋ ਕਥਾ ਮੈ ਨੇ ਕਹੀ ਹੈ ਇਸ ਕੋ ਵੀਚਾਰ ਕਰ ਕਰ ਜੋ ਉਤਰ ਦੇਵੇਗਾ, ਸੋ ਆਪਣੇ ਸਬਦ ਤੇ ਆਪਣੇ ਸਿਖੋ ਕੋ ਭਵਜਲ ਤੇ ਪਾਰ ਉਤਾਰਣੇ ਵਾਲਾ ਹੋਵੇਗਾ । ਸੋ ਕਵਨ ਹੈ ? 'ਬੋਲੈ ਨਾਨਕ' ਇਹ ਦ੍ਰਿਸਟਿ ਕੂਟ[3] ਸਬਦ ਹੈ । ਵਚਨ ਤੌ ਹੈ ਗੋਰਖ ਨਾਥ ਕਾ, ਅਰ ਦ੍ਰਿਸਟਿ ਆਵਤਾ ਹੈ ਬਾਬਾ ਨਾਨਕ ਕਾ ।

**ਨਨੁ**[4]—ਗੋਰਖ ਨਾਥ ਨੇ ਬਾਬਾ ਨਾਨਕ ਕੋ ਬਾਲਕਕਹਾ । ਕਿਆ ਬਾਬਾ ਨਾਨਕ ਬਾਲਕ ਥਾ ?

ਤਿਸ ਕਾ ਉਤਰ—ਗੋਰਖ ਨਾਥ ਜੀ ਅਨੇਕ ਜੀ ਅਨੇਕ ਯੁਗੋਂ ਕੇ ਪੁਰਾਤਨ ਸਿਧ, ਤਿਨ ਕੇ ਆਗੇ ਤੌ ਸੰਪੂਰਣ ਜਗਤ ਹੀ ਬਾਲਕ ਹੈ । ਬਾਲਕ ਕਹਿਣਾ ਪ੍ਰਸੰਨਤਾ ਪੂਰਬਕ ਦਿਲਾਸੇ ਕਾ ਸਬਦ ਹੈ, ਨਿਰਾਦਰ ਕਾ ਨਹੀ । ਤੌ ਭੀ ਸਰਸੁਤੀ ਭਵਾਨੀ ਇਸ ਕਾ ਅਰਥ ਇਹ ਕਰਤੀ ਹੇ ਨਾਨਕ ਬਾਲਕ ! ਹੇ ਸੂਖਮ ਬ੍ਰਹਮ ! । 43 । ਅਬ ਬਾਬਾ ਨਾਨਕ ਉਤਰ ਕਹਿਤੇ ਹੈ ।

### ਪਉੜੀ 44

**ਪਵਨ ਅਰੰਭੁ ਸਤਿਗੁਰ ਮਤਿ ਵੇਲਾ । ਸਬਦਿ ਗੁਰੂ ਸੁਰਤਿ ਧੁਨਿ ਚੇਲਾ ।**

ਮੇਰੀ ਬੁਧਿ ਕਾ ਪ੍ਰਕਾਸ ਦੇਖ ਕਰ ਆਪ ਨੇ ਪ੍ਰਸਨ ਕੀਏ, ਤਿਨ ਕੇ ਉਤਰ ਕਹਿਤਾ ਹੋ । 'ਅਰੰਭ' ਨਾਮ ਹੈ ਆਦਿ ਕਾ । ਆਦਿ ਵਿਖੇ ਤੌ ਇਨ ਪ੍ਰਸਨੋ ਕਾ ਉਤਰ ਪਵਨ ਹੀ ਹੈ । ਸਤਿਗੁਰ ਮੇਰੀ ਮਤਿ ਹੈ, ਜੋ ਕਛੁ ਸਤਿਗੁਰੂ ਨੇ ਕਹਾ ਸੋ ਮੈ ਨੇ ਮਾਨ ਲੀਆ । ਜਬ ਸਤਿਗੁਰੂ ਨੇ ਮਤਿਦਾਨ ਕਰੀ, ਉਹੀ ਵੇਲਾ । ਸਤਿਗੁਰ ਤੌ ਸਦਾ ਹੀ ਮਤਿ ਦਾਨ ਕਰਤਾ ਹੈ, ਤਾਂ ਤੇ ਸਦਾ ਹੀ ਵੇਲਾ ਹੈ । ਅਰ ਸਬਦ ਜੋ ਹੈ ਸੋਈ ਗੁਰੂ ਹੈ । ਸਬਦ ਵਿਖੇ ਸੁਰਤਿ[5] ਕਰਣੀ । ਜੈਸਾ ਸਬਦ ਹੋਵੇ ਤਿਸ ਕੋ ਤੈਸੇ

1. ਤਾਤਪਰਜ, ਮਨੋਰਥ, ਮਕਸਦ, ਉਦੇਸ਼ ।
2. ਮਨੋਰਥ ਵਿਚ ਸਫਲ ।
3. ਪਹੇਲੀ ਜਾਂ ਬੁਝਾਰਤ ਭਰੀ ਸ਼ੈਲੀ ਵਾਲਾ ।
4. ਸਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯ ।
5. ਧਿਆਨ ਲਗਾਣਾ ।

ਹੀ ਧਾਰ ਲੈਣਾ । ਤਿਸੀ ਕੀ ਸਦਾ ਧੁਨਿ ਰਹੈ, ਇਹੀ ਚੇਲਾ ਹੈ ।

**ਨਨੁ**—ਆਦਿ ਵਿਖੇ ਇਨ ਪ੍ਰਸਨੋ ਕਾ ਉਤਰ ਪਵਨ ਕੈਸੇ ਹੈ ? ਅਰ ਜੋ ਜਿਸ ਕਾ ਗੁਰੂ ਹੋਤਾ ਹੈ, ਸੋਈ ਹੈ । ਸਬਦ ਤੋ ਨਾਨਾ ਪ੍ਰਕਾਰ ਕੇ ਹੋਤੇ ਹੈ । ਸਬਦ ਗੁਰੂ ਕੈਸੇ ?

ਤਿਸ ਕਾ ਉਤਰ—ਸਾਸਤ੍ਰ ਕਾ ਵਚਨ ਹੈ, ਗੁਰੂ ਕਵਨ ਹੈ ? ਤਿਸ ਕਾ ਉਤਰ—ਜੋ ਹਿਤ ਕਾ ਉਪਦੇਸ ਕਰੇ ਸੋਈ 'ਗੁਰੂ' । ਜਬ ਉਪਦੇਸ ਕਰੇਗਾ ਤਬੀ ਤੋ ਗੁਰੂ ਹੋਵੇਗਾ, ਬਿਨਾ ਉਪਦੇਸ ਤੋ ਗੁਰੂ ਨਹੀ ਹੋਤਾ । ਉਪਦੇਸ ਤਬੀ ਕਰੇਗਾ ਜਬ ਬੋਲੇਗਾ, ਬੋਲ ਬਿਨਾ ਤੋ ਉਪਦੇਸ ਨਹੀ ਹੋਤਾ । "ਕਹਿਣਾ ਸੁਨਣਾ ਪਵਣ ਕੀ ਬਾਣੀ । ਦੇਹੀ ਮਾਟੀ ਬੋਲੈ ਪਉਣੁ"[1] । ਉਪਦੇਸ ਲਖਣ ਬੋਲਣੇ ਵਾਲਾ ਮਾਨ ਕਰ ਪਵਨ ਕੋ ਇਨ ਪ੍ਰਸਨੋ ਕੀ ਆਦਿ ਕਹਾ । "ਪਵਣੁ ਗੁਰੂ ਪਾਣੀ ਪਿਤਾ" ।[2] ਇਸੀ ਕੋ ਮਾਨ ਕਰ ਤਹਾਂ ਗੁਰੂ ਭੀ ਕਹਾ ।

**ਅਕਥ ਕਥਾ ਲੇ ਰਹਉ ਨਿਰਾਲਾ । ਨਾਨਕ ਜੁਗਿ ਜੁਗਿ ਗੁਰ ਗੋਪਾਲਾ ।**

'ਗੋ' ਜੋ ਹੈ ਪ੍ਰਿਥਮੀ ਤਿਸ ਕੀ ਪਾਲਨਾ ਕਰਣੇ ਵਾਲਾ ਜੋ ਹੈ ਵਿਸਨੁ ਪਰਮਾਤਮਾ, ਸਰਬ ਯੁਗੋ ਵਿਖੇ ਮੇਰਾ ਗੁਰੂ ਏਕ ਗੋਪਾਲ ਹੀ ਹੈ । ਸਰਬ ਵੇਦ, ਸਾਸਤ੍ਰ, ਪੁਰਾਣ ਤਿਸੀ ਕਾ ਉਪਦੇਸ ਹੈ । ਪਰ ਉਪਦੇਸ ਤੋ ਇਹੀ ਹੈ—ਮੇਰਾ ਸ੍ਰੂਪ ਅਕਥ ਹੈ, ਕਹਿਣੇ ਮੋ ਨਹੀ ਆਵਤਾ ਹੈ, ਮਨ ਕੀ ਚਿਤਵਨਾ ਮੋ ਨਹੀ ਆਵਤਾ ਹੈ । ਤਾਂ ਤੇ ਮੇਰੇ ਨਾਮ ਕਾ ਅਰਾਧਣ[3] ਕਰੋ, ਅਰਥ ਕੋ ਪ੍ਰਾਪਤਿ ਹੋਵੋਗੇ । । ਇਹ ਜੋ ਪ੍ਰਮੇਸਵਰ ਕੀ ਕਥਾ ਹੈ, ਤਿਸੀ ਕੋ ਲੇ ਕਰਿ ਅਕਥ ਕੀ ਪ੍ਰਾਪਤਿ ਕੇ ਨਿਮਿਤ[4] ਮੈ ਨਿਰਾਲਾ ਹੀ ਰਹਿਤਾ ਹੋ, ਕਿਸੀ ਕੇ ਸਾਥ ਸੰਗਲਨ[5] ਨਹੀ ਹੋਤਾ, ਜਲ ਵਿਖੇ ਕਮਲ ਕੀ ਨਿਆਈ ।[6]

**ਏਕੁ ਸਬਦੁ ਜਿਤੁ ਕਥਾ ਵੀਚਾਰੀ । ਗੁਰਮੁਖਿ ਹਉਮੈ ਅਗਨਿ ਨਿਵਾਰੀ । 44 ।**

ਜਿਸ ਸਬਦ ਕਰ ਕਰ[7] ਕਥਾ-ਵੀਚਾਰ ਉਪਜਿਤਾ ਹੈ ਸੋ ਪ੍ਰਮੇਸਵਰ ਏਕ ਹੀ ਸਬਦ ਹੈ । ਅਹੰਕਾਰ ਕੋ ਤਿਆਗ ਕਰ ਮੇਰਾ ਅਰਾਧਨ ਕਰੋ, ਮੇਰੇ ਵਿਖੇ ਹੀ ਲੀਨ ਹੋਵੋਗੇ । ਗੁਰੋ ਕੇ ਮੁਖ ਤੇ ਸੁਣ ਕਰ ਜਿਸ ਨੇ ਹਉਮੈ ਅਗਨਿ ਕੋ ਨਿਵਾਰਣ[8] ਕੀਆ ਹੈ, ਹਰਿ ਭਜਨ ਮੋ ਤਤਪਰ[9] ਹੂਆ, ਸੋਈ ਭਵਜਲ[10] ਤੇ ਪਾਰ ਉਤਰਣੇ ਵਾਲਾ ਹੈ । 44 । ਅਬ ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

---

1. ਗਉੜੀ ਮਹਲਾ 1 (ਆਦਿ ਗ੍ਰੰਥ, ਪੰਨਾ 152) ।
2. ਜਪੁਜੀ, ਅੰਤਿਮ ਸਲੋਕ ।
3. ਆਰਾਧਨਾ, ਭਗਤੀ, ਪੂਜਾ, ਸਿਮਰਨ ।
4. ਵਾਸਤੇ, ਲਈ ।
5. ਲੀਨ, ਯੁਕਤ ।
6. ਇਸ ਤੋਂ ਅਗੇ 10 ਪੰਕਤੀਆਂ ਜੋ ਵਿਵਾਦਸੂਚਕ ਅਪ੍ਰਸੰਗਿਕ ਸਨ, ਉਨ੍ਹਾਂ ਨੂੰ ਛਡ ਦਿੱਤਾ ਹੈ ।
7. ਕਰਕੇ ।
8. ਹਟਾਇਆ, ਦੂਰ ਕੀਤਾ, ਪਰਹਰਿਆ ।
9. ਲੀਨ, ਲਗਿਆ ਹੋਇਆ ।
10. ਸੰਸਾਰ ਰੂਪੀ ਸਾਗਰ ।

## ਪਉੜੀ 45

**ਮੈਣ ਕੇ ਦੰਤ ਕਿਉ ਖਾਈਐ ਸਾਰੁ । ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ।**

'ਮੈਣ' ਨਾਮ ਹੈ ਮਖਣ ਕਾ । 'ਸਾਰ' ਨਾਮ ਹੈ ਪਕੇ ਲੋਹੇ ਕਾ । ਮਖਣ ਦੰਤੋਂ ਸਾਥ ਪਕਾ ਲੋਹਾ ਖਾਇਆ ਜਾਏ । ਜਿਸ ਕੇ ਖਾਣੇ ਤੇ ਗਰਬ ਜਾਏ ਸੋ ਅਹਾਰ ਕੌਣ ਸਾ ?

**ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ । ਕਵਨੁ ਗੁਫਾ ਜਿਤੁ ਰਹੈ ਅਵਾਹਨੁ ।**

ਵਰਫ[1] ਕਾ ਘਰੁ ਜੋ ਹੈ ਹਿੰਮਾਚਲੁ ਪਰਬਤ ਸੋ ਤੋ ਮੰਦਰ ਹੈ ਅਰ ਅਗਨਿ ਤਿਸ ਵਿਖੇ ਪਰਾਹੁਣਾ ਆਇਆ ਹੈ । ਸੋ ਅਗਨਿ ਕੀ ਗਰਮਾਈ ਵਰਫ ਕੋ ਗਾਲੇਗੀ । ਹਿੰਮਾਚਲੁ ਸੋ ਅਗਨਿ ਕੈਸੇ ਜਾਏ ? 'ਅਵਾਹਨ' ਨਾਮ ਹੈ ਬੁਲਾਵਣੇ ਕਾ । ਸੋ ਗੁਫਾ ਕੌਣ ਸੀ ਹੈ ? ਜਿਸ ਵਿਖੇ ਪ੍ਰਮੇਸਵਰ ਕਾ ਬੁਲਾਵਣਾ ਰਹਿਤਾ ਹੈ ।

**ਇਤ ਉਤ ਕਿਸ ਕਉ ਜਾਣਿ ਸਮਾਵੈ । ਕਵਨ ਧਿਆਨੁ ਮਨੁ ਮਨਹਿ ਸਮਾਵੈ । 45 ।**

ਈਧਰ ਊਧਰ ਕਿਸ ਕੋ ਜਾਣ ਕਰ ਪ੍ਰਮੇਸਵਰ ਵਿਖੇ ਸਮਾਵਤਾ ਹੈ ? ਸੋ ਧਯਾਨ ਕਵਨ ਸਾ ਹੈ ? ਜਿਸ ਕੇ ਕਰਣੇ ਤੇ ਮਨੁ ਵਿਖੇ ਸਮਾਇ ਜਾਵੈ । 45 । ਬਾਬਾ ਨਾਨਕ ਉਤਰ ਕਹਿਤਾ ਹੈ ।

## ਪਉੜੀ 46

**ਹਉ ਹਉ ਮੈ ਮੈ ਵਿਚਹੁ ਖੋਵੈ । ਦੂਜਾ ਮੇਟੈ ਏਕੋ ਹੋਵੈ ।**

ਪਦਾਰਥੋ ਕਾ ਜੋ ਗਰਬ ਹੈ ਇਸ ਕਾ ਨਾਮ ਹਉਮੈ ਹੈ, ਮੈ ਇਹ ਕਛੁ ਹੋ । ਗੁਰੋ ਕਾ ਵਚਨ ਮਾਨ ਕਰ ਇਨ ਦੋਨੋ ਕੋ ਵੀਚ ਸੋ ਖੋਇ ਡਾਰੇ, ਨਿਰ ਅਭਿਮਾਨ ਹੋਇ ਕਰ ਹਰਿ ਭਜਨ ਕਰੇ, ਇਹੀ ਮਖਣ ਕੇ ਦੰਤ ਹੈ । ਭਜਨ ਕੇ ਪ੍ਰਤਾਪ ਤੇ ਦੂਸਰਾ ਆਪ ਹੀ ਖੋਇਆ ਜਾਏ ।

**ਜਗੁ ਕਰੜਾ ਮਨਮੁਖੁ ਗਾਵਾਰੁ । ਸਬਦੁ ਕਮਾਈਐ ਖਾਈਐ ਸਾਰੁ ।**

ਜਗਤ ਜੋ ਹੈ ਸੋ ਤੋ ਬਡਾ ਕਠਨ ਹੈ । ਮਨਮੁਖ ਹੈ ਅਰ ਗਵਾਰ ਹੈ । ਮਨਮੁਖਤਾ ਕਾ ਖੋਵਣਾ, ਇਹੀ ਪਕਾ ਲੋਹਾ ਹੈ ਜਿਸ ਕਾ ਵਰਣਨ ਕੀਆ ਹੈ । ਜਬ ਇਸ ਗੁਰੋ ਕੇ ਸਬਦ ਕੋ ਕਮਾਵੇਗਾ ਤਬ ਪਕਾ ਲੋਹਾ ਖਾਇਆ ਜਾਏਗਾ । ਦੂਸਰੇ ਕਾ ਨਾਮ ਹੀ ਤੋ ਜਗਤ ਹੈ । ਜਬ ਗੁਰੋ ਕੇ ਵਚਨ ਤੇ ਏਕ ਪਛਾਨਿਆ, ਇਹੀ ਜਗਤ ਖਾਇਆ ਗਇਆ । ਗੁਰੋ ਕਾ ਉਪਦੇਸ ਇਹੀ ਅਹਾਰ ਗਰਬ ਕੋ ਖੋਵਣੇ ਵਾਲਾ ਹੈ ।

**ਅੰਤਰਿ ਬਾਹਰਿ ਏਕੋ ਜਾਣੈ । ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ । 46 ।**

ਅੰਤਰਿ ਬਾਹਰ ਏਕ ਪ੍ਰਮੇਸਵਰ ਹੀ ਜਾਣੇ, ਸਤਿਗੁਰੂ ਕੋ ਇਹੀ ਭਾਵਤਾ ਹੈ । ਜਬ ਸਤਿਗੁਰੂ ਕਾ ਭਾਣਾ ਇਸ ਨੇ ਮਾਨਿਆ ਤਬ ਹਉਮੈ ਰੂਪੀ ਅਗਨਿ ਇਸ ਕੀ ਆਪ ਹੀ ਸਾਂਤ ਹੋਇ ਜਾਵੇਗੀ; ਹਿਮਾਚਲ ਕੀ ਨਿਆਈ ਸੀਤਲ ਹੀ ਰਹੇਗਾ । ਜਿਸ ਮਨ ਤੇ ਹਉਮੈ ਗਈ ਤਿਸੀ ਮਨ ਵਿਖੇ ਪ੍ਰਮੇਸਵਰ ਕਾ ਅਵਾਹਨ[2] ਵਸਤਾ ਹੈ । ਜਿਸ ਨੇ ਹਉਮੈ ਮੇਟੀ, ਹਉਮੈ ਕਾ ਮੇਟਣਾ ਹੀ ਪ੍ਰਮੇਸਵਰ ਕੋ ਬੁਲਾਇ ਲੇਤਾ ਹੈ । ਹਉਮੈ ਕਾ ਜੋ ਮੇਟਣਾ ਹੈ ਸੋ ਪ੍ਰਮੇਸਵਰ ਜਾਨਣੇ ਕੇ ਹੀ

1. ਬਰਫ, ਹਿਮ ।
2. ਬੁਲਾਣ ਦਾ ਭਾਵ ਜਾਂ ਕ੍ਰਿਆ, ਸਦਾ, ਸਦ ।

ਤੋ ਨਿਮਿਤ[1] ਹੈ, ਔਰ ਨਿਮਿਤ ਤੋ ਨਹੀਂ। ਤਾਂ ਤੇ ਈਧਰ ਊਧਰ ਪ੍ਰਮੇਸਵਰ ਕਾ ਜਾਨਣਾ ਹੀ ਤੋ ਇਸ ਕੋ ਪ੍ਰਮੇਸਰ ਵਿਖੇ ਸਮਾਵੇਗਾ। ਹਉਮੈ ਕੋ ਮੇਟ ਕਰ ਜਬ ਪ੍ਰਮੇਸਵਰ ਕਾ ਧਿਆਨ ਕਰੇਗਾ, ਪ੍ਰਮੇਸਵਰ ਸਰਬ ਪੂਰਣ ਬ੍ਰਹਮ ਹੈ, ਤਿਸੀ ਧਯਾਨ ਤੇ ਮਨ ਵਿਖੇ ਮਨ ਸਮਾਇ ਜਾਵੇਗਾ ; ਜੈਸੇ ਜਲ ਕਾ ਤਰੰਗ ਜਲ ਵਿਖੇ ਹੀ ਸਮਾਵੇਗਾ। ਗੋਰਖ ਨਾਥ ਕੇ ਸਰਬ ਪ੍ਰਸਨੋਤਰ ਕਹੇ।। 46।

ਨਨੁ[2]—ਹਉਮੈ ਕੋ ਕੈਸੇ ਨਿਵਾਰਣ ਕਰੇ ? ਹਉਮੈ ਕਾ ਨਿਵਾਰਣ ਕਰਣਾ ਤੋ ਬਹੁਤੁ ਕਠਨ ਹੈ।

ਤਿਸ ਕਾ ਉਤਰ ਕਹਿਤੇ ਹੈ--

## ਪਉੜੀ 47

**ਸਚ ਭੈ ਰਾਤਾ ਗਰਬੁ ਨਿਵਾਰੈ। ਏਕੋ ਜਾਤਾ ਸਬਦੁ ਵੀਚਾਰੈ।**

ਸਤਿ ਰੂਪ ਸੋ ਪ੍ਰਮੇਸਵਰ ਹੈ, ਤਿਸ ਕੇ ਭੈ ਮੇਂ ਰਤਾ ਹੂਆ ਗਰਬ ਕੋ ਨਿਵਾਰਣ[3] ਕਰੇਗਾ। "ਸਗਲਿਆ ਭਉ ਲਿਖਿਆ ਸਿਰਿ ਲੇਖੁ"[4]। ਸਰਬ ਕੇ ਸਿਰ ਪਰ ਵਿਧਾ[5] ਨੇ ਲੇਖ ਲਿਖ ਦੀਆ ਹੈ। ਸੋ ਪ੍ਰਮੇਸਵਰ ਕੇ ਭੈ ਮੇਂ ਰਹੋਗੇ ਤਬੀ ਕ੍ਰਿਤਾਰਥ[6] ਹੋਵੋਗੇ। ਪਵਨਾਦਿਕ[7] ਤੋ ਭੈ ਮੇਂਹੀ ਰਹਤੇ ਹੈ, ਇਸ ਕੋ ਸਮਝ ਲੇਣਾ। ਜਬ ਇਸ ਕਾ ਗਰਬੁ ਮਿਟੇਗਾ, ਤਬੀ ਹਉਮੈ ਮਿਟੇਗੀ। ਤਬ ਏਕ ਪ੍ਰਮੇਸਵਰ ਜਾਣਿਆ ਜਾਏਗਾ। ਜਬ ਇਸ ਸਬਦੁ ਕੋ ਵੀਚਾਰੇਗਾ।

**ਸਬਦੁ ਵਸੈ ਸਚੁ ਅੰਤਰਿ ਹੀਆ। ਤਨੁ ਮਨੁ ਸੀਤਲੁ ਰੰਗਿ ਰੰਗੀਆ।**

ਜਬ ਇਹ ਸਚਾ ਸਬਦ ਇਸ ਕੇ ਹਿਰਦੈ ਅੰਤਰ ਵਸੇਗਾ ਤਬ ਤਨ ਮਨੁ ਸੀਤਲੁ ਹੋਇ ਜਾਵੇਗਾ।

**ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ। ਨਾਨਕ ਨਦਰੀ ਨਦਰਿ ਪਿਆਰੇ। 47।**

ਭਜਨ ਕਰਣਾ ਇਹੀ ਪ੍ਰਮੇਸਵਰ ਕਾ ਰੰਗੁ ਹੈ। ਇਹ ਰੰਗੁ, ਕਾਮ ਕ੍ਰੋਧੁ ਜੋ ਬਿਖ ਹੈ ਇਹੀ ਅਗਨਿ ਹੈ, ਇਸ ਕੋ ਜਲਾਵਣੇ ਵਾਲਾ ਹੈ। ਇਸ ਕੋ [8]ਨਿਵਾਰਣ ਕਰੇ ਜਬ ਅਗਨਿ ਨਿਵਾਰਣ ਕਰੇ। ਜਬ ਅਗਨਿ ਨਿਵਾਰਣ ਹੂਆ ਤਬ ਨਦਰੀ ਜੋ ਹੈ, ਨਦਰਿ ਕਰਣੇ ਵਾਲਾ ਪ੍ਰਮੇਸਵਰ, ਸੋਈ ਭਜਨਵਾਨੋਂ ਕਾ ਪਿਆਰਾ ਹੈ। ਸੋ ਇਸ ਪਰ ਨਦਰਿ ਕਰੇਗਾ, ਕ੍ਰਿਪਾ ਦ੍ਰਿਸਟਿ ਕਰੇਗਾ। "ਨਾਨਕ ਨਦਰੀ ਨਦਰਿ ਨਿਹਾਲ"[9], ਤਬੀ ਨਿਹਾਲ ਹੋਵੇਗਾ। 47। ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ।

1. ਲਈ, ਵਾਸਤੇ।
2. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਯ।
3. ਹਟਾਏਗਾ, ਦੂਰ ਕਰੇਗਾ।
4. ਆਸਾ ਦੀ ਵਾਰ, ਮ: 1 (ਆਦਿ ਗ੍ਰੰਥ, ਪੰਨਾ 464)।
5. ਵਿਧਾਤਾ, ਪਰਮਾਤਮਾ।
6. ਮਨੋਰਥ ਵਿਚ ਸਫਲ।
7. ਪਵਨ (ਹਵਾ) ਆਦਿਕ।
8. ਹਟਾਏ, ਦੂਰ ਕਰੇ।
9. ਜਪੁਜੀ, ਪਉੜੀ 38।

## ਪਉੜੀ 48

**ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ। ਕਵਨ ਮੁਖਿ ਸੂਰਜੁ ਤਪੈ ਤਪਾਇਆ।**

ਸੋ ਮੁਖ ਕੌਣ ਸਾ ਜਿਹ ਮੁਖਿ ਵਿਖੇ ਚੰਦ੍ਰਮਾ ਹਿਮਾਚਲੁ ਪਰਬਤੁ ਕੀ ਨਿਆਈ ਸੀਤਲੁ ਛਾਇਆ ਕਰ ਰਹਿਆ ਹੈ। ਸੋ ਮੁਖ ਕੌਣ ਸਾ ਹੈ ਜਿਸ ਮੁਹਿ ਵਿਖੇ ਸੂਰਜ ਤਪਾਇਆ ਹੂਆ ਤਪਤਾ ਹੈ, ਪ੍ਰਕਾਸ ਕਰਤਾ ਹੈ।

**ਕਵਨ ਮੁਖਿ ਕਾਲੁ ਜੋਹਤ ਨਿਤ ਰਹੈ। ਕਵਨ ਬੁਧਿ ਗੁਰਮੁਖਿ ਪਤਿ ਰਹੈ।**

ਸੋ ਕਵਨ ਮੁਖਿ ਹੈ ਜਿਸ ਮੁਖਿ ਵਿਖੇ ਕਾਲ ਸਦਾ ਹੀ ਇਸ ਕੌ ਢੂੰਢਤਾ ਹੀ ਰਹਤਾ ਹੈ? ਸੋ ਬੁਧਿ ਕੌਣ ਸੀ ਹੈ ਜਿਸ ਬੁਧਿ ਤੇ ਗੁਰਮੁਖਿ ਕੀ ਪਤਿ ਰਹਤੀ ਹੈ?

**ਕਵਨੁ ਜੋਧੁ ਜੋ ਕਾਲੁ ਸੰਘਾਰੈ। ਬੋਲੈ ਬਾਣੀ ਨਾਨਕੁ ਬੀਚਾਰੈ। 48।**

ਸੋ ਯੋਧਾ ਕੌਣ ਸਾ ਹੈ ਜੋ ਕਾਲੁ ਕਾ ਨਾਸ ਕਰਤਾ ਹੈ।' ਬਾਣੀ ਕਵਨ ਬੋਲਤਾ ਹੈ? ਹੇ ਨਾਨਕ! ਇਸ ਕਾ ਵੀਚਾਰ ਕਰ ਕਰ ਕਹੋ। 48। ਅਬ ਬਾਬਾ ਨਾਨਕ ਉਤਰ ਕਹਿਤੇ ਹੈ।

## ਪਉੜੀ 49

**ਸਬਦੁ ਭਾਖਤ ਸਸਿ ਜੋਤਿ ਅਪਾਰਾ। ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ।**

ਜਿਸ ਸਬਦ ਕਾ ਪੀਛੇ ਵਰਨਨ ਕੀਆ ਹੈ ਸੋ ਸਬਦ ਜਿਸ ਕੇ ਮੁਖ ਵਿਖੇ ਵਸਤਾ ਹੈ, ਇਸ ਸਬਦ ਕੋ ਜੋ ਉਚਾਰਣ ਕਰਤਾ ਰਹਿਤਾ ਹੈ, ਤਿਸੀ ਮੁਖਿ ਵਿਖੇ ਵਿਵੇਕ ਰੂਪੀ [1]ਸੂਰਯ ਉਦੈ ਹੋਤਾ ਹੈ। ਤਬ ਅਗਯਾਨ ਰੂਪੀ ਅੰਧਕਾਰ ਮਿਟ ਜਾਤਾ ਹੈ। ਜੋ ਮੁਖ ਇਸ ਤੇ ਵੇਮੁਖ ਹੈ ਤਿਨ ਮੁਖੋ ਕੋ ਹੀ ਕਾਲੁ ਨਿਤਿ ਹੀ ਢੂੰਢਤਾ ਰਹਿਤਾ ਹੈ। ਜੋ ਮੁਖ ਇਸ ਕੇ ਸਨਮੁਖ ਹੈ ਤਿਨ ਕਾ ਵਰਨਨ ਹੋਤਾ ਹੈ।

**ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ। ਆਪੇ ਪਾਰਿ ਉਤਾਰਣਹਾਰਾ।**

ਜਿਸ ਨੇ ਸੁਖ ਦੁਖ ਦੋਨੋ ਨਾਸਵੰਤ ਮਾਨ ਕਰ, ਏਕ ਮਾਨ ਕਰ, ਏਕ ਨਾਮ ਹੀ ਅਧਾਰ ਰਖਾ ਹੈ, ਨਾਮ ਬਿਨਾ ਦੂਸਰੇ ਕੀ ਚਾਹਨਾ ਨਹੀ ਕਰਤਾ, ਸੋ ਨਾਮ ਹੀ ਪਾਰ ਉਤਾਰਣੇ ਵਾਲਾ ਹੈ। ਅਥਵਾ ਨਾਮ ਜਪਣੇ ਵਾਲਾ ਹੀ ਪਾਰ ਉਤਾਰਣੇ ਵਾਲਾ ਹੈ, ਔਰੋ ਕੇ ਪਾਰ ਉਤਾਰਾ ਕਰਤਾ ਹੈ।

**ਗੁਰ ਪਰਚੈ ਮਨੁ ਸਾਚਿ ਸਮਾਇ। ਪ੍ਰਣਵਤਿ ਨਾਨਕੁ ਕਾਲੁ ਨ ਖਾਇ। 49।**

ਜਬ ਗੁਰੋ ਕੇ ਉਪਦੇਸ ਵਿਖੇ ਪਰਚੇਗਾ ਤਬ ਸਤਿ ਜੋ ਹੈ ਬ੍ਰਹਮ, ਜਿਸ ਤੇ ਇਹ ਭੂਲਾ ਹੂਆ ਹੈ ਤਿਸੀ ਕੋ ਆਪਣਾ ਆਪ ਮਾਨ ਕਰ ਸਮਾਇ ਜਾਵੇਗਾ। ਕਹਿਤਾ ਨਾਨਕੁ ਇਸ ਪ੍ਰਕਾਰ, ਇਹ ਕਾਲ ਕੇ ਨਾਸ ਕਰਣੇ ਵਾਲਾ ਹੋਵੇਗਾ, ਇਸ ਕੋ ਕਾਲ ਨ ਖਾਏਗਾ। 49।

## ਪਉੜੀ 50

**ਨਾਮ ਤਤੁ ਸਭ ਹੀ ਸਿਰਿ ਜਾਪੈ। ਬਿਨੁ ਨਾਵੈ ਦੁਖੁ ਕਾਲੁ ਸੰਤਾਪੈ।**

ਸਭ ਤੇ ਸਿਰੇ ਨਾਮ ਤਤ ਜਾਣਿਆ ਜਾਤਾ ਹੈ। ਨਾਮ ਕੇ ਬਰਾਬਰ ਔਰ ਕਛੁ ਹੀ ਨਹੀਂ। ਬਿਨਾ ਨਾਮ ਇਸ ਕੋ ਅਨੇਕ ਦੁਖ ਹੀ ਹੈ। ਕਾਲੂ ਵਾਰੰਵਾਰ ਇਸ ਕੋ ਦੁਖ ਹੀ ਦੇਵੇਗਾ।

1. ਸੂਰਜ ਚੜ੍ਹਦਾ ਜਾਂ ਪ੍ਰਗਟ ਹੁੰਦਾ ਹੈ।

**ਤਤੋ ਤਤੁ ਮਿਲੈ ਮਨੁ ਮਾਨੈ । ਦੂਜਾ ਜਾਇ ਇਕਤੁ ਘਰਿ ਆਨੈ ।**

ਜਬ ਨਾਮ ਵਿਖੇ ਇਸ ਕਾ ਮਨੁ ਮਾਨਿਆ ਤਬ ਤਤੁ ਸਾਥ ਤਤੁ ਮਿਲ ਗਇਆ । ਜਬ ਤਤੁ ਸਾਥ ਤਤੁ ਮਿਲਾ ਤਬ ਦ੍ਵੈਤ ਭਾਵਨਾ ਜਾਤੀ ਰਹੀ । ਏਕ ਘਰ ਜੋ ਹੈ ਸਰਬ ਕਾ ਪ੍ਰਮੇਸਵਰ ਤਿਸੀ ਵਿਖੇ ਇਹ ਆਪਣੇ ਆਪ ਕੋ ਲਿਆਇਆ । ਬਾਣੀ ਕੌਣ ਬੋਲਤਾ ਹੈ ? ਤਿਸ ਕਾ ਉਤਰ ਕਹਿਤੇ ਹੈ ।

**ਬੋਲੈ ਪਵਨਾ ਗਗਨੁ ਗਰਜੈ । ਨਾਨਕ ਨਿਹਚਲੁ ਮਿਲਣੁ ਸਹਜੈ । 50 ।**

ਬਾਣੀ ਪਵਨ ਬੋਲਤਾ ਹੈ, ਜੋ ਘਟਿ ਘਟਿ ਵਿਖੇ ਵਿਆਪਕ ਹੈ । ਅਕਾਸ ਕੀ ਨਿਆਈ ਸਰਬ ਵਿਆਪਕ ਜੋ ਬ੍ਰਹਮ ਹੈ ਤਿਸੀ ਵਿਖੇ ਜੀਵ ਰੂਪੀ ਪਵਨ ਗਰਜਤਾ ਹੈ ਜਿਸ ਕਾ ਵਰਨਨ ਕੀਆ, ਇਸ ਵਿਧ[1] ਸੋ ਨਿਹਚਲ ਜੋ ਪ੍ਰਮੇਸਵਰ ਹੈ ਤਿਸ ਕਾ ਮਿਲਾਪ ਸਹਜ ਸੋ ਹੀ ਹੋਇ ਜਾਵੇਗਾ, ਕਛੁ ਯਤਨ ਨ ਕਰਣਾ ਪੜੇਗਾ । 50 । ਸੋ ਕਵਨ ਬੁਧਿ ਹੈ ਜਿਸ ਤੇ ਗੁਰਮੁਖੋ ਕੀ ਪਤਿ ਰਹਤੀ ਹੈ ! ਤਿਸੀ ਕਾ ਉਤਰ ਕਹਿਤੇ ਹੈ ।

## ਪਉੜੀ 51

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮਸੁੰਨੰ ।**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ।**

'ਸੁੰਨੰ' ਨਾਮ ਹੈ ਸਮਾਧਿ ਕਾ । 'ਸਮਾਧਿ' ਨਾਮ ਹੈ ਨਿਹਚਲੁ ਹੋਣੇ ਕਾ । ਸੋ ਨਿਹਚਲੁ ਤੋ ਪ੍ਰਮੇਸਵਰ ਹੀ ਹੈ । ਜੋ ਗੁਰੋ ਕੇ ਉਪਦੇਸ ਜਾਣਤੇ ਹੈਂ--ਅੰਤਰ ਭੀ ਪ੍ਰਮੇਸਵਰ ਹੈ, ਬਾਹਰ ਭੀ ਪ੍ਰਮੇਸਵਰ ਹੀ ਹੈ, [2]ਤੀਨੋ ਭਵਨੋ ਵਿਖੇ ਪ੍ਰਮੇਸਵਰ ਹੀ ਵਿਆਪ ਰਹਾ ਹੈ, ਇਹ ਤੀਨੋ ਸੁੰਨੋ ਕੋ ਜਾਣਤਾ ਹੈ । ਤਿਨ ਕੋ ਤੋ ਕਛੁ ਏਕ ਪਾਪ ਪੁੰਨ ਕਾ ਲੇਸ ਹੈ । ਚਉਥੇ ਸੁੰਨ ਕੋ ਜੋ ਜਾਣਤਾ ਹੈ । ਤਿਸ ਕੋ ਪਾਪ ਪੁੰਨ ਕਾ ਲੇਸ ਕਛੁ ਭੀ ਨਹੀ । ਚੌਥਾ ਸੁੰਨ ਕੌਣ ਸਾ ? ਸੁੰਨ ਤੋ ਪ੍ਰਮੇਸਵਰ ਕੋ ਵਰਨਨ ਕੀਆ (ਹੈ)[3] । ਪ੍ਰਮੇਸਵਰ ਕਾ ਰੂਪ ਤੋ ਵੇਦ, ਸਾਸਤ੍ਰ, ਪੁਰਾਣ ਮੋ ਚੇਤਨ ਹੀ ਵਰਨਨ ਕੀਆ ਹੈ । ਜਿਸ ਨੇ ਗਰੋ ਕੇ ਉਪਦੇਸ ਤੇ ਇਹ ਬੁਧਿ ਪਾਈ--ਅੰਤਰ, ਬਾਹਰ, ਤੀਨੋ ਭਵਨੋ ਕੋ ਤੁਹੀ ਤੋ ਜਾਣਤਾ ਹੈ, ਤੇਰੇ ਤੇ ਭਿੰਨ ਔਰ ਚੇਤਨ ਕੌਣ ਹੈ ? ਤੁਹੀ ਤੋ ਚੇਤਨ ਹੈ । ਜਿਸ ਨੇ ਆਪਣੇ ਆਪ ਕੋ ਚੇਤਨ ਰੂਪ ਸਮਝ ਕਰ ਦ੍ਰਿੜਤਾ ਪਾਈ ਤਿਸ ਕੋ ਪਾਪ ਪੁੰਨ ਕਾ ਲੇਸ ਨਹੀ ।

**ਘਟਿ ਘਟਿ ਸੁੰਨ ਕਾ ਜਾਣੈ ਭੇਉ । ਆਦਿ ਪੁਰਖੁ ਨਿਰੰਜਨ ਦੇਉ ।**

ਜਬ ਮੈ ਜਾਗਤਾ ਹੋ ਤਬ ਸਭੁ ਕਛੁ ਦ੍ਰਿਸਟਿ ਆਵਤਾ ਹੈ । ਜਬ ਮੈ ਸੋਤਾ ਹੋ ਤਬ ਕਛੁ ਹੀ ਨਹੀ ਦ੍ਰਿਸਟਿ ਆਵਤਾ । ਤਾ ਤੇ ਜੋ ਕਛੁ ਹੈ ਸੋ ਮੈ ਹੀ ਹੈ । ਇਸ ਸੁੰਨ ਕੇ ਮਰਮ ਕੋ ਜੋ ਘਟਿ ਘਟਿ ਵਿਖੇ ਜਾਣਤਾ ਹੈ ਸੋਈ ਆਦਿ ਪੁਰਖ ਨਿਰੰਜਨ ਦੇਵ ਹੈ ।

**ਜੋ ਜਨੁ ਨਾਮ ਨਿਰਜਨ ਰਾਤਾ । ਨਾਨਕ ਸੋਈ ਪੁਰਖੁ ਬਿਧਾਤਾ । 51 ।**

1. ਵਿਧੀ, ਢੰਗ, ਤਰੀਕਾ ।
2. ਤਿੰਨ ਲੋਕ ਜਿਵੇਂ—ਸਵਰਗ, ਪ੍ਰਿਥਵੀ, ਪਾਤਾਲ ।
3. ਸੈਂ. ਪਾ. ਲਾ. 2183 (ਪੰਨਾ 27/ਅ) ।

ਗੁਰੋ ਕਾ ਉਪਦੇਸ ਮਾਨ ਕਰ ਜੋ ਨਿਰੰਜਨ ਕੇ ਨਾਮ ਵਿਖੇ ਰਤਾ ਹੈ, ਸੋਈ ਜਨੁ ਪੁਰਖ ਵਿਧਾਤਾ ਹੋਤਾ ਹੈ। ਜਿਸ ਕਾ ਵਰਨਨ ਕੀਆ ਹੈ ਇਹ ਬੁਧਿ ਤੇ ਗੁਰਮੁਖੋ ਕੀ ਪਤਿ ਰਹਤੀ ਹੈ, ਅਵਿਨਾਸੀ ਹੋਤੇ ਹੈ। 51 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ।

**ਪਉੜੀ 52**

**ਸੁੰਨੋ ਸੁੰਨੁ ਕਹੈ ਸਭੁ ਕੋਈ। ਅਨਹਤ ਸੁੰਨੁ ਕਹਾ ਤੇ ਹੋਈ।**
**ਅਨਹਤ ਸੁੰਨਿ ਰਤੇ ਸੇ ਕੈਸੇ।**

ਜਗਤ ਮੇ ਸਰਬ ਲੋਕ ਐਸੇ ਹੀ ਕਹਿਤੇ ਹੈ--ਸੁੰਨ ਹੀ ਸੁੰਨ ਹੈ, ਸਰਬ ਜਾਗਾ ਪ੍ਰਮੇਸਵਰ ਹੀ ਪ੍ਰਮੇਸਵਰ ਹੈ। ਅਨਹਤ[1] ਜੋ ਸੁੰਨ ਹੈ, ਜਿਸ ਕਾ ਨਾਸ ਕਬੀ ਹੀ ਨਹੀ ਹੋਤਾ ਸੋ ਕਹਾ ਤੇ ਹੋਤਾ ਹੈ ? ਕੈਸੇ ਪ੍ਰਾਪਤਿ ਹੋਤਾ ਹੈ ? ਅਨਹਤ ਸੁੰਨ ਵਿਖੇ ਜੋ ਰਤੇ ਹੈ ਸੋ ਕੈਸੇ ਹੈ ? ਅਬ ਬਾਬਾ ਨਾਨਕ ਉਤਰ ਕਹਿ ਤੇ ਹੈ।

**ਜਿਸ ਤੇ ਉਪਜੇ ਤਿਸ ਹੀ ਜੈਸੇ। ਓਇ ਜਨਮਿ ਨ ਮਰਹਿ ਨ ਆਵਹਿ ਜਾਹਿ।**
**ਨਾਨਕ ਗੁਰਮੁਖਿ ਮਨੁ ਸਮਝਾਹਿ। 52।**

ਜੋ ਅਨਹਤ ਸੁੰਨ ਵਿਖੇ ਰਤੇ ਹੈਂ, ਤੇ ਜਿਸ ਪ੍ਰਮੇਸਵਰ ਕੇ ਫੁਰਣੇ ਤੇ ਉਪਜੇ ਹੈ ਤਿਸ ਪ੍ਰਮੇਸਵਰ ਜੈਸੇ ਹੀ ਹੈ, ਪ੍ਰਮੇਸਵਰ ਰੂਪ ਹੀ ਹੈਂ। ਜੋ ਗੁਰੋ ਕੇ ਮੁਖ ਤੇ ਸੁਣ ਕਰ ਮਨ ਕੋ ਸਮਝਾਵਤੇ ਹੈ ਤੇ ਨ ਮਰਤੇ ਹੈਂ ਨ ਜਨਮਤੇ ਹੈਂ, ਨ ਆਵਤੇ ਹੈਂ, ਨ ਜਾਤੇ ਹੈ। 52। ਸਾਧ ਮਾਰਗ ਕਾ ਉਤਰ ਕਹਾ, ਅਬ ਯੋਗ ਮਾਰਗ ਕਾ ਉਤਰ ਕਹਿਤੇ ਹੈ।

**ਪਉੜੀ 53**

**ਨਉ ਸਰ ਸੁਭਰ ਦਸਵੈ ਪੂਰੇ। ਤਹ ਅਨਹਤ ਸੁੰਨ ਵਜਾਵਹਿ ਤੂਰੇ।**

ਗੁਰੋ ਕੇ ਵਚਨ ਮਾਨ ਕਰ ਜੋ ਪ੍ਰਮੇਸਵਰ ਵਿਖੇ ਰਤੇ ਹੈਂ ਤੇ 'ਨਵਸਰ' ਕਿਆ ਕਹੀਏ, ਨਵੇ ਸਿਰੇ ਦਸਮ ਪੁਰ ਜੋ ਦਸਮ ਦ੍ਵਾਰ ਤਿਸ ਕੋ 'ਸੁਭਰ', ਕਿਆ ਕਹੀਏ, ਭਲੀ ਪ੍ਰਕਾਰ ਭਜਨ ਸੋ ਭਰਤੇ ਹੈਂ। ਤਹਾਂ ਦਸਮ ਦ੍ਵਾਰ ਵਿਖੇ ਅਨਹਤ ਸੁੰਨ ਜੋ ਹੈ ਅਵਿਨਾਸੀ ਪ੍ਰਮੇਸਵਰ, ਤਿਸੀ ਕੇ ਤੂਰੇ ਬਾਜਤੇ ਹੈ। ਤਿਸੀ ਧੁਨਿ ਸਾਥ ਦਸਮ ਦ੍ਵਾਰ ਕੋ ਪੂਰਣ ਕਰਤੇ ਹੈ।

**ਸਾਚੈ ਰਾਚੇ ਦੇਖਿ ਹਜੂਰੇ। ਘਟਿ ਘਟਿ ਸਾਚੁ ਰਹਿਆ ਭਰਪੂਰੇ।**

ਦਸਮ ਦ੍ਵਾਰ ਵਿਖੇ, ਸਾਚੇ ਪ੍ਰਮੇਸਵਰ ਵਿਖੇ ਰਾਚੇ ਹੈ, ਆਪਣੇ ਹਜੂਰ ਹੀ ਦੇਖਤੇ ਹੈ। ਪ੍ਰਮੇਸਵਰ ਤਿਨ ਕੋ ਦਰਸਨੁ ਦੇਤਾ ਹੈ। ਜਬ ਪ੍ਰਮੇਸਵਰ ਨੇ ਦਰਸਨ ਦੀਆ ਤਬ ਤਿਨ ਕੋ ਇਹ ਬੁਧਿ ਉਪਜੀਤੀ ਹੈ--ਘਟਿ ਘਟਿ ਵਿਖੇ ਸਤਿ ਰੂਪ ਪ੍ਰਮੇਸਵਰ ਹੀ ਭਰ ਰਹਾ ਹੈ।

**ਗੁਪਤੀ ਬਾਣੀ ਪਰਗਟੁ ਹੋਇ। ਨਾਨਕ ਪਰਖਿ ਲਏ ਸਚੁ ਸੋਇ। 53।**

ਤਬ ਤਿਨ ਕੋ ਗੁਪਤੁ ਬਾਣੀ ਪਰਗਟ ਹੋਤੀ ਹੈ, ਕਿਸੀ ਵਾਰਤਾ ਕਾ ਹੀ ਅਗਜਾਨ ਨਹੀ ਰਹਿਤਾ। ਸੋ ਗਯਾਨੀ ਪੁਰਖ ਜਿਸ ਕੋ ਪਰਖਤਾ ਹੈ, ਇਹ ਸਚਾ ਹੈ। ਸੋਈ ਸਚਾ ਹੈ ਔਰ ਸਭ ਝੂਠੇ ਹੀ ਹੈ। 53।

1. ਜਿਸ ਦੀ ਹਤਿਆ ਨ ਹੋ ਸਕੇ, ਮਾਰਿਆ ਨ ਜਾ ਸਕੇ, ਪਰਮਾਤਮਾ।

## ਪਉੜੀ 54

**ਸਹਜ ਭਾਇ ਮਿਲੀਐ ਸੁਖੁ ਹੋਵੈ । ਗੁਰਮੁਖਿ ਜਾਗੈ ਨੀਦ ਨ ਸੋਵੈ ।**

ਆਪਣੇ ਸਾਥ ਜੋ ਉਪਜਾ ਹੈ ਤਿਸ ਕਾ ਨਾਮ 'ਸਹਜ' ਹੈ । ਵਿਧਾਤਾ[1] ਨੇ ਸਰਬ ਕੇ ਮਸਤਕ ਪਰ ਲਿਖਿ ਦੀਆ ਹੈ--ਜਬ ਹਰਿਭਜਨ ਕਰੋਗੇ ਤਬੀ ਕ੍ਰਿਤਾਰਥ[2] ਹੋਵੋਗੇ । ਭਜਨ ਕਾ ਕਰਣਾ ਇਸ ਕੇ ਸਾਥ ਹੀ ਉਪਜਾ ਹੈ । ਜਬ ਸਹਜ ਵਿਖੇ ਭਾਵਨਾ ਕਰੇਗਾ ਤਬੀ ਇਸ ਕੋ ਸੁਖ ਹੋਵੇਗਾ । ਗੁਰੋ ਕੇ ਮੁਖ ਤੇ ਨਿਕਸੇ ਜੋ ਹੈ ਵਚਨ ਤਿਨ ਵਿਖੇ ਹੀ ਜਾਗੇ । ਔਰ ਜੇਤੇ ਵਚਨ ਹੈ ਤੇ ਸਭ ਨਿੰਦ੍ਰਾ ਰੂਪ ਹੀ ਹੈ. ਤਿਨ ਵਿਖੇ ਸੋਵੇ ਨਹੀ । ਨ ਸੋਵਣੇ ਕਾ ਇਹੀ ਅਰਥ ਹੈ—ਬੇਸਮਝ ਹੋਇ ਕਰ ਪਦਾਰਥੋ ਵਿਖੇ ਲੰਪਟ ਨ ਹੋਵੇ ।

**ਸੁੰਨ ਸਬਦੁ ਅਪਰੰਪਰਿ ਧਾਰੈ । ਕਹਤੇ ਮੁਕਤੁ ਸਬਦਿ ਨਿਸਤਾਰੈ ।**

'ਸੁੰਨ' ਸਬਦੁ ਜੋ ਹੈ ਪ੍ਰਮੇਸਵਰ ਕੇ ਨਾਮ, ਤੇ ਅਪਰੰਪਰ[3] ਹੈ ਤਿਨ ਕਾ ਕਛੁ ਅੰਤ ਨਹੀ । ਤੇ ਸਭੀ ਇਸ ਕੋ ਕ੍ਰਿਤਾਰਥ[4] ਕਰਣੇ ਵਾਲੇ ਹੈ, ਤਿਨ ਕੋਂ ਹੀ ਧਾਰਣ ਕਰੇ । ਜਿਸ ਨੇ ਨਾਮੋ ਕੋ ਧਾਰਣ ਕੀਆ ਹੈ ਤਿਸ ਕਾ ਕਹਿਣ ਹੀ ਮੁਕਤ ਰੂਪ ਹੈ, ਸੋ ਆਪਣੇ ਸਬਦ ਕਰ ਕਰ ਔਰੋ ਕਾ ਨਿਸਤਾਰ[6] ਕਰਤਾ ਹੈ ।

**ਗੁਰ ਕੀ ਦੀਖਿਆ ਸੇ ਸਚਿ ਰਾਤੇ । ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ । 54 ।**

ਜਿਨੋ ਨੇ ਗੁਰੋ ਕੀ ਦੀਖਿਆ ਗ੍ਰਹਣ ਕਰੀ ਹੈ ਉਹੀ ਸਤਿ ਵਿਖੇ ਰਤੇ ਹੈਂ । ਜਿਨੋ ਨੇ ਆਪਣਾ ਅਭਿਮਾਨ ਖੋਇਆ ਹੈ ਤਿਨ ਕੋ ਹੀ ਪ੍ਰਮੇਸਵਰ ਮਿਲੇਗਾ । ਜੋ [7]ਭ੍ਰਾਂਤਿ-ਦਰਸੀ ਹੈ ਤਿਨ ਕੋ ਤੋ ਪ੍ਰਮੇਸਵਰ ਕਾ ਮਿਲਾਪ ਕਬੀ ਹੀ ਨ ਹੋਵੇਗਾ । 54 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 55

**ਕੁਬੁਧਿ ਚਵਾਵੈ ਸੋ ਕਿਤੁ ਠਾਇ । ਕਿਉ ਤਤੁ ਨ ਬੂਝੈ ਚੋਟਾ ਖਾਇ ।**

ਜੋ ਕੁਬੁਧਿ ਕੋ ਉਠਾਇ ਦੇਤਾ ਹੈ ਸੋ ਕੌਣ ਸਾ ਟਿਕਾਣਾ ਹੈ ? ਤਤੁ ਜੋ ਹੈ ਪ੍ਰਮੇਸਵਰ ਹੈ, ਸੋ ਤੋ ਸਰਬ ਕਾ ਆਪਣਾ ਆਪ ਹੈ । ਇਹ ਜੀਵ ਤਤ ਕੋ ਕਿਉ ਨਹੀ ਬੂਝਤਾ ? ਯਮ ਕੀਆਂ ਚੋਟਾਂ ਕਿਉ ਖਾਤਾ ਹੈ ?

**ਜਮ ਦਰਿ ਬਾਧੇ ਕੋਇ ਨ ਰਾਖੈ । ਬਿਨੁ ਸਬਦੈ ਨਾਹੀ ਪਤਿ ਸਾਖੈ ।**

ਯਮ ਕੇ ਦ੍ਵਾਰ ਕੋ ਜੀਵ ਬਾਧੇ ਹੂਏ ਚਲੇ ਜਾਤੇ ਹੈਂ, ਤਿਨ ਕੀ ਰਖਯਾ ਕਰਣੇ ਵਾਲਾ ਕੋਈ ਭੀ ਤੋ ਨਹੀ । ਬਿਨ ਗੁਰੋ ਕੇ ਸਬਦ ਇਸ ਕੀ ਪਤਿ ਨਹੀ, ਇਸ ਪਰ ਅਨੇਕ ਸਾਖੀ ਪਾਈਤੇ ਹੈ । ਫੇਰ ਲੋਕ ਗੁਰੋ ਕੇ ਸਬਦ ਕੋ ਕਿਉ ਨਹੀ ਧਾਰਣ ਕਰਤੇ ?

---

1. ਪਰਮਾਤਮਾ, ਕਰਤਾਰ ।
2. ਮਨੋਰਥ ਵਿਚ ਸਫਲ ।
3. ਅਪਰੰਪਾਰ, ਅਸੀਮ, ਅਪਾਰ ।
4. ਸਫਲ ਸਨੋਰਥ, ਮਨੋਰਥ ਵਿਚ ਸਫਲ ।
5. ਕਰਕੇ ।
6. ਮੁਕਤੀ, ਗਤੀ, ਛੁਟਕਾਰਾ, ਪਾਰ-ਉਤਾਰਾ ।
7. ਜੋ ਭ੍ਰਾਂਤੀਆਂ ਜਾਂ ਭਰਮਾਂ ਵਿਚ ਪਏ ਹੋਏ ਹਨ ।

**ਕਿਉਕਰਿ ਬੂਝੈ ਪਾਵੈ ਪਾਰੁ । ਨਾਨਕ ਮਨਮੁਖਿ ਨ ਬੁਝੈ ਗਵਾਰੁ । 55 ।**

ਪ੍ਰਮੇਸਵਰ ਕੋ ਕਿਉਕਰ ਬੂਝੇ ? ਸੰਸਾਰ ਸਾਗਰ ਕੇ ਪਾਰ ਕੋ ਕੈਸੇ ਪ੍ਰਾਪਤ ਹੋਵੈ ? ਹੇ ਨਾਨਕ ! ਇਹ ਮਨਮੁਖ ਗਵਾਰ ਲੋਕ ਕਿਉ ਨਹੀ ਬੂਝਤੇ । 55 । ਅਬ ਬਾਬਾ ਨਾਨਕ ਉਤਰ ਕਹਿਤੇ ਹੈ ।

## ਪਉੜੀ 56

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ । ਸਤਿਗੁਰੁ ਭੇਟੈ ਮੋਖ ਦੁਆਰ ।**

ਜਬ ਗੁਰੋ ਕੇ ਸਬਦ ਕੋ ਵੀਚਾਰੇਗਾ ਤਬੀ ਇਸ ਕੀ ਕੁਬੁਧਿ ਮਿਟੇਗੀ । ਜਬ ਸਤਿਗੁਰ ਇਸ ਕੋ ਮਿਲੇਗਾ ਤਬੀ ਇਹ ਮੋਖ ਦੁਆਰ ਕੋ ਪ੍ਰਾਪਤਿ ਹੋਵੇਗਾ । ਸੋ ਸਤਿਗੁਰੂ ਕਾ ਮਿਲਨਾ ਤੋ ਬਹੁਤ ਕਠਨ ਹੈ । ਜਗ ਮੋਂ ਜੋ ਲਾਖੋਂ ਗੁਰੂ ਦ੍ਰਿਸਟਿ ਆਵਤੇ ਹੈ ਤੇ ਗੁਰੂ ਨਹੀ । "ਵਾਇਨਿ ਚੇਲੇ ਨਚਨਿ ਗੁਰ" ।[1] ਇਸ ਕੇ ਆਦਿ ਅੰਤ ਭਲੀ ਪ੍ਰਕਾਰ ਕਚੇ ਪਕੇ ਗੁਰੂਓ ਕਾ ਨਿਰਣੈ ਕੀਆ ਹੈ ।[2] 'ਕਾਚੇ ਗੁਰ ਤੇ ਮੁਕਤਿ ਨ ਹੂਆ" ।[3]

**ਤਤੁ ਨ ਚੀਨੈ ਮਨਮੁਖੁ ਜਲਿ ਜਾਇ । ਦੁਰਮਤਿ ਵਿਛੁੜਿ ਚੋਟਾ ਖਾਇ ।**

ਕਾਚੇ ਗੁਰੂ ਕਾ ਜੋ ਸਿਖ ਹੈ ਸੋ ਤਤ ਕੋ ਨਹੀ ਪਛਾਣਤਾ, ਤਬੀ ਤੋ ਵਾਰੰਵਾਰ ਗਰਭ ਕੀ ਅਗਨਿ ਵਿਖੇ ਜਲਤਾ ਹੈ । ਦੁਰਮਤਿ ਨੇ ਹੀ ਤੋ ਇਸ ਕਾ ਪ੍ਰਮੇਸਵਰ ਤੇ ਵਿਛੋੜ ਕੀਆ, ਇਸੀ ਤੇ ਯਮ ਕੀ ਚੋਟ ਖਾਤਾ ਹੈ ।

**ਮਾਨੈ ਹੁਕਮੁ ਸਭੇ ਗੁਣ ਗਿਆਨ । ਨਾਨਕ ਦਰਗਹ ਪਾਵੈ ਮਾਨੁ । 56 ।**

[4]ਵੇਦ, ਸਾਸਤ੍ਰ, ਪੁਰਾਣ ਇਹ ਪ੍ਰਮੇਸਵਰ ਕਾ ਹੁਕਮ ਹੈ । ਜਿਨੋ ਨੇ ਗੁਰੋ ਕੇ ਮੁਖ ਤੇ ਸੁਣ ਕਰ ਮਨ ਲੀਆ, ਵੇਦੋਕਤ[5] ਆਪਣਾ ਧਰਮ ਵਿਖੇ ਵਿਚਰਣੇ ਲਾਗਾ, ਤਿਸ ਨੇ ਸਭੀ ਗੁਣ ਪਾਏ ਅਰ ਗਯਾਨ ਭੀ ਪਾਇਆ , ਸੋਈ ਪੁਰਖ ਪ੍ਰਮੇਸਵਰ ਕੇ ਦਰਬਾਰ ਵਿਖੇ ਮਾਨ ਪਾਵੇਗਾ । 56 ।

## ਪਉੜੀ 57

**ਸਾਚੁ ਵਖਰੁ ਧਨੁ ਪਲੈ ਹੋਇ । ਆਪਿ ਤਰੈ ਤਾਰੇ ਭੀ ਸੋਇ ।**

ਸਚਾ ਵਖਰੁ[6] ਜੋ ਪ੍ਰਮੇਸਵਰ ਹੈ ਸੋਈ ਜਿਸ ਕਾ ਧਨੁ ਹੈ, ਦੂਸਰੇ ਧਨ ਵਿਖੇ ਜਿਸ ਕੀ ਮਮਤਾ ਨਹੀਂ, ਸੋ ਆਪ ਭੀ ਤਰੇਗਾ ਔਰੋ ਕੋ ਭੀ ਤਾਰੇਗਾ ।

**ਸਹਜਿ ਰਤਾ ਬੂਝੈ ਪਤਿ ਹੋਇ । ਤਾ ਕੀ ਕੀਮਤਿ ਕਰੈ ਨ ਕੋਇ ।**

'ਸਹਜ' ਇਸ ਕੇ ਸਾਥ ਹੀ ਉਪਜਾ ਜੋ ਹੈ, ਭਜਨ ਤਿਸ ਵਿਖੇ ਜੋ ਰਤਾ ਹੈ ਸੋਈ ਇਸ

---

1. ਆਸਾ ਦੀ ਵਾਰ, ਮ: 1 (ਆਦਿ ਗ੍ਰੰਥ, ਪੰਨਾ 465) ।
2. ਇਸ ਵਾਰ ਦਾ ਟੀਕਾ ਹੁਣ ਉਪਲਬਧ ਨਹੀਂ ਹੈ ।
3. ਰਾਗ ਰਾਮਕਲੀ ਮ: 1 (ਆਦਿ ਗ੍ਰੰਥ, ਪੰਨਾ 932) ।
4. ਹੁਕਮ ਦਾ ਅਰਥ ਕਰਨ ਵੇਲੇ ਟੀਕਾਕਾਰ ਉਕਾਈ ਕਰ ਗਿਆ ਹੈ । ਇਹ ਵੇਦ-ਸ਼ਾਸਤ੍ਰ ਵਿਚ ਦਰਜ ਗੱਲਾਂ ਨਹੀਂ, ਸਗੋਂ ਸੰਸਾਰਿਕ ਕਾਰਜ ਵਿਧਾਨ ਹੈ ।
5. ਵੇਦਾਂ ਵਿਚ ਕਿਹਾ ਹੋਇਆ ।
6. ਸੌਦਾ ।

ਵਾਰਤਾ ਕੋ ਬੂਝਤਾ ਹੈ । ਤਿਸ ਕੀ ਪਤਿ ਰਹਤੀ ਹੈ, ਤਿਸ ਕੀ ਕੀਮਤ ਕੋ ਕੋਈ ਭੀ ਨਹੀ ਕਰ ਸਕੇਗਾ, ਸੋ ਤੋ ਅਮੋਲ ਹੂਆ ।

**ਜਹ ਦੇਖਾ ਤਹ ਰਹਿਆ ਸਮਾਇ । ਨਾਨਕ ਪਾਰਿ ਪਰੈ ਸਚ ਭਾਇ । 57 ।**

ਜਹਾ ਦੇਖਤਾ ਹੋਂ ਤਹਾਂ ਪ੍ਰਮੇਸਵਰ ਹੀ ਸਮਾਇ ਰਹਾ ਹੈ । ਇਹ ਜਿਸ ਕੀ ਭਾਵਨਾ ਹੈ ਇਸਾ ਸਚੀ ਭਾਵਨਾ ਪੀਛੇ ਹੀ ਪਾਰ ਉਤਾਰੇਗਾ । 57 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈਂ ।

## ਪਉੜੀ 58

**ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ।**
**ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਆਧਾਰੋ ।**

ਭਲਾ ਜੋ ਸਬਦ ਹੈ ਤਿਸ ਕਾ ਵਾਸਾ ਕਹਾ ਹੈ ? ਜਿਸ ਕਰ ਕਰ[1] ਭਵਜਲ[2] ਜੋਗਤ ਰੂਪੀ ਸਮੁੰਦ੍ਰ ਤਰਿਆ ਜਾਤਾ ਹੈ । ਤੀਨ ਅਰ ਸਾਤ, ਦਸ ਅੰਗੁਲੀ ਵਾਈ ਪਵਨ ਕਹਾ ਹੈ ? ਪਵਨ ਸਾਰੀਰ ਤੇ ਨਿਕਸ ਕਰ ਦਸ ਅੰਗੁਲੀ ਬਾਹਰ ਜਾਤਾ ਹੈ । ਫੇਰ ਉਹੀ ਫਿਰ ਕਰ ਅੰਤਰ ਆਵਤਾ ਹੈ, ਬਾਹਰ ਕੇ ਪਵਨ ਸਾਥ ਮਿਲ ਕਰ ਬਾਹਰਿ ਹੀ ਨਹੀ ਚਲਾ ਜਾਤਾ (ਹੈ)[3] । ਅਰ ਬਾਹਰ ਕਾ ਪਵਨ ਅੰਤਰ ਭੀ ਨਹੀ ਆਵਤਾ । 'ਅਧਾਰ' ਨਾਮ ਹੈ ਆਸਰੇ ਕਾ, ਤਿਸ ਪਵਨ ਕਾ ਆਸਰਾ ਕਵਨ ਹੈ ? ਜੋ ਬਾਹਰ ਕੇ ਪਵਨ ਸਾਥ ਮਿਲ ਕਰ ਨਹੀ ਜਾਣੇ ਦੇਤਾ, ਕਹੋ । ਯਦਵਾ[4] ਤ੍ਰੈ-ਸਤ ਅੰਗੁਲ ਕਰ ਕਰ ਈਹਾਂ ਦਸ ਪ੍ਰਕਾਰ ਕਾ ਹੀ ਪਵਨ ਕਹਾ ਹੈ ।

**ਬੋਲੈ ਖੇਲੈ ਅਸਥਿਰੁ ਹੋਵੈ ਕਿਉਕਰਿ ਅਲਖੁ ਲਖਾਏ ।**

ਪਵਨ ਬੋਲਤਾ ਹੈ, ਸੰਪੂਰਨ ਸਰੀਰ ਕੇ ਵਿਖੇ ਖੇਲਤਾ ਹੈ । ਖੇਲਣੇ ਕਾ ਇਹੀ ਅਰਥ ਹੈ ਜੋ ਪਵਨ ਹੈ ਜੋ ਪਵਨ ਅੰਤਰ ਬਾਹਰ ਆਵਤਾ ਜਾਤਾ, ਹੈ, ਤਿਸ ਕਾ ਨਾਮ ਤੋ 'ਪ੍ਰਾਣ' ਹੈ । ਜੋ ਗੁਦਾ ਕੇ ਮਾਰਗ ਜਾਤਾ ਹੈ, ਤਿਸ ਕਾ ਨਾਮ 'ਅਪਾਨ' ਹੈ । ਇਹ ਜੀਵਣੇ ਕਾ ਸਾਧਨ ਹੈ । ਜੋ ਅਪਾਨ ਨ ਹੋਵੇ ਤੋ ਆਦਮੀ ਮਰ ਹੀ ਜਾਏ । ਜੋ ਪਵਨ ਨਾਭ ਵਿਖੇ ਵਸਤਾ ਹੈ ਤਿਸ ਕਾ ਨਾਮ 'ਸਮਾਨ' ਹੈ । ਜੋ ਕਛੁ ਪੁਰਖ ਖਾਤਾ ਪੀਤਾ ਹੈ ਤਿਸ ਕੋ ਸਮ ਕਰ ਦੇਤਾ ਹੈ । ਏਕ ਮੁਖ ਸਾਥ ਹੀ ਤੋ ਪੁਰਖ ਖਾਤਾ ਪੀਤਾ ਹੈ, ਤਿਸ ਕੇ ਨਿਕਸਣੇ ਕੇ ਦੋ ਮਾਰਗ ਹੈ । ਤਿਨ ਕੋ ਭਿੰਨ ਭਿੰਨ ਕਰਣੇ ਵਾਲਾ ਸਮਾਨ ਹੀ ਹੈ । ਜੋ ਪਵਨ ਕੰਠ ਵਿਖੇ ਵਸਤਾ ਹੈ ਜਿਸ ਤੇ ਕੰਠ ਹਰਾ ਰਹਿਤਾ ਹੈ, ਬੋਲਤਾ ਹੈ, ਤਿਸ ਕਾ ਨਾਮ 'ਉਦਾਨ' ਹੈ । ਜੋ ਸੰਪੂਰਣ ਸਰੀਰ ਵਿਖੇ ਵਿਆਪਕ ਹੈ, ਤਿਸ ਕਾ ਨਾਮ 'ਵਿਆਨ' ਹੈ ।[5] ਅੰਨ, ਜਲ ਕਾ ਜੋ ਸਾਰ ਭਾਗ ਹੈ ਤਿਸ ਕੋ ਸੰਪੂਰਣ ਸਰੀਰ ਵਿਖੇ ਪਹੁਚਾਇ ਦੇਤਾ ਹੈ, ਜਿਸ ਤੇ ਬਲ ਹੋਤਾ ਹੈ, ਜੋ ਪ੍ਰਾਣੋ ਕੋ ਭੂਖ ਲਗਾਵਤਾ ਹੈ, ਤਿਸ ਕਾ ਨਾਮ 'ਕ੍ਰਿਕਲਾ' ਹੈ । ਜਿਸ ਤੇ ਛ੍ਰੀਂਕ

---

1. ਕਰਕੇ ।
2. ਸੰਸਾਰ ਰੂਪੀ ਸਾਗਰ ।
3. ਸੈਂ. ਪ. ਲਾ. 2183 (ਪੰਨਾ 30/ੳ) ।
4. ਭਾਵੇਂ, ਚਾਹੇ ।
5. ਇਹ ਪੰਕਤੀ ਸੈਂ. ਪ. ਲਾ. 2183 (ਪੰਨਾ 30/ਅ) ਵਿਚ ਨਹੀਂ ਹੈ ।

ਆਵਤਾ ਹੈ, ਤਿਸ ਕਾ ਨਾਮ 'ਨਾਗ' ਹੈ। ਜਿਸ ਤੇ ਨੇਤ੍ਰ ਝਮਕਤਾ ਹੈ, ਤਿਸ ਕਾ ਨਾਮ 'ਕੂਰਮ' ਹੈ। ਜਿਸ ਤੇ ਉਬਾਸੀ ਲੇਤਾ ਹੈ, ਤਿਸ ਕਾ ਨਾਮ 'ਦੇਵਦਤ' ਹੈ। ਜਿਸ ਤੇ ਮੁਰਦੇ ਕਾ ਸਰੀਰ ਫੂਲ ਜਾਤਾ ਹੈ, ਤਿਸ ਕਾ ਨਾਮ 'ਧਨੰਜੈ' ਹੈ। ਇਹ ਦਸ ਪ੍ਰਕਾਰ ਕਾ ਜੋ ਪ੍ਰਾਣ ਹੈ ਸੋ ਸਰੀਰ ਵਿਖੇ ਇਸਥਿਰ[1] ਹੋਤਾ ਹੈ। ਇਸ ਕੀ ਇਸਥਿਰਤਾ[2] ਤੇ ਸਰੀਰ ਕੀ ਇਸਥਿਰਤਾ ਹੈ। ਅਲਖ ਜੋ ਪ੍ਰਮੇਸਵਰ ਹੈ ਸੋ ਗੁਰੋ ਕੇ ਉਪਦੇਸ ਤੇ ਲਖਾ ਜਾਤਾ ਹੈ। ਉਪਦੇਸ ਤਬੀ ਤੋ ਹੋਵੇਗਾ ਜਬ ਬੋਲੇਗਾ। ਬੋਲਣਾ ਤੋ ਪਵਨ ਕਾ ਹੀ ਕਾਮ ਹੈ। ਪਵਨ ਅਲਖ ਕੋ ਕੈਸੇ ਲਖਾਇ ਦੇਤਾ ਹੈ ? ਅਬ ਬਾਬਾ ਨਾਨਕ ਉਤਰ ਕਹਿਤੇ ਹੈ।

**ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ।**
**ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ।**

ਸੁਆਮੀ ਜੀ ਸ੍ਰਵਣ ਕਰੀਏ, ਨਾਨਕੁ ਸਤਿ ਕਹਿਤਾ ਹੈ। ਆਪਣੇ ਮਨ ਕੋ ਸਮਝਾਵੇ, ਜਬ ਸਮਝਾ ਤਬ ਸਮਝ ਵਿਖੇ ਹੀ ਸੁ-ਸਬਦ ਕਾ ਵਾਸਾ ਹੈ। ਜਬ ਤਕਰ[3] ਏਹ ਬੇਸਮਝ ਹੈ ਤਬ ਤਕਰ ਕੁ-ਸਬਦ ਹੀ ਕੁ-ਸਬਦ ਹੈ। ਜਬ ਗੁਰ ਕ੍ਰਿਪਾ ਤੇ ਸੁ-ਸਬਦ ਪ੍ਰਾਪਤਿ ਹੋਵੇਗਾ ਤਬ ਸੰਸਾਰ ਸਾਗਰ ਕੋ ਤਰੇਗਾ, ਆਵਾਗੌਣ ਤੇ ਛੂਟੇਗਾ। ਗੁਰੋ ਕੇ ਮੁਖ ਤੇ ਸੁਣ ਕਰ ਜਬ ਸਤਿ ਵਿਖੇ ਇਸ ਕੀ ਲਿਵ ਲਾਗੇਗੀ ਤਬ ਨਦਰੀ ਜੋ ਹੈ, ਨਦਰਿ ਕਰਣੇ ਵਾਲਾ ਪ੍ਰਮੇਸਵਰ, ਗੁਰੋ ਕਾ ਮੇਲ ਭੀ ਤਿਸੀ ਨੇ ਕਰਾਇਆ ਹੈ, ਆਪਣੇ ਵਿਖੇ ਭੀ ਸੋ ਮਿਲਾਇ ਲਏਗਾ।

**ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਇ। 58।**

ਪ੍ਰਮੇਸਵਰ ਆਪ ਹੀ ਦਾਨਾ ਹੈ, ਸਭੁ ਕਛੁ ਜਾਨਣੇ ਵਾਲਾ (ਹੈ)[4]। ਆਪੇ ਹੀ ਬੀਨਾ ਹੈ, ਕੀਮਤਿ ਕੇ ਜਾਨਣੇ ਵਾਲਾ। ਜਿਨ ਕਾ ਪੂਰਣ ਭਜਨ ਤਿਨ ਕੇ ਹੀ ਪੂਰਣ ਭਾਗ ਹੈ, ਤਿਨ ਕੋ ਹੀ ਆਪਣੇ ਵਿਖੇ ਸਮਾਵਤਾ ਹੈ। 58।

## ਪਉੜੀ 59

**ਸੁ ਸਬਦ ਕਉ ਨਿਰੰਤਰ ਵਾਸੁ ਅਲਖੰ ਜਹ ਦੇਖਾ ਤਹ ਸੋਈ।**
**ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ।**

ਸੁ-ਸਬਦ ਜੋ ਹੈ ਪ੍ਰਮੇਸਵਰ ਸੰਬੰਧੀ ਵਚਨ, ਤਿਸ ਕਾ ਨਿਰੰਤਰ ਵਾਸਾ ਹੈ। ਸੰਦੇਹ ਤੇ ਰਹਿਤ ਸਰਬ ਕੇ ਅੰਤਰ ਹੈ। ਅਲਖ ਹੈ, ਲਖਾ ਨਹੀ ਜਾਤਾ। ਮੈ ਤੋਂ ਜਹਾਂ ਕਹਾਂ ਅਲਖ ਹੀ ਦੇਖਤਾ ਹੋ। ਪਵਨ ਕਾ ਵਾਸਾ ਜੋ ਹੈ ਸੋ ਸੁੰਨ ਹੈ, ਚੇਤਨ ਬ੍ਰਹਮ ਹੈ। ਚੇਤਨ ਵਿਖੇ ਹੀ ਪਵਨ ਰਹਿਤਾ ਹੈ। ਚੇਤਨ ਕੀ ਮਤਾ ਕਰ ਕਰ ਹੀ ਪਵਨ ਸਰੀਰ ਕੀ ਚੇਸਟਾ ਕਰਤਾ ਹੈ। ਸੋ ਚੇਤਨ ਅਕਾਲ ਹੈ ਤਿਸ ਵਿਖੇ ਕਾਲਾ ਕੋਈ ਭੀ ਨਹੀ। ਅਰ ਸਰਬ ਕਲਾ ਕੋ ਧਾਰ ਭੀ ਰਹਾ ਹੈ, ਜੈਸੇ ਦਰਪਣ ਵਿਖੇ ਕਛੁ ਭੀ ਤੋ ਨਹੀ ਅਰ ਸਭ ਕਛੁ ਦ੍ਰਿਸਟਿ ਆਵਤਾ ਹੈ।

1. ਸਥਿਰ, ਕਾਇਮ।
2. ਸਥਿਰਤਾ, ਕਾਇਮੀ, ਠਹਿਰਾਉ।
3. ਤਕ, ਤੀਕ।
4. ਸੰ. ਪ. ਲਾ. 2183 (ਪੰਨਾ 31/ੳ)।

**ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ।**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੁ ਮੰਨਿ ਵਸਾਏ ।**

ਸੋ ਚੇਤਨ ਜਿਸ ਪਰ ਨਦਰਿ ਕਰਤਾ ਹੈ, ਗੁਰੋ ਕਾ ਸਬਦ ਤਿਸ ਕੇ ਘਟ ਵਿਖੇ ਵਸਾਵਤਾ ਹੈ, ਵੀਚ ਸੋਂ ਭ੍ਰਮ ਕੋ ਦੂਰ ਕਰ ਦੇਤਾ ਹੈ । ਤਬ ਤਿਸ ਕਾ ਤਨ ਮਨ ਨਿਰਮਲ ਹੋਇ ਜਾਤਾ ਹੈ, ਬਾਣੀ ਨਿਰਮਲ ਹੋਇ ਜਾਤੀ ਹੈ, ਨਾਮ ਹੀ ਮਨ ਵਿਖੇ ਵਸਾਇ ਦੇਤਾ ਹੈ ।

**ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ।**
**ਚਿਹਨੁ ਵਰਨ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ । 59 ।**

ਗੁਰੋ ਕਾ ਇਹੀ ਸਬਦ ਹੈ—ਈਧਰ ਊਧਰ ਬ੍ਰਹਮ ਹੀ ਦੇਖੇ । ਜਬ ਇਸ ਗੁਰੋ ਕੇ ਸਬਦ ਕੋ ਧਾਰਣ ਕਰੇਗਾ ਤਬ ਚਿਹਨ, ਵਰਨ, ਛਾਇਆ, ਮਾਇਆ ਜਿਸ ਕੇ ਕਛੁ ਭੀ ਨਹੀ, ਗੁਰੋਂ ਕੇ ਸਬਦ ਤੇ ਐਸਾ ਬ੍ਰਹਮ ਪਛਾਣਿਆ ਜਾਏਗਾ । 59 ।

## ਪਉੜੀ 60

**ਤ੍ਰੈ ਸਤਿ ਅੰਗੁਲ ਵਾਈ ਅਉਧੂ ਸੁਨ ਸਚੁ[1] ਆਹਾਰੋ ।**
**ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖੁ ਅਪਾਰੋ ।**

ਹੇ ਅਵਧੂਤ, ਗੋਰਖ ਨਾਥ ! ਤ੍ਰੈ-ਸਤ ਅੰਗੁਲ ਜੋ ਪਵਨ ਹੈ, ਸੁੰਨ ਪ੍ਰਮੇਸਵਰ ਸੰਬੰਧੀ ਜੋ ਸਬਦ ਹੈ ਸੋਈ ਤਿਸ ਕਾ ਅਹਾਰ ਹੈ । ਸੋ ਪਵਨ ਗੁਰੋ ਕੇ ਮੁਖਿ ਵਿਖੇ ਬੋਲਤਾ ਹੈ, ਤਤੁ ਕੋ ਹੀ ਗ੍ਰਹਣ ਕਰਤਾ ਹੈ । ਅਲਖ, ਅਪਾਰ ਕੋ ਹੀ ਦੇਖਤਾ ਹੈ, ਦੂਸਰੇ ਕੋ ਨਹੀ ਦੇਖਤਾ ਹੈ ।

**ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ।**
**ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ।**

ਜਬ ਗੁਰੋ ਕੇ ਸਬਦ ਤੇ ਇਹ [2]ਤੀਨੋ ਗੁਣੋ ਕੋ ਮੇਟੈਗਾ ਤਬ ਇਸ ਕੇ ਮਨ ਕਾ ਅਹੰਕਾਰ ਚੂਕੇਗਾ । ਜਬ ਅੰਤਰ ਬਾਹਰ ਏਕ ਜਾਣੇਗਾ ਤਬ ਇਸ ਕੋ ਹਰਿ ਨਾਮ ਪਿਆਰਾ ਲਗੇਗਾ ।

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ।**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ । 60 ।**

ਇੜਾ, ਪਿੰਗੁਲਾ, ਸੁਖਮਨਾ—ਇਹ ਤੀਨੋ ਨਾੜੀਆ ਹੈ । ਇੜਾ ਕੇ ਮਾਰਗ ਯੋਗੀ ਪਵਨ ਕੋ ਚੜਾਵਤਾ ਹੈ । ਸੁਖਮਨ ਵਿਖੇ ਇਸਥੰਭਨ[3] ਕਰਤਾ ਹੈ । ਪਿੰਗੁਲਾ ਕੇ ਮਾਰਗ ਉਤਾਰਤਾ ਹੈ । ਇਸ ਕੇ ਉਤਾਰ ਚੜਾਵ ਕਾ ਭੀ ਯਥਾਰਥ ਗਿਆਨ ਤਬ ਹੋਤਾ ਜਿਸ ਕੀ ਭਕਤਿ ਪਰ ਪ੍ਰਮੇਸਵਰ ਪ੍ਰਸਨ ਹੂਆ ਹੂਆ ਆਪ ਲਖਾਵਤਾ ਹੈ । ਇਨ ਤੀਨੋ ਨਾੜੀਓ ਤੇ ਅਥਵਾ ਤੀਨੋ ਗੁਣੋ ਤੇ ਸਾਚਾ

---

1. ਪ੍ਰਸਤੁਤ ਟੀਕੇ ਵਿਚ ਸੁਆਮੀ ਆਨੰਦ-ਘਨ ਨੇ ਇਥੇ ਪਾਠ 'ਸਬਦ' ਦਿੱਤਾ ਹੈ, ਜੋ 'ਆਦਿ ਗ੍ਰੰਥ' ਵਿਚ ਦਿੱਤੇ ਪਾਠ ਨਾਲ ਮੇਲ ਨਹੀਂ ਖਾਂਦਾ । ਇਸੇ ਅਸ਼ੁਧੀ ਦੇ ਕਾਰਣ ਟੀਕਾ ਕਰਨ ਵੇਲੇ ਵੀ ਟੀਕਾਕਾਰ ਨੇ ਅਸੰਗਤ ਅਰਥ ਕਰ ਦਿੱਤੇ ਹਨ ।
2. ਰਜੋ, ਸਤੋ, ਤਮੋ ਨਾਂ ਵਾਲੇ ਤਿੰਨ ਗੁਣ ।
3. ਰੋਕਦਾ ਹੈ ।

ਜੋ ਪ੍ਰਮੇਸਵਰ ਹੈ ਸੋ ਪਰੇ ਹੈ। ਜਬ ਸਤਿਗੁਰੂ ਕੇ ਸਬਦ ਵਿਖੇ ਸਮਇ ਜਾਏਗਾ ਤਬ ਪ੍ਰਮੇਸਵਰ ਕੀ ਪ੍ਰਾਪਤਿ ਹੋਵਗੀ। 60। ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ।

**ਪਉੜੀ 61**

**ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ।**
**ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ।**
**ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ।**

ਸਰਬ ਸਾਸਤ੍ਰ, ਪੁਰਾਣ ਮੋ ਮਨ ਕਾ ਜੀਉ ਪਵਨ ਕਹਾ ਹੈ। ਜਬ ਤਕਰ[1] ਸਰੀਰ ਵਿਖੇ ਪਵਨ ਹੈ ਤਬ ਤਕਰ ਹੀ ਮਨ ਹੈ। ਤਾ ਤੇ ਮਨ ਕਾ ਜੀਵ ਪਵਨ ਹੀ ਹੈ। ਪਵਨ ਕਹਾ ਰਸੁ ਖਾਤਾ ਹੈ ? ਕਹਾ ਤ੍ਰਿਪਤਿ ਹੋਤਾ ਹੈ ? ਹੇ ਅਵਧੂਤ ਨਾਨਕ ! ਗਯਾਨ ਕੀ ਮੁੰਦ੍ਰਾ ਕਵਨ ਸੀ ਹੈ ? ਕਿਸ ਮੁੰਦ੍ਰਾ ਤੇ ਗਯਾਨ ਕੀ ਪ੍ਰਾਪਤਿ ਹੋਤੀ ਹੈ ? ਸਿਧ ਕੀ ਕਮਾਈ ਕਾ ਫਲ ਕਿਆ ਹੈ ? ਹੇ ਅਵਧੂਤ ! ਬਿਨਾ ਸਬਦ੍ਰ ਰਸ ਨਹਾਂ ਆਵਤਾ ਅਰ ਹਉਮੈ ਕੀ ਪਿਆਸ ਭੀ ਨਹੀ ਜਾਤੀ, ਅਬ ਬਾਬਾ ਨਾਨਕ ਉਤਰ ਕਹਿਤੇ ਹੈ।

**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ।**

ਸਬਦ ਜੋ ਹੈ ਗੁਰੋ ਕਾ ਉਪਦੇਸ, ਤਿਸ ਵਿਖੇ ਰਤੇ ਹੈ ਤਿਨੋ ਨੇ ਹੀ ਅੰਮ੍ਰਿਤ ਰਸੁ ਪਾਇਆ ਹੈ। ਸੋ ਸਚੇ ਪ੍ਰਮੇਸਵਰ ਕੋ ਪਾਇ ਕਰ ਤ੍ਰਿਪਤਿ ਹੂਏ ਤਿਨ ਕਾ ਮਨ ਭੀ ਤ੍ਰਿਪਤਿ ਹੂਆ, ਪ੍ਰਾਣ ਭੀ ਤ੍ਰਿਪਤਿ ਹੂਏ। ਇਹੀ ਗਯਾਨ ਕੀ ਮੁੰਦ੍ਰਾ ਹੈ, ਇਹੀ ਸਿਧ ਕੀ ਕਮਾਈ ਕਾ ਫਲ ਹੈ। ਇਸ ਬਿਨਾ ਰਸੁ ਭੀ ਨ ਆਵੇਗਾ, ਹਉਮੈ ਕੀ ਪਿਆਸ ਭੀ ਨ ਮਿਟੇਗੀ। ਗੋਰਖ ਨਾਥ ਜੀ ਪ੍ਰਸਨ ਫੇਰ ਕਰਤੇ ਹੈਂ।

**ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ।**

ਸੋ ਕਵਨ ਬੁਧਿ ਹੈ ਜਿਸ ਤੇ ਇਸਥਿਰਤਾ ਕੋ ਪ੍ਰਾਪਤਿ ਹੋਵੀਏ। ਸੋ ਕਵਨ ਭੋਜਨ ਹੈ ਜਿਸ ਤੇ ਤ੍ਰਿਪਤਿ ਹੋਵੀਏ, ਫੇਰ ਖਾਣਾ ਪੀਣਾ ਬਾਕੀ ਨ ਰਹੈ। ਅਬ ਬਾਬਾ ਨਾਨਕ ਜੀ ਉਤਰ ਕਹਿਤੇ ਹੈਂ।

**ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ। 61।**

ਜਬ ਇਸ ਕੋ ਸਤਿਗੁਰੂ ਕਾ ਮਿਲਾਪ ਹੋਵੇਗਾ ਤਬ ਸਤਿਗੁਰੂ ਇਹੀ ਉਪਦੇਸ ਕਰੇਗਾ—ਸੁਖ ਦੁਖ ਜੋ ਹੈ ਇਹ ਤੋ ਸਰੀਰ ਕੇ ਧਰਮ ਹੈ ; ਤੂ ਤੋ ਅਸੰਗ, ਨਿਰਵਿਕਾਰ ਪਰਮਾਤਮਾ ਹੈ, ਤੇਰੇ ਦੁਖ ਸੁਖ ਕਹਾ ; ਤੂ ਤੋ ਦੁਖ ਸੁਖ ਕਾ ਸਾਖੀ ਹੈ। ਇਹ ਸਤਿਗੁਰੂ ਕਾ ਉਪਦੇਸ ਜਿਸ ਨੇ ਆਪਣੀ ਬੁਧਿ ਵਿਖੇ ਧਾਰਣ ਕੀਆ ਹੈ, ਸੋ ਦੁਖ ਸੁਖ ਕੋ ਸਮ ਹੀ ਜਾਣੇਗਾ। ਤਬ ਇਸ ਕੋ ਕਾਲੁ ਨ ਗ੍ਰਾਸੇਗਾ, ਇਸਥਿਰਤਾ[2] ਤੇ ਪਾਵੇਗਾ। ਤਬ ਹੀ ਇਹ ਤ੍ਰਿਪਤਿ ਹੋਵੇਗਾ। 61।

**ਪਉੜੀ 62**

**ਰੰਗਿ ਨ ਰਾਤਾ ਰਸਿ ਨਹੀ ਮਾਤਾ। ਬਿਨੁ ਗੁਰ ਸਬਦੈ ਜਲਿ ਬਲਿ ਤਾਤਾ।**

1. ਤੀਕ, ਤਕ।
2. ਸਥਿਰਤਾ, ਕਾਇਮੀ, ਠਹਿਰਾਉ।

ਬਿਨ ਗੁਰੋ ਕੇ ਸਬਦ ਕਬ ਹੀ ਕੋਈ ਪ੍ਰਮੇਸਵਰ ਕੇ ਰੰਗ ਵਿਖੇ ਨਹੀ ਰਤਾ ਅਰ ਪਰਮੇਸਵਰ ਕੇ ਰਸਿ ਵਿਖੇ ਭੀ ਨਹੀ ਮਤਾ । ਸੋ ਆਵਾਗੌਣ ਰੂਪੀ ਅਗਨਿ ਵਿਖੇ ਹੀ ਜਲੇਗਾ, ਤਾਤਾ ਦੁਖ ਹੀ ਰਹੇਗਾ ।

**ਬਿੰਦੁ ਨ ਰਾਖਿਆ ਸਬਦ ਨ ਭਾਖਿਆ । ਪਵਨੁ ਨ ਸਾਧਿਆ ਸਚੁ ਨ ਅਰਾਧਿਆ ।**

ਜਿਸ ਨੇ ਬਿੰਦੁ ਨਹੀ ਰਾਖਿਆ, ਯਤੀ[1] ਨਹੀ ਹੂਆ, ਪ੍ਰਮੇਸਵਰ ਸੰਬੰਧੀ ਸਬਦ ਭੀ ਨਹੀ ਕਹਾ, ਪਵਨ ਕੀ ਸਾਧਨਾ ਭੀ ਨਹੀ ਕਰੀ, ਸਮਾਧਿ ਨਹੀ ਲਗਾਈ, ਸਚ ਕਾ ਅਰਾਧਨ ਭੀ ਨਹੀ ਕੀਆ ਸੋ ਤਤਾ ਹੀ ਰਹੇਗਾ, ਤਿਸ ਕੋ ਸੁਖ ਕਹਾਂ । ਅਬ ਸੁਖ ਕਾ ਸਾਧਨ ਕਹਿਤੇ ਹੈਂ ।

**ਅਕਥ ਕਥਾ ਲੇ ਸਮ ਕਰਿ ਰਹੈ । ਤਉ ਨਾਨਕ ਆਤਮ ਰਾਮ ਕਉ ਲਹੈ । 62 ।**

ਅਕਥ, ਸੋ ਪ੍ਰਮੇਸਵਰ ਕਹਿਣੇ ਮੇ ਨਹੀ ਆਵਤਾ । ਜਿਹ੍ਵਾ ਜਿਸ ਕੋ ਯਥਾਰਥ[2] ਨਹੀ ਕਹਿ ਸਕਤੀ । ਗੁਰੋ ਤੇ ਤਿਸ ਕੀ ਕਥਾ ਉਪਦੇਸ ਲੇ ਕਰ ਜੋ ਸੁਖ ਦੁਖ ਵਿਖੇ ਸਮ ਰਹਿਤਾ ਹੈ ਸੋ ਆਤਮ ਰਾਮ ਕੋ ਪ੍ਰਾਪਤਿ ਹੋਤਾ ਹੈ । ਫੇਰ ਤਿਸ ਕੋ ਦੁਖ ਕਬੀ ਹੀ ਨ ਹੋਵੇਗਾ । 62 ।

## ਪਉੜੀ 63

**ਗੁਰਪਰਸਾਦੀ ਰੰਗੇ ਰਾਤਾ । ਅੰਮ੍ਰਿਤੁ ਪੀਆ ਸਾਚੇ ਮਾਤਾ ।**

ਜੋ ਗੁਰ ਕ੍ਰਿਪਾ ਤੇ ਹਰਿ ਰੰਗ ਵਿਖੇ ਰਤਾ ਹੈ ਸੋ ਔਰੋ ਕੋ ਭੀ ਰੰਗੇਗਾ । ਸੋ ਸਾਚੇ ਰਸਿ ਵਿਖੇ ਮਤਵਾਲਾ ਹੂਆ ਹੈ ਤਿਸੀ ਨੇ ਅੰਮ੍ਰਿਤੁ ਪੀਆ ਹੈ, ਸੋਈ ਅਵਿਨਾਸੀ ਪਦ ਕੋ ਪ੍ਰਾਪਤਿ ਹੋਵੇਗਾ ।

**ਗੁਰ ਵੀਚਾਰੀ ਅਗਨਿ ਨਿਵਾਰੀ । ਅਪਿਉ ਪੀਓ ਆਤਮ ਸੁਖੁ ਧਾਰੀ ।**

ਗੁਰੋ ਕੇ ਵਚਨੋ ਕਾ ਜਿਸ ਨੇ ਵੀਚਾਰ ਕੀਆ ਹੈ ਤਿਸ ਨੇ ਕਾਮ, ਕ੍ਰੋਧਾਦਿਕ ਅਗਨਿ ਕੋ ਨਿਵਾਰਣ[3] ਕੀਆ ਹੈ । ਆਤਮ ਸੁਖ ਜਿਸ ਨੇ ਧਾਰਿਆ ਹੈ ਤਿਸੀ ਨੇ ਪਰਮ ਅੰਮ੍ਰਿਤਪਾਨ ਕੀਆ ਹੈ ।

**ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ । ਨਾਨਕ ਬੁਝੈ ਕੋ ਵੀਚਾਰੀ । 63 ।**

ਗੁਰੋ ਕੇ ਮੁਖ ਤੇ ਸੁਣ ਕਰ ਜਿਸ ਨੇ ਸਚ ਕਾ ਆਰਧਨ[4] ਕੀਆ ਹੈ ਸੋ ਆਪ ਭੀ ਤਰੇਗਾ ਔਰੋ ਕੋ ਭੀ ਤਾਰੇਗਾ । ਇਸ ਵਾਰਤਾ ਕੋ ਕੋਈ ਵਿਰਲਾ ਹੀ ਵੀਚਾਰਵਾਨ ਬੂਝਤਾ ਹੈ । 63 । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 64

**ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ।**
**ਕਹਾ ਬਸੈ ਸੁ ਸਬਦੁ ਅਉਧੂ**

ਹੇ ਅਵਧੂਤ ਨਾਨਕ ! ਜਬ ਇਹ ਤਰਣੇ ਤਾਰਣੇ ਕੋ ਸਾਮਰਥ ਹੂਆ, ਗਯਾਨੀ ਹੂਆ ਤਬ

1. ਸੰਨਿਆਸੀ ।
2. ਸਤਿ, ਵਾਸਤਵਿਕ ।
3. ਛਡਿਆ ਹੈ, ਤਿਆਗਿਆ ਹੈ ।
4. ਆਰਾਧਨਾ, ਭਗਤੀ, ਪੂਜਾ ।

ਮਨ ਜੋ ਹੈ ਇਸ ਕਾ ਹਾਥਾ ਕੀ ਨਿਆਈ ਇਸਥੂਲ,[1] ਸੋ ਕਹਾ ਵਸਤਾ ਹੈ ? ਪਵਨ ਕਹਾ ਵਸਤਾ ਹੈ ? ਸੁ-ਸਬਦ ਕਹਾ ਵਸਤਾ ਹੈ ? ਬਾਬਾ ਨਾਨਕ ਜੀ ਉਤਰ ਕਹਿਤੇ ਹੈਂ ।

**ਤਾ ਕਉ ਚੂਕੈ ਮਨ ਕਾ ਭਵਨਾ ।**
**ਨਦਰਿ ਕਰੇ ਤਾ ਸਤਿਗੁਰੁ ਮੇਲੇਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ।**
**ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ।**

ਨਦਰਿ ਕਰਣੇ ਵਾਲਾ ਸੋ ਪ੍ਰਮੇਸਵਰ ਹੈ । ਜਬ ਇਸ ਕੇ ਅਨੇਕ ਜਨਮੋ ਕੇ ਸਤ ਕਰਮੋ ਪਰ ਰੀਝਤਾ ਹੈ ਤਬ ਇਸ ਕੋ ਸਤਿਗੁਰ ਕਾ ਮਿਲਾਪ ਕਰਤਾ ਹੈ । ਤਬ ਸਤਿਗੁਰ ਕਾ ਉਪਦੇਸ ਪਾਇ ਕਰ ਇਸ ਤੇ ਮਨ ਕੀ ਭਟਕਣਾ ਚੂਕ ਜਾਤੀ ਹੈ । ਤਬ ਮਨ ਇਸ ਕਾ ਨਿਜ ਘਰਿ ਵਿਖੇ ਵਾਸਾ ਪਾਵਤਾ ਹੈ । ਜਿ ਨਾਮ ਹੈ 'ਆਪਣੇ' ਕਾ । ਸਰਬ ਕਾ ਆਪਣਾ ਘਰਿ ਤੋ ਪ੍ਰਮੇਸਵਰ ਹੀ ਹੈ । ਮਨ ਪ੍ਰਮੇਸਵਰ ਵਿਖੇ ਵਾਸਾ ਪਾਵਤਾ ਹੈ । ਨਿਜ ਘਰਿ ਵਿਖੇ ਵਾਸਾ ਤਬ ਪਾਵਤਾ ਹੈ ਜਬ ਆਪਣੇ ਵੀਚਾਰ ਦ੍ਵਾਰਾ ਆਪਣੇ ਆਪ ਕੋ ਖਾਇ ਕਰ ਅਭਿਮਾਨ ਕੋ ਤੋੜ ਕਰ ਨਿਰਮਲ ਹੋਤਾ ਹੈ । ਤਬ ਪਵਨ ਸੁ-ਸਬਦ ਇਹ ਸਭ ਪ੍ਰਮੇਸਵਰ ਵਿਖੇ ਹੀ ਸਮਾਇ ਜਾਤੇ ਹੈ । ਧਾਵਨਾ[2] ਇਨ ਕੀ ਮਿਟ ਜਾਤੀ ਹੈ । ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

**ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ।**

ਮੂਲ, ਆਪਣੇ (ਆਪ) ਕੋ ਇਹ ਕੈਸੇ ਪਛਾਣੇ ? ਮੈ ਆਤਮਾ ਹੋਇ ਸਕੋਂ, ਕੈਸੇ ਜਾਣੇ ? ਚੰਦ੍ਰਮਾ ਕੇ ਘਰਿ ਵਿਖੇ ਸੂਰਜ ਕੈਸੇ ਸਮਾਵੈ ? ਬਾਬਾ ਨਾਨਕ ਉਤਰ ਕਹਿਤੇ ਹੈ ।

**ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ । 64 ।**

ਗੁਰੋ ਕੇ ਮੁਖ ਤੇ ਸੁਣ ਕਰ ਹਉਮੈ ਕੋ ਵੀਚ ਸੋ ਖੋਇ ਡਾਰੇ ਤਬ ਸਹਜ ਵਿਖੇ ਸਮਾਵੇਗਾ । 64 ।

**ਪਉੜੀ 65**

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ।**
**ਨਾਭਿ ਪਵਨੁ ਘਰਿ ਆਸਣੁ ਬੈਸੈ ਗੁਰਮੁਖਿ ਖੋਜਤ ਤਤੁ ਲਹੈ ।**

ਜਬ ਗੁਰੋ ਕੇ ਮੁਖ ਤੇ ਸੁਣ ਕਰ ਇਹ ਆਪਣੇ ਮੂਲ ਕੋ ਪਛਾਣੇਗਾ ਤਬ ਇਸ ਕਾ ਮਨ ਨਿਸਚਲ ਹੋਇ ਕਰ ਹਿਰਦੈ ਵਿਖੇ ਵਸੇਗਾ । ਨਾਭਿ ਕਮਲ ਜੋ ਪਵਨ ਕਾ ਇਸਥਾਨ ਹੈ ਤਬ ਮਨ ਤਹਾਂ ਹੀ ਆਸਨ ਲਗਾਇ ਕਰ ਬੈਠੇਗਾ । ਗੁਰੋ ਕੇ ਮੁਖ ਤੇ ਸੁਣਾ ਜੋ ਹੈ ਉਪਦੇਸ, ਤਿਸੀ ਕਾ ਖੋਜ ਕਰਤਾ ਹੂਆ ਆਤਮ ਤਤੁ ਜੋ ਹੈ ਪਰਮਾਤਮਾ ਤਿਸ ਕੋ ਪ੍ਰਾਪਤਿ ਹੋਵੇਗਾ ।

**ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ।**
**ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ।**

ਪਰਮਾਤਮਾ ਤੋ ਸਰਬ ਕਾ 'ਨਿਜ ਘਰ' ਹੈ ਜਬ ਪਰਮਾਤਮਾ ਗਿਆਨ ਇਸ ਕੋ ਹੂਆ ਤਬ

1. ਸਥੂਲ ।
2. ਭਟਕਣਾ ।

ਸੁ-ਸਬਦ ਜੋ ਹੈ ਪ੍ਰਮੇਸ਼ਵਰ ਸੰਬੰਧੀ ਵਚਨ, ਸੋ ਨਿਜ ਘਰ ਮੇਂ ਹੀ ਤੇ ਵਰਤਤਾ ਹੈ । ਤੀਨੋ ਭਵਨੋਂ ਵਿਖੇ ਏਕ ਪ੍ਰਮਾਤਮਾ ਕੀ ਹੀ ਤੋ ਜੋਤਿ ਹੈ । ਸੁਸਬਦ ਤੇ ਇਸ ਗਯਾਨ ਕੋ ਪ੍ਰਾਪਤਿ ਹੋਵੇਗਾ। ਸੁਸਬਦ ਤੌ ਤਬੀ ਪ੍ਰਾਪਤਿ ਹੋਵੇਗਾ ਜਬ ਸਾਚੇ ਕੀ ਦੂਖ, ਭੂਖ ਖਾਵੇਗਾ । ਸਾਚੇ ਕੇ ਨਿਮਿਤ[1] ਬ੍ਰਤ, ਨੇਮ, ਜਪ, ਤਪਾਦਿਕ[2] ਕਰੇਗਾ ਤਬ ਸਾਚੇ ਕੋ ਪ੍ਰਾਪਤਿ ਹੋਇ ਕਰ ਤ੍ਰਿਪਤਿ ਹੋਵੇਗਾ ।

**ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ।**
**ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ । 65 ।**

ਜਿਸ ਕਾ ਮੈ ਨੇ ਵਰਨਨ ਕੀਆ ਹੈ ਇਹ ਅਨਹਦ[3] ਬਾਣੀ ਹੈ । 'ਹਦ' ਨਾਮ ਹੈ ਪਖਪਾਤ ਕਾ । ਪਰਮਾਤਮਾ ਤੋ ਸਰਬ ਕਾ ਆਪਣਾ ਆਪ ਹੈ, ਇਸ ਵਿਖੇ ਤੋ ਪਖਪਾਤ ਕਿਸੀ ਕਾ ਭੀ ਨਹੀ । ਸੋ ਅਨਹਦ ਬਾਣੀ ਪੂਰਣ ਗੁਰੂ ਕੇ ਮੁਖ ਤੇ ਪਾਪਤਿ ਹੋਤੀ ਹੈ । ਤਿਸ ਬਾਣੀ ਕੇ ਅਰਥ ਕੋ ਕੋਈ ਵਿਰਲਾ ਹੀ ਪ੍ਰਾਪਤਿ ਹੋਤਾ ਹੈ । ਨਾਨਕ ਜੋ ਕਹਿਤਾ ਹੈ ਸੋ ਸਤਿ ਹੀ ਕਹਿਤਾ ਹੈ । ਇਸ ਸਾਚੇ ਰੰਗਿ ਵਿਖੇ ਜੋ ਰੰਗਿਆ ਜਾਏਗਾ ਤਿਸ ਕਾ ਰੰਗ ਕਬੀ ਹੀ ਨ ਉਤਰੇਗਾ । 65 । ਅਬ ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ ।

## ਪਉੜੀ 66

**ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ।**
**ਨਾਭਿ ਕਮਲੁ ਅਸਥੰਭੁ ਨ ਹੋਤ ਤਾ ਪਵਨੁ ਕਵਨ ਘਰਿ ਸਹਤਾ ।**

ਮਨ ਕਾ ਇਸਥਾਨ ਹਿਰਦੈ ਹੈ । ਹਿਰਦੈ ਕਾ ਇਸਥਾਨ ਦੇਹ ਹੈ । ਜਬ ਹਿਰਦੈ ਦੇਹ ਨਹੀ ਥਾ ਤਬ ਮਨ ਕਹਾਂ ਰਹਿਤਾ ਥਾ ? ਨਾਭਿ ਕਮਲ ਪਵਨ ਕਾ ਇਸਥਾਨ ਹੈ । ਜਬ ਨਾਭਿ ਕਮਲ ਨਹੀ ਥਾ ਤਬ ਪਵਨ ਕਹਾਂ ਵਸਤਾ ਥਾ ?

**ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ।**
**ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ।**

ਜਬ ਰੂਪ, ਰੇਖ ਕੋਈ ਭੀ ਨਹੀ ਥਾ ਤਬ ਗੁਰੋ ਕੇ ਸਬਦ ਨੇ ਕਿਸ ਵਿਖੇ ਲਿਵ ਲਗਾਈ ਥੀ ? ਰਕਤ , ਬਿੰਦ ਕੀ ਮੜੀ ਜੋ ਹੈ ਸਰੀਰ, ਜਬ ਇਹ ਨਹੀ ਥਾ ਤਬ ਮ੍ਰਿਯਾਦਾ ਅਰ ਕੀਮਤਿ, ਮੋਲ ਇਹ ਕਛੁ ਭੀ ਨਹੀ ਥਾ । ਤਬ ਗੁਰੋ ਕੇ ਵਚਨੋ ਕੀ ਕੀਮਤਿ ਕਿਸੇ ਨੇ ਪਾਈ ਥੀ ?

**ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉਕਰਿ ਜਾਪਸਿ ਸਾਚਾ ।**

ਜਬ ਵਰਨ ਭੇਖ ਕਛੁ ਨਹੀ ਥਾ, 'ਅਸਰੂਪ' ਰੂਪ ਤੇ ਰਹਿਤ ਹੀ ਥਾ ਤਬ ਸਾਚਾ ਪ੍ਰਮੇਸਵਰ ਕਿਉਕਰ ਜਾਣਿਆ ਜਾਤਾ ਥਾ ? ਅਬ ਬਾਬਾ ਨਾਨਕ ਉਤਰ ਕਹਿਤੇ ਹੈ ।

**ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ । 66 ।**

ਗੁਰੋ ਕੇ ਉਪਦੇਸ ਕੋ ਪਾਇ ਕਰ, ਵੈਰਾਗ ਕੋ ਧਾਰ ਕਰ, ਜੋ ਨਾਮ ਵਿਖੇ ਰਤੇ ਹੈਂ ਤਿਨ ਕੋ ਅਬ ਭੀ ਪ੍ਰਮੇਸਵਰ ਹੈ, ਸਤਿ ਰੂਪ ਤਬ ਭੀ ਸਤਿ ਰੂਪ ਹੀ ਥਾ । 66 । ਪ੍ਰਮਾਰਥ ਕਾ ਉਤਰ ਕਹਾ

1. ਲਈ, ਵਾਸਤੇ ।
2. ਤਪ ਆਦਿਕ ।
3. ਰਬੀ, ਪਰਮਾਤਮਾ ਦੀ ।

ਅਬ ਬਿਵਹਾਰਕ[1] ਉਤਰ ਕਹਿਤੇ ਹੈ।

## ਪਉੜੀ 67

**ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ।**
**ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ।**

ਹੇ ਅਵਧੂਤ ਗੋਰਖ ਨਾਥ ! ਜਬ ਹਿਰਦੈ, ਦੇਹ ਕਛੂ ਭੀ ਨਹੀ ਥਾ, ਸੁੰਨ ਜੋ ਸੂਖਮ ਰੂਪ ਨਿਸਚਲ ਪ੍ਰਮੇਸਵਰ ਹੈ, ਤਬ ਮਨੁ ਤਿਸੀ ਵਿਖੇ ਰਹਿਤਾ ਥਾ। 'ਇਸਥੰਭ' ਨਾਮ ਹੈ ਆਸਰੇ ਕਾ। ਜਬ ਨਾਭਿ-ਕਮਲ ਪਵਨ ਕਾ ਆਸਰਾ ਨਹੀ ਥਾ ਤਬ ਨਿਜ ਘਰਿ ਜੋ ਹੈ ਪਰਮਾਤਮਾ, ਪਵਨ ਅਨਰਾਗੀ ਹੂਆ ਹੂਆ, ਪਦਾਰਥੋਂ ਕੀ ਪ੍ਰੀਤਿ ਤੇ ਰਹਿਤ ਹੂਆ ਹੂਆ, ਤਿਸੀ ਕੇ ਵਿਖੇ ਵਸਤਾ ਥਾ।

**ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦ ਸੁ ਸਾਰੁ।**
**ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ।**

ਜਬ ਰੂਪ, ਰੇਖ, ਜਾਤਿ, ਵਰਣੁ ਕਛੂ ਭੀ ਨਹੀ ਥਾ ਤਬ ਸਰਬ ਕਾ ਸਾਰ ਜੋ ਸਬਦ ਹੈ ਸੋ ਅਕੁਲੀਣ, ਜਾਤਿ-ਵਰਣ ਤੇ ਰਹਿਤ ਹੀ ਥਾ। ਜਬ ਅਕਾਸ ਭੀ ਨਹੀ ਥਾ, ਅਰ ਚਲਨਾ ਭੀ ਨਹੀ ਥਾ ਤਬ ਤ੍ਰਿਭਵਣ ਜੋਤਿ ਨਿਰਕਾਰ ਆਪ ਹੀ ਆਪ ਥਾ।

**ਵਰਨੁ ਭਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ।**
**ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ। 67।**

ਤਬ ਵਰਨ, ਭਖ, ਅਸਰੂਪ (ਰੂਪ)[2] ਤੇ ਰਹਿਤ ਏਕ ਬ੍ਰਹਮ ਹੀ ਥਾ। ਅਬ ਸਬਦੇ ਜਿਸ ਕੀ ਬਡਾਇ ਕਹਿਤਾ ਹੈ ਤਿਸ ਸਚੇ ਬ੍ਰਹਮ ਬਿਨਾ ਕੋਈ ਸੂਚਾ ਹੋਤਾ ਨਹੀ। ਬ੍ਰਹਮ ਜੋ ਅਕਥ ਹੈ। ਕਿਸੀ ਕੀ ਕਿਆ ਸਕਤ ਹੈ ਤਿਸ ਕ ਕਹੇਗਾ ; ਮੈ ਨੇ ਤੋ ਏਕ ਕਹਾਣੀ ਸੀ ਕਹੀ ਹੈ। 67। ਅਬ ਫੇਰ ਗੋਰਖ ਨਾਥ ਜੀ ਪ੍ਰਸਨ ਕਰਤੇ ਹੈ।

## ਪਉੜੀ 68

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ।**

ਹੇ ਪੁਰਖ ਨਾਨਕ ! ਜਗਤ ਕੌਣ ਕੌਣ ਵਿਧ ਸੋ ਉਪਜਤਾ ਹੈ ? ਕੌਣ ਕੌਣ ਦੁਖ ਤੇ ਬਿਨਸਿ ਜਾਤਾ ਹੈ ? ਅਬ ਬਾਬਾ ਨਾਨਕ ਉਤਰ ਕਹਿਤੇ ਹੈਂ।

**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ।**
**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ।**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ।**

ਹੇ ਪੁਰਖ ਗੋਰਖ ਨਾਥ ! ਜਗਤ ਹਉਮੈ ਵਿਚਿ ਉਪਜਤਾ ਹੈ। ਜਗਤ ਨਾਮ ਹੈ 'ਜਨਮ ਮਰਣ' ਕਾ। ਹਉਮੈ ਹੀ ਜਨਮ ਮਰਣ ਕੇ ਦੇਣੇ ਵਾਲੀ ਹੈ। ਹਉਮੈ ਵਾਲੇ ਕੋ ਹੀ ਨਾਮ ਵਿਸਰਿਤਾ[3]

1. ਵਿਵਹਾਰਿਕ।
2. ਸੈਂ. ਪ. ਲਾ. 2183 (ਪੰਨਾ 35/ਅ)।
3. ਵਿਸਰਦਾ, ਭੁਲਦਾ।

ਹੈ । ਨਾਮ ਕੇ ਵਿਸਰਨੇ ਤੇ ਹੀ ਦੁਖ ਪਾਵਤਾ ਹੈ । ਗੁਰੋ ਕੇ ਮੁਖ ਤੇ ਸੁਣ ਕਰ ਜਿਸ ਨੇ ਉਪਦੇਸ ਪਾਇਆ ਹੈ ਸੋਈ ਗਜਾਨ ਤਤ ਕੋ ਵੀਚਾਰਤਾ ਹੈ । ਗੁਰੋ ਕਾ ਸਬਦੁ ਮਾਨ ਕਰ ਹੌਮੈਂ ਕੋ ਜਲਾਇ ਦੇਤਾ ਹੈ । ਜਿਸ ਨੇ ਹਉਮੈ ਕੋ ਜਲਾਇਆ ਹੈ, ਤਿਸ ਕਾ ਤਨੁ ਮਨੁ ਬਾਨੀ ਸਭੀ ਨਿਰਮਲ ਹੂਏ, ਜੋ ਸਚੇ ਵਿਖੇ ਹੀ ਸਮਾਇ ਰਹੇਗਾ ।

**ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ ।**
**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ । 68 ।**

ਤਾ ਤੇ ਜਿਸ ਕੋ ਆਪਣੀ ਕਲਿਆਣ ਕੀ ਇਛਾ ਹੋਵੇ ਸੋ ਜਗਤ ਪਦਾਰਥੋ ਤੇ ਵੈਰਾਗ ਧਾਰ ਕਰ ਪ੍ਰਮੇਸਵਰ ਕੋ ਹਿਰਦੈ ਵਿਖੇ ਵੀਚਾਰ ਦੇਖੋ । 68 ।

## ਪਾਉੜੀ 69

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ । ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ।**

ਗੁਰੋ ਕੇ ਮੁਖ ਤੇ ਸੁਣ ਕਰ ਸਾਚ ਸਬਦ ਕੋ ਵੀਚਾਰਨੇ ਵਾਲਾ ਕੋਈ ਵਿਰਲਾ ਹੀ ਹੈ । ਗੁਰੋ ਕੇ ਮੁਖ ਤੇ ਗੁਣ ਕਰ ਹੀ ਸਾਚੀ ਬਾਣੀ ਪਰਗਟ ਹੋਵੇਗੀ ।

**ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ । ਗੁਰਮੁਖਿ ਨਿਜ ਘਰਿ ਵਾਸਾ ਹੋਇ ।**

ਗੁਰਮੁਖਿ ਕਾ ਹੀ ਮਨੁ ਹਰਿਭਜਨ ਵਿਖੇ ਭੀਜਤਾ ਹੈ, ਇਸ ਵਾਰਤਾ ਕੋ ਕੋਈ ਵਿਰਲਾ ਹੀ ਬੂਝਤਾ ਹੈ । ਗੁਰਮੁਖਿ ਕਾ ਹੀ ਨਿਜ ਘਰਿ ਵਿਖੇ ਵਾਸਾ ਹੋਤਾ ਹੈ ।

**ਗੁਰਮੁਖਿ ਜੋਗਿ ਜੁਗਤਿ ਪਛਾਣੈ । ਗੁਰਮੁਖਿ ਨਾਨਕ ਏਕੋ ਜਾਣੈ । 69 ।**

ਗੁਰੋ ਕੇ ਮੁਖ ਤੇ ਸੁਣ ਕਰ ਹੀ ਯੋਗੀ ਯੋਗ ਕੀ ਯੁਕਤਿ ਕੋ ਪਛਾਣੈ । ਗੁਰੋ ਕੇ ਮੁਖ ਤੇ ਸੁਣ ਕਰ ਹੀ ਏਕ ਬ੍ਰਹਮ ਕੋ ਜਾਣਤਾ ਹੈ । 69 ।

## ਪਉੜੀ 70

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ । ਬਿਨੁ ਸਤਿਗਰ ਭੇਟੇ ਮੁਕਤਿ ਨ ਕੋਈ ।**

ਸਤਿਗੁਰੂ ਕੀ ਸੇਵਾ ਬਿਨਾ ਯੋਗ ਕੀ ਪ੍ਰਾਪਤਿ ਕਬੀ ਹੀ ਕਿਸੀ ਕੋ ਹੂਈ ਨਹੀ, ਅਰ ਮੁਕਤਿ ਭੀ ਕਬੀ ਹੀ ਕੋਈ ਨ ਹੂਆ ।

**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ।**
**ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ।**

ਸਤਿਗੁਰੂ ਕੇ ਮਿਲਾਪ ਬਿਨਾ ਨਾਮ ਕੀ ਪ੍ਰਾਪਤਿ ਭੀ ਨਹੀ ਹੋਤੀ । ਬਿਨਾ ਸਤਿਗੁਰੂ ਕੇ ਮਿਲਾਪ ਮਹਾ ਦੁਖ ਪਾਵਤਾ ਹੈ ।

**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ।**
**ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ । 70 ।**

ਸਤਿਗੁਰੂ ਕੇ ਮਿਲਾਪ ਬਿਨਾ ਮਹਾ ਗਰਬ ਵਿਖੇ ਇਹ ਗੁਬਾਰ ਹੀ ਰਹਿਤਾ ਹੈ, ਅੰਧਾ ਰਹਿਤਾ ਹੈ । ਬਿਨਾ ਗੁਰੋ ਕੇ ਮਿਲਾਪ ਜੋ ਮੁਆ ਸੋ ਆਪਣਾ ਜਨਮ ਹੀ ਹਾਰਿ ਗਇਆ । 70 ।

## ਪਉੜੀ 71

**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ । ਗੁਰਮੁਖਿ ਸਾਚੁ ਰਖਿਆ ਉਰਧਾਰਿ ।**

ਗੁਰਮੁਖਿ ਨੇ ਹੀ ਹਉਮੈ ਮਾਰਿ ਕਰ ਮਨ ਕੋ ਜੀਤਿਆ ਹੈ । ਗੁਰਮੁਖਿ ਨੇ ਹੀ ਸਤਿ ਰੂਪ ਪਰਮਾਤਮਾ ਆਪਣੇ ਹਿਰਦੇ ਵਿਖੇ ਧਾਰਣ ਕੀਆ ਹੈ ।

**ਗੁਰਮੁਖਿ ਜਗੁ ਜੀਤਾ ਜਮੁ ਕਾਲੁ ਮਾਰਿ ਬਿਦਾਰਿ ।**
**ਗੁਰਮੁਖਿ ਦਰਗਹ ਨ ਆਵੈ ਹਾਰਿ ।**

ਯਮ ਕੋ ਮਾਰਿ ਕਰ, ਕਾਲ ਕੋ ਵਿਦਾਰ[1] ਕਰ, ਗੁਰਮੁਖ ਨੇ ਹੀ ਜਗਤ ਕੋ ਜੀਤਾ ਹੈ । "ਮਨਜੀਤੈ ਜਗੁ ਜੀਤ"[2] ਪ੍ਰਮੇਸਵਰ ਕੀ ਇਛਾ ਇਹੀ ਹੈ, ਜਿਸ ਨੇ ਮਨ ਜੀਤਾ ਹੈ ਤਿਸ ਨੇ ਸਰਬ ਜਗਤ ਜੀਤਾ । ਧਰਮ ਰਾਜਾ ਕੇ ਦਰਬਾਰ ਵਿਖੇ ਗੁਰਮੁਖ ਕੀ ਹਾਰ ਨ ਆਵੇਗੀ, ਔਰ ਸਭੀ ਹਾਰੇਗੇ ।

**ਗੁਰਮੁਖਿ ਮੇਲਿ ਮਿਲਾਏ ਸੁ ਜਾਣੈ । ਨਾਨਕ ਗੁਰਮੁਖਿ ਸਬਦੁ ਪਛਾਣੈ । 71 ।**

ਗੁਰਮੁਖਿ ਕੋ ਸੋਈ ਜਾਣਤਾ ਹੈ ਜਿਸ ਕੋ ਗੁਰਮੁਖਿ[3] ਆਪਣੇ ਮੇਲ ਵਿਖੇ ਮਿਲਾਇ ਲੇਤਾ ਹੈ ਸੋਈ ਗੁਰਮੁਖ ਕੇ ਸਬਦ ਕੋ ਪਛਾਣਤਾ ਹੈ । 71 ।

## ਪਉੜੀ 72

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ।**
**ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ।**

ਹੇ ਅਵਧੂਤ ਗੋਰਖ ਨਾਥ ! ਅਬ ਆਪ ਸਬਦ ਕਾ ਨਿਰਣੈ ਸੁਣੀਐ—ਬਿਨਾ ਪ੍ਰਮੇਸਵਰ ਕੇ ਨਾਮ ਯੋਗ ਕਬੀ ਹੀ ਨ ਹੋਵੇਗਾ । ਜੋ ਨਾਮ ਰਤੇ ਹੈ ਤੇ ਰਾਤ੍ਰਿ ਦਿਵਸਿ ਨਾਮ ਵਿਖੇ ਹੀ ਮਗਨ ਰਹਿਤੇ ਹੈ । ਨਾਮ ਤੇ ਹੀ ਤਿਨ ਕੋ ਸੁਖ ਹੋਵੇਗਾ ਆਵਾਗੌਣ ਰੂਪੀ ਦੁਖ ਤੇ ਛੂਟ ਪੜਹਿ ਗੇ ।

**ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ।**
**ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ।**

ਨਾਮੈ ਹੀ ਤੇ ਸਭ ਪਰਗਟ ਹੋਤਾ ਹੈ । ਬੰਧ-ਮੁਕਤਿ ਗੁਰੋ ਕੀ ਮਹਿਮਾ, ਇਸ ਕੀ ਸੋਝੀ ਨਾਮ ਜਪਣੇ ਵਾਲੇ ਕੋ ਹੀ ਹੋਤੀ ਹੈ । ਨਾਮ ਹੀਨ ਬੇਨੁਰਤ ਹੀ ਰਹਿਤਾ ਹੈ । ਨਾਮ ਬਿਨਾ ਲੋਕ ਬਹੁਤ ਭੇਖ ਪੜੇ ਕਰਤੇ ਹੈ । ਸਤਿ ਰੂਪ ਜੋ ਆਪੁਣਾ ਆਪੁ ਥਾ, ਨਾਮ ਤੇ ਵੇਮੁਖ ਹੋਇ ਕਰ ਭੇਖ ਕੋ ਅਭਿਮਾਨ ਮੋ ਡੁਬ ਕਰ ਤਿਨੋ ਨੇ ਖੋਇ ਡਾਰਿਆ ।

**ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ।**
**ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ । 72 ।**

---

1. ਨਾਸ ਕਰਕੇ, ਉਖਾੜ ਕੇ ।
2. ਜਪੁਜੀ, ਪਉੜੀ 28 ।
3. 'ਆਪਣੇ ਮੇਲ......ਗੁਰਮੁਖ' ਇਹ ਪਾਠ ਸੈਂ. ਪ. ਲਾ. 2183 ਵਿਚ ਨਹੀਂ ਹੈ ।

(ਸੋ)[1] ਹੇ ਅਵਧੂਤ ਗੋਰਖ ਨਾਥ ! ਸਤਿਗੁਰੂ ਤੇ ਹੀ ਨਾਮ ਕੀ ਪ੍ਰਾਪਤਿ ਹੋਤੀ ਹੈ, ਤਬੀ ਯੋਗ ਕੀ ਯੁਕਤਿ ਕੋ ਪ੍ਰਾਪਤਿ ਹੋਤਾ ਹੈ । ਨਾਥ ਜੀ ਇਸ ਵਾਰਤਾ ਕੋ ਵੀਚਾਰ ਕਰ ਕਰ ਦੇਖ ਲੀਜੀਏ, ਬਿਨਾ ਪ੍ਰਮੇਸਵਰ ਕੇ ਨਾਮ ਮੁਕਤਿ ਕੀ ਪ੍ਰਾਪਤਿ ਕਬੀ ਹੀ ਤੋ ਨ ਹੋਵੇਗੀ । 72 । ਪ੍ਰਸ਼ਨ, ਉਤਰ ਸਮਾਪਤ ਭਏ । ਜਿਸ ਪ੍ਰਮੇਸਵਰ ਕਾ ਨਾਮ ਜਪਣੇ ਤੇ ਮੁਕਤਿ ਕੀ ਪ੍ਰਾਪਤਿ ਹੋਤੀ ਹੈ, ਬਾਬਾ ਨਾਨਕ ਜੀ ਅਬ ਤਿਸ ਪ੍ਰਮੇਸਵਰ ਕੀ ਉਪਮਾ ਕੋ ਕਹਿਤੇ ਹੈ ।

## ਪਉੜੀ 73

**ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ।**
**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗਿ ਮਾਣੈ ।**

ਮਹਾਰਾਜ 'ਗਤ' ਜੋ ਹੈ ਤੇਰੀ ਪ੍ਰਾਪਤਿ, ਅਰ 'ਮਿਤਾ' ਜੋ ਹੈ ਕੀਮਤਿ ਤੇਰੀ, ਤਿਸ ਕੋ ਤੂੰ ਆਪੇ ਹੀ ਜਾਣਤਾ ਹੈ । ਤੂੰ ਤੋ ਮਨ ਬਾਣੀ ਕਾ ਵਿਸੈ ਨਹੀ, ਔਰ ਕੋਈ ਕਹਾਂ ਤਕਰ[2] ਕਹਿ ਕਰ ਵਖਾਣੇਗਾ । ਤੂ ਆਪ ਗੁਪਤ ਹੈ, ਨਿਰਗੁਣ ਬ੍ਰਹਮ ਹੈ, ਆਪ ਹੀ ਪਰਗਟ ਜਗਤ ਰੂਪ ਹੈ । ਆਪ ਹੀ ਸਰਬ ਰੰਗ ਮਾਣਤਾ ਹੈ ।

**ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ।**
**ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ।**

ਮਹਾਰਾਜ ! ਫੁਰਮਾਣ ਜੋ ਹੈ ਤੇਰੇ ਵੇਦ, ਸਾਸਤ੍ਰ, ਪੁਰਾਣ, ਬਹੁਤ ਹੀ ਸਿਧ, ਸਾਧ, ਗੁਰੂ, ਚੇਲੇ ਇਨ ਦ੍ਵਾਰਾ ਤੇਰੇ ਤਾਈ ਖੋਜਤੇ ਫਿਰਤੇ ਹੈ । ਅਰ ਇਹੀ ਮਾਂਗਤੇ ਹੈ—ਮਹਾਰਾਜ ! ਆਪਣਾ ਨਾਮ ਹਮ ਕੌ ਭਿਖਿਆ ਦੀਜੀਏ, ਸਭੀ ਦਰਸਨ ਤੇਰਾ ਹੀ ਹੈ, ਹਮ ਤੇਰੇ ਦਰਸਨੋ ਪਰ ਕੁਰਬਾਨ ਕੀਏ ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ।**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ । 73 ।**

ਮਹਾਰਾਜ ! ਤੂ ਅਬਿਨਾਸੀ ਸ੍ਵਾਮੀ ਹੈਂ । ਤੈ ਨੇ ਹੀ ਇਹ ਜਗਤ ਰੂਪੀ ਖੇਲ੍ਹ ਰਚਾਇਆ ਹੈ । ਇਸ ਕੋ ਸੋਝੀ ਗੁਰਮੁਖ ਕੋ ਹੀ ਹੋਤੀ ਹੈ । ਮਹਾਰਾਜ ! ਤੂ ਤੋ ਸਰਬ ਯੁਗੋ ਵਿਖੇ ਤੂੰ ਆਪ ਹੀ ਵਰਤਤਾ ਹੈ, ਦੂਸਰਾ ਕੋਈ ਭੀ ਤੋ ਨਹੀ । 73 ।

**ਸੋਰਠਾ :** ਅਲਖ ਪੁਰਖ ਹ੍ਰਿਦਿ ਧਾਰ, ਸੰਤ ਸਭਾ ਗੁਰ ਗੁਰ ਕਰੀ ।
ਪਾਵੇ ਅਲਖ ਅਪਾਰ ਜੋ ਇਸ ਪੜ ਦ੍ਰਿੜਤਾ ਕਰੇ । 1 ।

**ਦੋਹਰਾ :** ਦਇਆ ਯੁਕਤਿ ਜੋ ਰਾਮ ਹੈ, ਐਸੋ ਜਾ ਕੋ ਨਾਮ ।
ਆਨੰਦ ਘਨ ਵਰਨਨ ਕੀਓ, ਤਾ ਚਰਨਨ ਉਰ ਗਾਮ[3] । 1 ।

---

1. ਸੈਂ. ਪ. ਲਾ. 2183 (ਪੰਨਾ 37/ਅ) ।
2. ਤਕ, ਤੀਕ ।
3. ਸੈਂ. ਪ. ਲਾ. 2183 ਵਿਚ ਇਥੇ ਸ਼ਬਦ 'ਗ੍ਰਾਮ' ਹੈ । ਇਸ ਪ੍ਰਕਰਣ ਦੀ ਪਦ ਟਿੱਪਣੀ ਦਾ ਮਿਲਾਨ ਆਦਿ ਵਿਚਲੇ ਸੋਰਠੇ ਨਾਲ ਵੀ ਕਰੋ ।

**ਸੋਰਠਾ :** ਦ੍ਵੀਪ ਅਧਿਕ ਹੈ ਜਾਸ, ਸੰਮਤ ਪੁਰਾਣ ਸਤ ਅਰਧ ਸਤ ।
ਕੀਨੋ ਲਿਖਨ ਬਿਲਾਸ, ਮਕਰ ਮਾਸ ਸੰਕਰ ਪੁਰੀ[1] । **3** ।

ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮ ਦਇਆਲ ਸਿਖ ਆਨੰਦ ਘਨ ਵਿਰਿਚਿਤਾ ਸਿਧ ਗੋਸਟਿ ਟੀਕਾ ਸਮਾਪਤ । **1** ।[2]

---

1. ਇਸ ਸੋਰਠੇ ਵਿਚ ਰਚਨਾ-ਕਾਲ ਅਤੇ ਰਚਨਾ-ਸਥਾਨ ਦਿੱਤੇ ਹਨ—
ਰਚਨਾਕਾਲ : ਸੰ: 1857 ਬਿ., ਮਾਘ ਮਹੀਨਾ ।
ਰਚਨਾ-ਸਥਾਨ : ਸ਼ੰਕਰਪੁਰੀ, ਅਰਥਾਤ ਕਾਂਸ਼ੀ ,
2. ਗੁਰੂ ਨਾਨਕ ਵੰਸ ਵਿਚ ਪੈਦਾ ਹੋਏ ਦਸਵੇਂ ਪੁਰਖ ਸ੍ਰੀ ਗੁਰੂ ਰਾਮ ਦਇਆਲ ਦੇ ਸਿੱਖ ਆਨੰਦ-ਘਨ ਸੁਆਮੀ ਨੇ 'ਸਿਧ ਗੋਸਟਿ' ਦੀ ਟੀਕਾ ਲਿਖ ਕੇ ਸਮਾਪਤ ਕੀਤੀ ।

# ਟੀਕਾ ਅਨੰਦ ਸਾਹਿਬ

ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ।

## ਮੰਗਲਾਚਰਣੰ

**ਸੋਰਠਾ :**

ਦਇਆ ਯੁਕਤ ਜੋ ਰਾਮ, ਅਨਕ ਭਾਂਤ ਬੰਦੋ ਚਰਣ ।
ਵਿਘਨ[1] ਸਾਂਤ ਕੋ ਕਾਮ, ਟੀਕਾ ਰਚੋ ਅਨੰਦ ਕੀ । 1 ।

**ਅਨੰਦ ਅਰਥ, ਕਵਿਤੁ :**

ਅਨਕ[2] ਹੂ ਕੇ ਕਾਟਬੇ[3] ਤੇ ਨਾਨਕ ਨਾਮ ਧਰਿਓ,
ਅੰਗਹੂ ਕੇ ਦੇਣੇ ਤੇ ਅੰਗਦ ਨਾਮ ਪਾਇਓ ਹੈ ।
ਨਾਨਕ ਗੁਰ ਅੰਗਦ ਕੀ ਸੇਵ ਕਰੀ [4]ਅਨਕ ਭਾਂਤ,
ਦਾਸ ਭਾਵ ਅਮਰ ਅਮਰਦਾਸ ਹੀ ਕਹਾਇਓ ਹੈ ।
ਸਤਿਗੁਰ ਕੀ ਕ੍ਰਿਪਾ ਤੇ ਬੀਜ ਜਾਮਿਓ ਹੈ [5]ਅਨੰਦ ਦ੍ਰੂਮ,
ਐਸੋ ਦ੍ਰੂਮ ਬਢਿਓ ਸੋਤੋ ਮਾਹਿ ਨਾ ਸਮਾਇਓ ਹੈ ।
ਯਾਹੀ ਤੇ ਅਨੰਦ ਨਾਮ ਧਰਿਓ ਗੁਰੂ ਅਮਰਦਾਸ,
[6]ਕਹਿਤ ਸੁਨਤ ਪਾਵਨ ਤਬੀ ਸਰਬ ਜਨ ਭਾਇਓ ਹੈ । 2 ।

---

1. ਰੋਕ, ਬਾਧਾ, ਕਸ਼ਟ, ਕਠਿਨਾਈ ।
2. ਪਾਪ, ਕਲੇਸ਼ ।
3. ਕਟਣ ਕਰਕੇ, ਨਾਸ ਕਰਨ ਕਰਕੇ ।
4. ਕਈ ਪ੍ਰਕਾਰ ਦੀ ।
5. ਆਨੰਦ ਰੂਪੀ ਬ੍ਰਿਛ ।
6. ਕਹਿਣ, ਸੁਣਨ ਵਾਲੇ ਪਵਿਤ੍ਰ (ਹੋਣਗੇ) ।

## ਪਉੜੀ 1

## ਅਨੰਦੁ ਭਇਆ ਮੇਰੀ ਮਾਏ[1]

ਜੋ ਜਨਮ ਕੇ ਦੇਣੇ ਵਾਲੀ ਹੈ ਤਿਸ ਕਾ ਨਾਮ ਮਾਤਾ ਹੈ। ਸੋ ਜਨਮ ਕੇ ਦੇਣੇ ਵਾਲੀ ਕਵਨ ਹੈ ? ਕਰਮ-ਗਤਿ। ਜੈਸੇ ਜੋ ਕਰਮ ਕਰਤਾ ਹੈ ਕਰਮ-ਗਤਿ ਤਿਸ ਕੋ ਤੈਸਾ ਹੀ ਜਨਮ ਦੇਤੀ ਹੈ। ਤਾ ਤੇ ਮਾਤਾ ਕਰਮ-ਗਤਿ ਹੀ ਹੈ। ਗੁਰੂ ਅਮਰਦਾਸ ਕਹਿਤੇ ਹੈ ਕਰਮਗਤਿ ਕੋ, ਹੇ ਮੇਰੀ ਮਾਤਾ ! ਅਬ ਆਨੰਦ ਭਇਆ। ਜੋ ਕਰਮ-ਗਤਿ ਕਹੇ ਆਨੰਦ ਕਾ ਹੋਣਾ ਤੋ ਕਠਨ ਬਹੁਤ ਹੈ, ਜਿਸ ਕੋ ਸੁਖ ਹੋਤਾ ਹੈ ਤਿਸ ਕੋ ਦੁਖ ਭੀ ਹੋਤਾ ਹੈ। ਦੁਖੁ ਕਬੀ ਹੀ ਨ ਹੋਵੇ, ਸਦਾ ਸੁਖ ਹੀ ਰਹੇ, ਇਸੀ ਕਾ ਨਾਮ 'ਆਨੰਦ' ਹੈ। ਸੋ ਐਸਾ ਹੋਣਾ ਬਹੁਤ ਕਠਨ ਹੈ। ਤੈ ਨੇ ਐਸਾ ਕਿਆ ਪਾਇਆ ਹੈ ਜੋ ਤੂੰ ਕਹਿਤਾ ਹੈ ਮੇਰੇ ਤਾਈ ਆਨੰਦ ਭਇਆ। ਇਹ ਜੋ ਕਰਮ-ਗਤਿ ਕਾ ਪ੍ਰਸਨ ਹੈ ਤਿਸੀ ਕਾ ਉਤਰ ਗੁਰੂ ਅਮਰ ਦਾਸ ਕਹਿਤੇ ਹੈ।

## ਸਤਿਗੁਰੂ ਮੈ ਪਾਇਆ।

ਸਤਿ ਪੁਰਖ ਕਾ ਗਿਆਤਾ ਗੁਰੂ ਮੈਨੇ ਪਾਇਆ ਹੈ, ਤਬੀ ਮੇਰੇ ਸਰਬ ਦੁਖ ਗਏ ਮੈ ਆਨੰਦ-ਮਨ ਭਇਆ।

**ਕਰਮ-ਗਤਿ** : ਬਾਬਾ ਨਾਨਕ ਨੇ ਸਿਧੋ ਕੋ ਪ੍ਰਸਨ ਕੀਆ ਥਾ—

'ਸੁਣਿ ਸੁਆਮੀ ਅਰਦਾਸਿ ਹਮਾਰੀ [2]ਸਚ ਕਾ ਕਹੋ ਬੀਚਾਰੋ।
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰਦੁਆਰੋ।[3]

ਸਵਾਮੀ ਜੀ ਹਮਾਰੀ ਬੇਨਤੀ ਸੁਣ ਕਰ ਸਤਿ ਕਾ ਵੀਚਾਰ ਕਰੀਏਗਾ। ਹਮਰੇ ਕਹੇ ਪਰ ਰੋਸ ਨਾ ਕਰੀਏਗਾ, ਉਤਰ ਦੀਜੀਏਗਾ। ਪ੍ਰਮੇਸਵਰ ਕੀ ਪ੍ਰਾਪਤਿ ਕਾ ਦੁਆਰਾ ਜੋ ਗੁਰੂ ਹੈ ਤਿਸੀ ਕਾ ਨਾਮ 'ਸਤਿਗੁਰ' ਹੈ। ਤਿਸ ਕੀ ਪ੍ਰਾਪਤਿ ਕੈਸੇ ਹੋਵੇ ?

ਤਿਸ ਕਾ ਉਤਰ—ਸਤਿਗੁਰੂ ਕੀ ਪ੍ਰਾਪਤਿ ਕਾ ਸਾਧਨ, ਗੋਰਖ ਨਾਥ ਨੇ ਬਹੁਤ ਹੀ ਕਠਨ ਕਹਾ। 'ਸਿਧ ਗੋਸਟਿ' ਕੀ ਟੀਕਾ ਦੇਖ ਕਰ ਸਮਝ ਲੇਣਾ।[4] ਤੂੰ ਜੋ ਕਹਿਤਾ ਹੈ ਮੈ ਨੇ ਸਤਿਗੁਰੂ ਪਾਇਆ ਹੈ, ਤੈ ਨੇ ਸਤਿਗੁਰੁ ਕੈਸੇ ਪਾਇਆ ਹੈ ? ਤਿਸੀ ਕਾ ਉਤਰ ਕਹਿਤੇ ਹੈ।

## ਸਤਿਗੁਰੁ ਤ ਪਾਇਆ ਸਹਜ ਸੇਤੀ

---

1. ਸੈਂ. ਪ. ਲਾ. 2182 ਵਿਚ ਮੂਲ ਗੁਰਬਾਣੀ ਪਾਠ ਇਸ ਢੰਗ ਨਾਲ ਨਹੀਂ ਦਿਤਾ ਗਿਆ। ਉਥੇ ਪ੍ਰਕਰਣ ਦੇ ਨੇੜੇ ਤੇੜੇ ਪਤਰੇ ਦੇ ਵਿਚਕਾਰ ਲਾਲ ਸਿਆਹੀ ਨਾਲ ਗੁਰਬਾਣੀ ਦੀ ਪੂਰੀ ਪਉੜੀ ਜਾਂ ਕੁਝ ਅੰਸ਼ ਲਿਖਿਆ ਹੋਇਆ ਹੈ, ਜਿਸ ਦਾ ਕਾਰਣ ਸਜਾਵਟ ਪ੍ਰਤੀਤ ਹੁੰਦਾ ਹੈ। ਇਹੀ ਤਰੀਕਾ ਸਾਰੀ ਪੋਥੀ ਵਿਚ ਅਪਣਾਇਆ ਗਿਆ। ਇਸ ਸੰਬੰਧੀ 'ਸਿਧ ਗੋਸਟਿ' ਦੇ ਟੀਕਾ ਦੀ ਮੁਢਲੀ ਪਦ-ਟਿੱਪਣੀ ਵੇਖੋ। ਇਹ ਦੋਵੇਂ ਹੱਥ-ਲਿਖਤਾਂ ਇਕੋ ਲਿਖਾਰੀ ਦੀਆਂ ਹਨ।
2. 'ਸਚ ਕਾ ਕਹੋ' ਦੀ ਥਾਂ ਤੇ 'ਆਦਿ ਗ੍ਰੰਥ' ਵਿਚ ਇਥੇ ਪਾਠ 'ਪੁਛਉ ਸਾਚੁ' ਹੈ (ਵੇਖੋ ਪੰਨਾ 938)। ਫਲਸਰੂਪ ਟੀਕਾਕਾਰ ਅਰਥ ਕਰਨ ਵੇਲੇ ਗ਼ਲਤ ਹੋ ਗਿਆ ਹੈ।
3. ਸਿਧ ਗੋਸਟਿ, ਪਉੜੀ 6।
4. ਵੇਖੋ ਟੀਕਾ 'ਸਿਧ ਗੋਸ਼ਟਿ', ਪਉੜੀ 6।

ਆਪਣੇ ਸਾਥ ਜੋ ਉਪਜੇ ਤਿਸ ਕਾ ਨਾਮ 'ਸਹਜ' ਹੈ। ਸੋ ਆਪਣੇ ਸਾਥ ਕਿਆ ਉਪਜਤਾ ਹੈ? ਆਪਣਾ ਕਰਮ, 'ਸਹਜ' ਨਾਮ ਆਪਣੇ ਕਰਮ ਕਾ ਹੀ ਹੈ।

'ਗੀਤਾ' ਮੇਂ ਪ੍ਰਮੇਸਵਰ ਕਾ ਵਚਨ ਹੈ—ਅਨੇਕ ਜਨਮੋ ਵਿਖੇ ਮੇਰੀ ਪ੍ਰੀਤਿ ਅਰਥ ਜਿਸ ਨੇ ਕਰਮ ਕੀਏ ਹੋਤੇ ਹੈਂ, ਤਿਸ ਪਰ ਪ੍ਰਸੰਨ ਹੋਇ ਕਰ ਮੈ ਜਿਸ ਕੌ ਸਤਿਗੁਰੂ ਮਿਲਾਇ ਦੇਤਾ ਹੋ। ਸਤਿਗੁਰੂ ਕਾ ਉਪਦੇਸ ਪਾਇ ਕਰ ਸੋ ਪਰਮ-ਗਤਿ ਕੌ ਪ੍ਰਾਪਤਿ ਹੋਤਾ ਹੈ, ਪਰਮ-ਗਤਿ ਕਾ ਹੀ ਨਾਮ 'ਆਨੰਦ' ਹੈ। ਮੈਨੇ ਜੋ ਸਤਿਗੁਰੂ ਪਾਇਆ ਹੈ ਸੋ ਆਪਣੇ ਕਰਮ ਤੇ ਪਾਇਆ ਹੈ।

(ਕਰਮ-ਗਤਿ : ਤੂੰ ਜੋ ਕਹਿਤਾ ਹੈ ਮੈਨੇ ਸਤਿਗੁਰੂ ਆਪਣੇ ਕਰਮ ਤੇ ਪਾਇਆ)[1], ਸਤਿਗੁਰੂ ਕੀ ਪ੍ਰਾਪਤਿ ਕਾ ਲਖਣ ਕਹੁ। ਹਮ ਕੌ ਕੈਸੇ ਪ੍ਰਤੀਤ ਹੋਵੇ ਇਸ ਨੇ ਸਤਿਗੁਰੂ ਪਾਇਆ ਹੈ? ਅਬ ਗੁਰੂ ਅਮਰਦਾਸ ਸਤਿਗੁਰੂ ਕੀ ਪ੍ਰਾਪਤਿ ਕਾ ਲਖਣ ਕਹਿਤੇ ਹੈ।

**ਮਨਿ ਵਜੀਆ ਵਾਧਾਈਆ।**

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ।**

[2]ਬ੍ਰਹਮ ਤੋਂ ਅਸੰਗ ਨਿਰਵਿਕਾਰ ਹੈ, ਅਰ ਸਰੀਰ ਤੋ ਜੜ[3] ਹੈ। ਇਨ ਦੋਨੋ ਕੋ ਤੋ ਸੁਖ ਦੁਖ ਨਹੀ। ਜਨਮ, ਮਰਣਾਦਿਕੋਂ[4] ਕਾ ਜੋ ਦੁਖ ਹੈ ਸੋ ਤੋ ਮਨ ਕੌ ਹੀ ਹੈ। ਅਬ ਮਨ ਕੇ ਘਰ ਵਧਾਈਆਂ ਵਜੀਆ ਹੈ। ਮਨ, ਜਨਮ ਮਰਣ ਤੇ ਰਹਿਤ ਹੈ ਭਇਆ। ਇਹੀ ਸਤਿਗੁਰੂ ਕੀ ਪ੍ਰਾਪਤਿ ਕਾ ਲਖਣ ਹੀ ਦੂਸਰਾ ਲਖਣ ਕਹਿਤਾ ਹੋ—ਹੇ ਕਰਮ-ਗਤਿ! ਤੇਰੇ ਰਚੇ ਹੂਏ ਜੋ ਰਾਗ ਅਰ ਰਤਨ ਤਿਨੋ ਕਰ ਕਰ [5]ਪਰਵਾਰੀਆ ਹੋਈਆਂ ਪਰੀਆਂ ਜੋ ਹੈ, ਸ੍ਵਰਗ ਕੀਆਂ ਅਪਸਰਾਂ, ਸੋ ਮੇਰੇ ਘਰ ਸਬਦ ਗਾਵਣੇ ਕੋ ਆਈਆਂ ਹੈ। ਪ੍ਰਮੇਸਵਰ ਕੀ ਆਗਿਆ ਹੈ ਸਤਿਗੁਰੂ ਕੇ ਉਪਦੇਸ ਤੇ ਜਿਸ ਕੋ ਅਨੰਦ ਪ੍ਰਾਪਤਿ ਹੋਵੇ ਤਿਸ ਕੇ ਘਰ ਅਪਸਰਾ ਮੰਗਲ[6] ਸਬਦ ਗਾਵੇ। ਸੋ ਗਾਵਣ ਕੋ ਆਈਆ ਹੈ। ਇਹੀ ਸਤਿਗੁਰੂ ਕੇ ਪ੍ਰਾਪਤਿ ਕਾ ਲਖਨ ਹੈ। ਅਬ ਮੈ ਤਿਨ ਕੋ ਕਹਿਤਾ ਹੋ।

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ।**

ਹੇ ਅਪਸਰੋ! ਜਿਨੋ ਨੇ ਗਾਵਣੇ ਵਿਖੇ ਮਨਿ ਵਸਾਇਆ ਹੈ, ਲਗਾਇਆ ਹੈ ਤਿਨ ਪ੍ਰਤਿ ਮੇਰਾ ਇਹੀ ਵਚਨ ਹੈ—ਸਬਦ ਜੋ ਗਾਵੋ ਸੋ ਪ੍ਰਮੇਸਵਰ ਸੰਬੰਧੀ ਸਬਦ ਗਾਵੋ, ਦੂਸਰਾ ਸਬਦ ਮੇਰੇ ਤਾਈ ਨਹੀ ਭਾਵਤਾ। ਜੋ ਅਪਸਰਾ ਕਹੇ ਦੂਸਰਾ ਸਬਦ ਤੇਰੇ ਤਾਈ ਕਿਉ ਨਹੀ ਭਾਵਤਾ? ਤਿਸੀ ਕਾ ਉਤਰ ਕਹਿਤੇ ਹੈਂ।

**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ। 1।**

ਨਾਨਕ ਕਹਿਤਾ ਹੈ ਅਬ ਮੈਨੇ ਸਤਿਗੁਰੂ ਪਾਇਆ ਹੈ, ਮੇਰੇ ਤਾਈ ਆਨੰਦ ਭਇਆ ਹੈ।

1. ਸੰ. ਪ. ਲਾ. 2182 (ਪੰਨਾ 2/ਅ)।
2. ਬ੍ਰਹਮ ਸੰਗ ਤੋਂ ਰਹਿਤ ਅਤੇ ਵਿਕਾਰ ਤੋਂ ਮੁਕਤ ਹੈ।
3. ਗਿਆਨ ਹੀਨ, ਅਚੇਤ।
4. ਮਰਣ ਆਦਿ ਦਾ।
5. ਘਿਰੀਆਂ ਹੋਈਆਂ।
6. ਕਲਿਆਣਕਾਰੀ, ਸ਼ੁਭ।

ਜਿਨ ਕੇ ਆਨੰਦ ਨਹੀ ਭਇਆ ਤਿਨ ਕ ਹੀ ਦੂਸਰਾ ਸਬਦ ਭਾਵਤਾ ਹੈ ।

**ਕਰਮ-ਗਤਿ**—ਜਿਨ ਕੋ ਸਤਿਗੁਰ ਮਿਲਤਾ ਹੈ ਸੋ ਤੋ ਝੂਠ ਕਬੀ ਹੀ ਨਹੀ ਬੋਲਤੇ । ਵਚਨ ਤੂੰ [1]ਇਹ ਤੇਰਾ ਹੈ । ਤੈ ਨੇ ਐਸੇ ਹੀ ਕਹਿਣਾ ਥਾ—'ਕਹੇ ਅਮਰਦਾਸ ਅਨੰਦ ਹੋਇਆ' 'ਕਹੇ ਨਾਨਕ' ਐਸੇ ਤੈ ਨੇ ਝੂਠਾ ਕਿਉ ਕਹਾ ? ਹਮ ਕੈਸੇ ਜਣਾਏ, ਇਸ ਕੌ ਸਤਿਗੁਰੂ ਮਿਲਾ ਹੈ ?

ਤਿਸ ਕਾ ਉਤਰ—ਪੀਛੇ ਹਮਾਰੀ ਉਮਰ ਹੀ ਤੋ ਬੀਤ ਗਈ ਥੀ,[2] ਹਮ ਕਛੂ ਭੀ ਕਹਿਣੇ ਕੌ ਸਮਰਥ ਨਹੀ ਥੇ । ਜਬ ਸਤਿਗੁਰੂ ਕੀ ਸਰਣ ਕੌ ਪ੍ਰਾਪਤਿ ਭਏ, ਸਤਿਗੁਰੋ ਨੇ ਕ੍ਰਿਪਾ ਦ੍ਰਿਸਟਿ ਕਰੀ ਤਬੀ ਤੋ ਕਹਿਣੇ ਕੋ ਸਾਮਰਥ ਭਏ । ਤਾ ਤੇ ਕਹਿਣੇ ਵਾਲੇ ਹਮਾਰੇ ਗੁਰ ਹੀ ਹੈ, ਹਮ ਤੋ ਕਛੂ ਭੀ ਨਹੀਂ । ਸਿਖ ਕੋ ਇਹੀ ਪਰਮ ਧਰਮ ਹੈ—'ਆਪਣਾ ਆਪੁ ਗਵਾਇ ਕਰ ਗੁਰੋ ਕੀ ਉਪਮਾ ਕਰੇ' । ਮੈ ਨੇ ਤੋ ਪਰਮ ਧਰਮ ਕਾ ਵਰਨਨ ਕੀਆ ਹੈ, ਤੂ ਮੇਰੇ ਤਾਈ ਝੂਠ ਕੈਸੇ ਕਹਿਤੀ ਹੈ ? ਕਰਮ-ਗਤਿ [3]ਤੂਸਨੀ ਭਈ । 1 ।

ਆਨੰਦ ਰੂਪੀ ਬ੍ਰਿਖ ਕਾ ਵਰਨਨ ਕੀਆ । ਬ੍ਰਿਖ ਤੋ ਏਕ ਹੋਤਾ ਹੈ ਅਰੁ ਸਾਖਾ ਭੀ ਤਿਸ ਕੀਆਂ ਅਨੇਕ ਹੋਤੀਆ ਹੈ । ਅਬ ਗੁਰੂ ਅਮਰਦਾਸ ਅਨੇਕ ਸਾਖਾਂ ਕਾ ਵਰਨਨ ਕਰਤੇ ਹੈ ।

## ਪਉੜੀ 2

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ।**

ਹੇ ਕਰਮ-ਗਤਿ ! ਜਿਨ ਕੌ ਸਤਿਗੁਰੂ ਮਿਲਾ ਹੈ ਇਸ ਪ੍ਰਕਾਰ ਮਨ ਕੌ ਸਮੁਝਾਵਤੇ ਹੈ—ਮੇਰੇ ਮਨ ਤੂ ਸਦਾ ਹੀ ਪ੍ਰਮੇਸਵਰ ਕੇ ਸਾਥ ਰਹੁ । ਜੋ ਮਨ ਕਹੇ ਪ੍ਰਮੇਸਵਰ ਕਹਾ ਹੈਂ ? ਮੈ ਪ੍ਰਮੇਸਵਰ ਕਾ ਸੰਗ ਕੈਸੇ ਕਰੋ ? ਤਿਸ ਕਾ ਉਤਰ—ਸਰਬ ਅੰਗੋ ਵਿਖੇ ਜੀਵ ਕਾ ਵਾਸੁ ਹੈ, ਪ੍ਰੰਤੂ ਦੇਖਣੇ ਕਾ ਸਮਰਥ[4] ਏਕ ਨੇਤ੍ਰੋ ਕੋ ਹੀ ਹੈ । ਔਰ ਕਿਸੀ ਅੰਗ ਕੋ ਦੇਖਣੇ ਕਾ ਸਮਰਥ ਨਹੀ । ਤੈਸੇ ਹੀ ਪ੍ਰਮੇਸਵਰ ਤੌ ਸਰਬ ਜਾਗਾ ਵਿਦਮਾਨ ਹੈ, ਦਿਸਟਿ ਸੰਤੋ ਵਿਖੇ ਹੀ ਆਵਤਾ ਹੈ, ਜੈਸਾ ਜੋ ਅਧਿਕਾਰੀ ਹੋਤਾ ਹੈ, ਸੰਤ ਤਿਸ ਕੋਂ ਤੈਸਾ ਹੀ ਉਪਦੇਸ ਕਰ ਕਰ ਜਣਾਇ ਦੇਤੇ ਹੈ। ਤਾ ਤੇ ਸੰਤੋ ਕਾ ਜੋ ਸੰਗ ਹੈ ਇਹੀ ਪ੍ਰਮੇਸਵਰ ਕਾ ਸੰਗ ਹੈ । ਤੂੰ ਸੰਤੋ ਕਾ ਸੰਗੁ ਕਰ । ਇਸੀ ਕੀ ਦ੍ਰਿੜਤਾ ਕੇ ਨਿਮਿਤ ਔਰ ਭੀ ਮਨ ਕੋ ਉਪਦੇਸ ਕਰਤੇ ਹੈ ।

**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ।**
**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ।**
**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ।**
**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ । 2 ।**

ਤਾ ਤੇ ਹੇ ਮੇਰੇ ਮਨ ਤੂ ਸਦਾ ਹੀ ਸੰਤੋ ਕੇ ਸੰਗ ਵਿਖੇ ਹੀ ਰਹੁ । ਜਨਮ, ਮਰਣਾਦਿਕ[5] ਜੇਤੇ

---

1. 'ਇਹ ਤੇਰਾ......ਕਹੇ'—ਇਹ ਪਾਠ ਸੈਂ. ਪ. ਲਾ. 2182 (ਪੰਨਾ 3/੪) ਵਿਚ ਨਹੀਂ ਹੈ ।
2. ਗੁਰਗਦੀ ਪ੍ਰਾਪਤ ਕਰਨ ਤੋਂ ਪਹਿਲਾਂ ਦਾ ਜੀਵਨ ।
3. ਮੌਨ ਹੋ ਗਈ, ਚੁਪ ਹੋ ਗਈ ।
4. ਸ਼ਕਤੀ; ਬਲ, ਸਮਰਥਾ, ਯੋਗਤਾ ।
5. ਮਰਣ ਆਦਿ ।

ਦੁਖ ਹੈ ਤੇ ਸਭੀ ਤੇਰੇ ਤਾਈ ਵਿਸਰ ਜਾਏਗੇ। ਜਬ ਤੂ ਸੰਤੋ ਕਾ ਸੰਗ ਕਰੇਗਾ ਤਬ ਉਹੁ ਜੋ ਹੈ ਸੰਤੋ ਕਾ ਸੁਾਮੀ ਪ੍ਰਮੇਸਵਰ, ਸੋ ਤੇਰਾ ਅੰਗੀਕਾਰ ਕਰੇਗਾ, ਤੇਰੇ ਤਾਈ ਆਪਣਾ ਮਾਨੇਗਾ, ਜਬ ਪ੍ਰਮੇਸਵਰ ਨੇ ਤੇਰੇ ਤਾਈ ਆਪਣਾ ਮਾਨਾ, ਤਬ ਤੇਰਾ ਲੋਕ ਪਰਲੋਕ ਸਭੀ ਕਾਜ ਸੁਧਰੇਗਾ, ਲੋਕ ਪਰਲੋਕ ਕੇ ਸੁਧਾਰਣੇ ਕੋ ਸਮਰਥ[1] ਜੋ ਸੁਾਮੀ ਹੈ ਤਿਸ ਕੋ ਤੂ ਮਨ ਤੇ ਕਾਹੇ ਕੋ ਵਿਸਾਰਤਾ ਹੈ। ਵਿਸਾਰਣੇ ਤੇ ਤੇਰਾ ਲੋਕ ਪਰਲੋਕ ਸਭੀ ਵਿਗੜ ਜਾਏਗਾ। ਤਾ ਤੇ ਨਾਨਕੁ ਇਹੀ ਕਹਿਤਾ ਹੈ—ਮੇਰੇ ਮਨ ਤੂ ਸਦਾ ਹੀ ਸੰਤੋ ਕੇ ਸੰਗ ਵਿਖੇ ਰਹੁ।

ਜੋ ਮਨ ਕਹੇ ਜੈਸੇ ਦੇਹ-ਧਾਰੀ ਸੰਤ ਹੈ ਤੈਸੇ ਤੋ ਅਸੰਤ ਭੀ ਹੈ। ਮੈ ਕੈਸੇ ਜਾਣੋ ਇਹ ਸੰਤ ਹੈ ? ਸੰਤੋ ਕਾ ਸੰਗ ਮੇਰੇ ਤਾਈ ਕੈਸੇ ਪ੍ਰਾਪਤਿ ਹੋਵੇ ? ਤਿਸੀ ਕਾ ਉਤਰ ਕਹਿਤੇ ਹੈ—

**ਪਉੜੀ 3**

**ਸਾਚੇ ਸਾਹਿਬਾ ਕਿਆ ਨਾਹੀ ਘਰ ਤੇਰੈ।**
**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ।**
**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ।**
**ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ।**
**ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ। 3।**

ਹੇ ਮਨ ! ਪ੍ਰਮੇਸਵਰ ਕੇ ਆਗੇ ਇਹੀ ਬੇਨਤੀ ਕਰਣੀ—ਹੇ ਮੇਰੇ ਸਚੇ ਸਾਹਿਬਾ ! ਤੇਰੇ ਘਰ ਵਿਖੇ ਕਿਆ ਕਛੁ ਨਹੀ, ਸਭ ਕਛੁ ਤੋ ਹੈ। ਜਿਸ ਕੋ ਤੂੰ ਕ੍ਰਿਪਾ ਕਰ ਕਰ ਦੇਤਾ ਹੈ ਸੋ ਪਾਵਤਾ ਹੈ। ਤੇਰੀ ਕ੍ਰਿਪਾ ਕਾ ਹੋਣਾ ਮੁਫਤੀ-ਵਰੀ[2] ਕਾ ਨਹੀ। ਜੋ ਸਦਾ ਤੇਰੀ ਸਿਫਤਿ ਸਲਾਹ ਕਰਤੇ ਹੈ ਤਿਨ ਕੋ ਹੀ ਤੂੰ ਆਪਣੇ ਸੰਤ ਮਿਲਾਵਤਾ ਹੈ। ਸੰਤੋ ਕੇ ਉਪਦੇਸ ਦੁਾਰਾ ਤਿਨ ਕੇ ਹੀ ਮਨ ਵਿਖੇ ਆਪਣਾ ਨਾਮ ਵਸਾਵਤਾ ਹੈ। 'ਸਿਫਿਤ' ਨਾਮ ਹੈ ਤੇਰੀ ਮਹਿਮਾ ਕਾ। 'ਸਲਾਹ' ਨਾਮ ਹੈ ਮਸਲਤ ਕਾ। 'ਮਸਲਿਤ' ਨਾਮ ਹੈ ਵਿਵੇਕ ਕਾ। 'ਵਿਵੇਕ' ਨਾਮ ਹੈ ਸਤਿ ਅਸਤਿ ਕੇ ਨਿਰਣੈ ਕਾ। ਸਤਿ ਕਿਆ ਹੈ ਅਰ ਅਸਤਿ ਕਿਆ ਹੈ ? ਨਿਰਣੈ ਦੁਾਰਾ ਸਤਿ ਏਕ ਤੁਹੀ ਠਹਿਰੇਗਾ ਔਰ ਸਭ ਅਸਤਿ ਹੀ ਠਹਿਰੇਗਾ। ਤਾਂ ਤੇ ਤੇਰਾ ਹੀ ਅੰਗੀਕਾਰ ਕਰਣਾ ਔਰ ਸਭ ਕਛੁ ਤਿਆਗ ਦੇਣਾ ਇਹੀ ਪਰਮ ਧਰਮ ਹੈ। ਤਾਂ ਤੇ ਤੂੰ ਪਰਮ ਧਰਮ ਕੋ ਗ੍ਰਹਣ ਕਰ, ਪ੍ਰਮੇਸਵਰ ਤੇਰੇ ਤਾਈ ਨਾਮ ਦੇਵੇਗਾ। ਨਾਮ ਜਿਨ ਕੇ ਮਨਿ ਵਿਖੇ ਵਸਿਆ ਹੈ ਤਿਸ ਕੇ ਮਨ ਵਿਖੇ ਬਹੁਤੁ ਹੀ ਸਬਦ ਪ੍ਰਗਟ ਹੋਤੇ ਹੈ। ਸਬਦ ਕੌਣ ਸੇ ? ਪ੍ਰਮੇਸਵਰ ਕਾ ਇਹੀ ਵਚਨ ਹੈ, ਇਸ ਕੋ ਮਾਨ ਕਰ ਅਮੁਕੇ[3] ਸਤ ਪੁਰਖ ਨੇ ਇਹ ਕਹਾ ਅਮੁਕ ਨੇ ਇਹ ਕਹਾ। ਤਾਂ ਤੇ ਇਹੀ ਸਾਰ ਹੈ, ਇਹੀ ਸਬਦ ਬਾਜਤੇ ਹੈ। ਫੇਰ ਪ੍ਰਮੇਸਵਰ ਕੇ ਆਗੇ ਬੇਨਤੀ ਕਰਣੀ। ਹੇ ਮੇਰੇ ਸਚੇ ਸਾਹਿਬਾ ? ਤੇਰੇ ਘਰ ਤੋ ਸਭ ਕਛੁ ਹੈ, ਔਰ ਮੈ ਕਛੁ ਭੀ ਨਹੀ ਚਾਹਤਾ ਆਪਣੇ ਸੰਤੋ ਕਾ ਸੰਗ ਮੇਰੇ ਤਾਈ ਦਾਨ ਕਰ—

1. ਯੋਗ, ਲਾਇਕ।
2. ਬਿਨਾ ਕੁਝ ਦਿੱਤੇ ਪ੍ਰਾਪਤ ਕਰਨਾ।
3. ਫਲਾਣੇ।

ਰਾਮ ਝਰੋਖੇ ਬੈਠ ਕਰ ਸਭ ਕਾਮੁ ਜਰਾ ਲੇਇ ।
ਜੈਸੀ ਜਿਸ ਕੀ ਭਾਵਨੀ ਤੈਸਾ ਹੀ ਫਲ ਦੇਇ ।

ਸੰਤ-ਸੰਗ ਵਿਖੇ ਭ ਵਨੀਂ ਕਰੇਗਾ ਤੌ ਤੇਰੇ ਤਾਈ ਪ੍ਰਮੇਸਵਰ ਸੰਤ-ਸੰਗ ਹੀ ਦੇਵੇਗਾ । 3 ।

## ਪਉੜੀ 4

**ਸਾਚਾ ਨਾਮੁ ਮੇਰਾ ਆਧਾਰੋ ।**

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ।**
**ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ।**
**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ।**

ਹੇ ਮੇਰੇ ਸਚੇ ਸਾਹਿਬ ! ਤੇਰਾ ਜੋ ਸਚਾ ਨਾਮ ਹੈ ਇਹੀ ਮੇਰਾ ਆਧਾਰ ਰਹੇ । ਔਰ ਪਦਾਰਥ ਵਿਖੇ ਮੇਰੀ ਰੁਚਿ ਨ ਉਪਜੇ । ਤਾਂ ਤੇ ਸਚੇ ਨਾਮ ਕਾ ਅਧਾਰ ਤੈ ਨੇ ਮੇਰੇ ਤਾਂਈ ਦੀਆ ਤਿਸ ਕਰ ਕਰ ਮੇਰੀ ਸਰਬ ਭੂਖ ਗਈ । ਜਬ ਗੁਰੋ ਕਾ ਉਪਦੇਸ ਮੈ ਨੇ ਅਗੀਕਾਰ ਕੀਆ ਤਬ ਮੇਰੇ ਤਾਈ ਸਾਂਤ ਉਪਜੀ । ਸੁਖ ਰੂਪ ਜੋ ਹਰਿ ਨਾਮ ਥਾ ਸੋ ਮੇਰੇ ਮਨ ਵਿਖੇ ਵਸਿਆ । ਤਿਸੀ ਕਾ ਮੈ ਨੇ ਅਧਾਰ ਕਿਆ । ਤਿਸ ਕੇ ਅਧਾਰ ਨੇ ਮੇਰੇ ਸਭੀ ਮਨੋਰਥ ਪੂਰਨ ਕੀਏ, ਮੈ ਤ੍ਰਿਸਨਾ ਤੇ ਰਹਿਤ ਹੂਆ । ਤਾਂ ਤੇ ਮੈ ਕੁਰਬਾਣ ਕੀਆ ਆਪਣੇ ਗੁਰੂ ਉਪਰ, ਜਿਸ ਗੁਰੂ ਕੀਆ ਇਹ ਵਡਿਆਈਆ ਹੈ । ਜਬ ਮੈ ਸਤਿਗੁਰੂ ਕੀ ਸਰਣਿ ਕੋ ਪ੍ਰਾਪਤਿ ਭਇਆ ਤਬੀ ਤੋ ਗੁਰ ਉਪਦੇਸ ਦ੍ਵਾਰਾ ਮੈ ਤਿਸਨਾ ਤੇ ਰਹਿਤ ਭਇਆ । ਗੁਰੂ ਬਿਨਾ ਤੋ ਕੋਈ ਐਸਾ ਹੋਇ ਨਹੀ ਸਕਤਾ । ਆਨੰਦ ਰੂਪੀ ਜੋ ਦ੍ਰੁਮ[2] ਹੈ, ਇਹ ਤਿਸ ਕੀ ਮਹਾ ਸਾਖਾ ਕਾ ਵਰਨਨ ਭਇਆ, ਅਬ ਪ੍ਰਤਿ ਸਾਖਾ ਕਾ ਵਰਣਨ ਹੋਤਾ ਹੈ ।

**ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ।**
**ਸਾਚਾ ਨਾਮੁ ਮੇਰਾ ਆਧਾਰੋ । 4 ।**

ਜ ਗੁਰ ਕ੍ਰਿਪਾ ਤੇ ਸਮਝਾ ਹੈ ਤਿਸ ਕਾ ਉਪਦੇਸ ਗ੍ਰਹਣ ਕਰਣੇ ਕੋ ਭੀ ਤੋ ਤਿਸ ਕੇ ਪਾਸ ਆਵਤੇ ਹੈਂ । ਤਿਨ ਕੋ ਗੁਰੂ ਅਮਰ ਦਾਸ ਕਹਿਤੇ ਹੈ, ਹ ਸਤੋ ! ਹਮਾਰਾ ਵਚਨ ਸ੍ਰਵਣ ਕਰ । ਹਮਾਰੇ ਗੁਰੋ ਕਾ ਇਹੀ ਵਚਨ ਹੈ –ਉਪਦੇਸ ਲਖਣ ਜੋ ਗੁਰੋ ਕਾ ਸਬਦ ਹੈ ਤਿਸੀ ਵਿਖੇ ਪ੍ਰੀਤਿ ਕਰੋ । ਗੁਰੋ ਕਾ ਇਹੀ ਸਬਦ ਹੈ, ਪ੍ਰਮੇਸਵਰ ਤੇ ਇਹੀ ਮਾਂਗੋ, ਸਚਾ ਨਾਮ ਹੀ ਹਮਾਰਾ ਅਧਾਰ ਹੋਵੇ, ਜਗਤ ਪਦਾਰਥੋਂ ਵਿਖੇ ਮਮਤਾ (ਨ)[3] ਰਹੇ । 4 ।

ਜਗਤ ਪਦਾਰਥੋ ਕੀ ਮਮਤਾ ਛੋਡ ਕਰ ਜੋ ਹਰਿ ਨਾਮ ਵਿਖ ਤਤਪਰ ਹੋਵੇ ਹੈ ਸੋ ਕੈਸੇ ਹੋਤੇ ਹੈਂ, ਅਬ ਤਿਨ ਕਾ ਹੀ ਵਰਨਨ ਹੋਤਾ ਹੈ ।

1. ਧਿਆਨ ਲਗਾਵੇਗਾ, ਇੱਛਾ ਕਰੇਗਾ ।
2. ਬ੍ਰਿਛ, ਦਰਖਤ ।
3. ਸੈਂ. ਪ. ਲਾ. 2182 (ਪੰਨਾ 5/ਅ) ।

## ਪਉੜੀ 5

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ।
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ।
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ।
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ।
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ । 5 ।

'ਘਰ' ਨਾਮ ਹੈ ਸਰੀਰ ਕਾ । ਜਿਸ ਸਰੀਰ ਵਿਖੇ ਨਾਮ ਕਾ ਨਿਵਾਸ ਹੂਆ ਹੈ ਸੋਈ ਭਾਗਵਾਨ ਸਰੀਰ ਹੈ । 'ਪੰਚ' ਨਾਮ ਪੰਚੋ ਕਾ, 'ਪੰਚ' ਨਾਮ ਹੈ ਯਥਾਰਥ ਬਕਤਾ ਕਾ । ਜੋ ਕਿਸੀ ਕੀ ਕਸੂਰਤ[1] ਭੀ ਨ ਕਰੇ, ਕਿਫਾਇਤ[2] ਭੀ ਨ ਕਰੇ, ਯਥਾਰਥ ਕਰੇ ਸੋ ਪੰਚ । ਜੋ ਜਥਾਰਥ ਬਕਤਾ ਤੋ ਪ੍ਰਮੇਸਵਰ ਹੈ ਅਥਵਾ ਪ੍ਰਮੇਸਵਰ ਕੇ ਸੰਤ ਹੈ, ਔਰ ਤੋ ਸਰਬ ਜਗਤ ਝੂਠ ਮੇਂ ਹੀ ਪੜਾ ਹੈ ਸਾਰਾ । ਅਬ ਗੁਰੂ ਅਮਰ ਦਾਸ ਕਹਤੇ ਹੈਂ ਪ੍ਰਮੇਸਵਰ ਕੋ—ਮਹਾਰਾਜ ! ਜਿਸ ਸਰੀਰ ਵਿਖੇ ਤੈਨੇ ਆਪਣੀ ਕਲਾ ਧਾਰੀ, ਆਪਣੇ ਨਾਮ ਕਾ ਨਿਵਾਸ ਕੀਆ ਹੈ, ਤਿਸੀ ਸਰੀਰ ਵਿਖੇ ਪੰਚੋਂ ਕੇ ਸਬਦ ਬਾਜਤੇ ਹੈ । ਤਿਸ ਸਰੀਰ ਵਿਖੇ ਇਹ ਵਿਵੇਕ ਉਪਜਤਾ ਹੈ । ਪ੍ਰਮੇਸਵਰ ਕਾ ਇਹ ਵਚਨ ਹੈ, ਇਸ ਵਚਨ ਕੋ ਮਾਨ ਕਰ [3]ਅਮੁਕ ਸੰਤ ਨੇ ਐਸੇ ਕਹਾ, ਅਮੁਕ ਨੇ ਐਸੇ ਕਹਾ, ਅਮੁਕ ਨੇ ਐਸੇ ਕਹਾ । ਤਾਂ ਤੇ ਇਹੀ ਸਾਰ ਹੈ, ਇਸੀ ਕੋ ਅੰਗੀਕਾਰ ਕੀਆ ਕਰਾਇਆ ਚਾਹੀਏ, ਇਹੀ ਪੰਚ ਸਬਦ ਬਾਜਤੇ ਹੈ । [4]ਜਹਾਂ ਪੰਚ ਸਬਦ ਬਾਜਤੇ ਹੈ ਤਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹ ਜੋ ਪੰਚ ਦੂਤ ਹੈ ਸੋ ਤੈਨੇ ਵਸਿ ਕਰਿ ਲੀਏ। ਤਿਨ ਸੰਤੋ (ਕੇ)[5] ਸਾਥ ਇਹ ਕਛੁ ਭੀ ਨਹੀਂ ਵਿਗਾੜ ਕਰਿ ਸਕਤੇ ਅਰ ਕਾਲ ਕੰਟਕ ਭੀ ਤਿਸ ਕੇ ਤੈਨੇ ਮਾਰ ਡਾਰੇ । ਤੇ ਸਭ ਪੁਰਖ ਨਿਰਵਿਘਨ[6] ਹੀ ਜਨਮ, ਮਰਣ ਤੇ ਰਹਿਤ ਹੋਇ ਜਾਤੇ ਹੈ । ਧੁਰ, ਕਿਆ ਕਹੀਏ, ਆਦਿ ਵਿਖੇ ਹੀ ਜਿਨ ਕੋ ਤੈਨੇ ਕਰਮ ਪਾਇਆ ਹੈ । ਇਸ ਕਾ ਇਹੀ ਅਰਥ ਹੈ—ਜਬ ਤੈਨੇ ਸ੍ਰਿਸਟਿ ਰਚੀ ਤਬ ਸ੍ਰਿਸਟਿ ਕੇ ਸਾਥ ਹੀ ਨੇਤਿ ਭੀ ਰਚੀ । 'ਨੇਤ' ਕਾ ਇਹੀ ਅਰਥ ਹੈ—ਜੈਸਾ ਜੈਸਾ ਉਤਮ ਨੀਚ ਕਰਮ ਕਰੇਗਾ ਤੈਸਾ ਤੈਸਾ ਹੀ ਸੁਖ ਦੁਖ ਫਲ ਭੀ ਪਾਵੇਗਾ । ਬਿਨਾ ਮੇਰੇ ਭਜਨ ਜਨਮ, ਮਰਣ ਤੇ ਨ ਛੂਟੇਗਾ । ਇਹ ਤੈ ਨੇ ਸਭ ਕੇ ਮਸਤਿਕ ਲਿਖ ਦੀਆ । ਇਸ ਕੋ ਮਾਨ ਕਰ ਜੋ ਤੇਰਾ ਭਜਨ ਕਰਤੇ ਰਹੇ, ਸਾਥ ਹੀ ਜਗਤ ਜੰਜਾਲ ਭੀ ਕਰਤੇ ਰਹੇ, ਜਬ ਤਕਰ[7] ਭਜਨ ਕੀ ਕਚਾਈ ਰਹੀ ਤਬ ਤਕਰ ਜਨਮ ਪਾਵਤੇ

---

1. ਭਾਵ ਲਾਪਰਵਾਹੀ, ਭੁਲਚੁਕੀ ।
2. ਭਾਵ ਅਧਿਕ ਲਾਭ ਪਹੁੰਚਾਣਾ ।
3. ਫਲਾਣੇ ਸੰਤ ਨੇ ।
4. 'ਜਹਾਂ.......ਬਾਜਤੇ ਹੈ'—ਇਹ ਵਾਕਾਂਸ਼ ਸੈਂ. ਪ. ਲਾ. 2182 ਵਿਚ ਨਹੀਂ ਹੈ ।
5. ਸੈਂ. ਪ. ਲਾ. 2182 (ਪੰਨਾ 6/ੳ) ।
6. ਬਿਨਾ ਰੋਕ ਟੋਕ ।
7. ਤਕ ।

ਰਹੇ । ਜਬ ਭਜਨਾਦਿ[1] ਕਰ ਪਰਿਪਕ[2] ਹੂਆ ਤਬ ਤੇਰੇ ਨਾਮ ਵਿਖੇ ਤਤਪਰ[3] ਹੋਇ ਗਏ । ਨਾਨਕ ਕਹਿਤੇ ਹੈ—ਤਿਸ ਘਰਿ ਮੈ ਸੁਖ ਹੂਆ, ਸਭੀ ਦੁਖੁ ਗਏ । ਤਿਸੀ ਘਰ ਵਿਖੇ ਅਨਹਦ ਵਾਜੇ ਬਾਜਤੇ ਹੈ । ਜਬ ਜੋਗੀ ਦਸਮ ਦੁਆਰ ਪ੍ਰਾਨ ਚੜਾਇ ਕਰ ਸਮਾਧਿ ਵਿਖੇ ਇਸਥਿਤ ਹੋਤਾ ਹੈ ਤਬ ਵਜਾਈ[4] ਬਿਨਾ ਹੀ ਅਨੇਕ ਬੀਣਾ ਮ੍ਰਿਦੰਗਾਦਿਕੋ[5] ਕੇ ਵਾਜੇ ਬਾਜਤੇ ਹੈਂ । ਤਿਨ ਕੋ ਸੁਣ ਕਰ ਆਨੰਦ ਹੋਤਾ ਹੈ । ਜੋਗੀ ਇਨ ਕੋ 'ਅਨਹਦ' ਕਹਿਤੇ ਹੈ ਅਰ ਸੰਤ ਜਨ 'ਅਨਹਦ' ਕਾ ਇਹ ਅਰਥ ਕਰਤੇ ਹੈ—ਆਨੰਦਮਾਨ ਹੋਤਾ ਹੈ ਜੋ ਪ੍ਰਮੇਸਵਰ ਤਿਸੀ ਕੇ ਵਾਜੇ ਬਾਜਤੇ ਹੈਂ, ਤਿਸੀ ਕੇ ਗੁਣਾਵਾਦ[6] ਗਾਵਤੇ ਹੈ । 5 । ਬਿਨਾ ਹਰਿ ਭਜਨ ਇਸ ਕਾ ਜਨਮ ਹੀ ਵਿਅਰਥ ਹੈ, ਸੋਈ ਕਹਿਤੇ ਹੈ ।

## ਪਉੜੀ 6

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ।**
**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ।**
**ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ।**
**ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ।**
**ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ । 6 ।**

'ਲਿਵ' ਨਾਮ ਹੈ ਆਸਰੇ ਕਾ । ਸਚਾ ਜੋ ਆਸਰਾ ਹੈ ਸੋ ਹਰਿ ਨਾਮ ਹੀ ਹੈ । ਹਰਿ ਨਾਮ ਬਿਨਾ ਇਸ ਕਾ ਸਰੀਰ ਨਿਮਾਣਾ ਹੀ ਹੈ । ਜਨਮਤਾ, ਮਰਤਾ ਹੀ ਰਹੇਗਾ, ਇਸ ਕੀ ਰਖਿਆ ਕਰਣੇ ਵਾਲਾ ਕੋਈ ਭੀ ਤੌ ਨ ਹੋਵੇਗਾ । ਤਬ ਇਹ ਵਿਚਾਰਾ ਕਿਆ ਕਰ ਸਕੇਗਾ । ਤਾਂ ਤੇ ਇਸ ਕੋ ਇਹੀ ਕਰਤਬਤਾ[7] ਹੈ---ਪ੍ਰਮੇਸਵਰ ਕੇ ਆਗੇ ਬੇਨਤੀ ਕਰੇ, ਹੇ ਸਮਰਥ ! ਹੇ ਬਨਵਾਰੀ ! ਤੇਰੇ ਬਿਨਾ ਮੇਰਾ ਕੋਈ ਭੀ ਨਹੀਂ,ਮੇਰੇ (ਉਪਰ)[8] ਕ੍ਰਿਪਾ ਕਰ । ਇਹ ਜੋ ਮੈ ਨਿਮਾਣਾ ਜੀਵ ਹੌ ਮੇਰਾ ਕੋਈ ਭੀ ਠਿਕਾਣਾ ਨਹੀ, ਤਾਂ ਤੇ ਮੇਰੇ ਤਾਈ ਗੁਰੋ ਕਾ ਸਬਦ ਦਾਨ ਕਰ, ਤਬੀ ਮੈਂ ਸੋਰੋਂਗਾ[9] । ਨਾਨਕ ਜੀ ਕਹਿਤੇ ਹੈ ਸਚੇ ਨਾਮ ਕਾ ਜੋ ਆਸਰਾ ਹੈ ਤਿਸ ਬਿਨਾ ਇਹ ਕਛੁ ਭੀ ਤੌ ਨ ਕਰ ਸਕੇਗਾ । ਏਕ ਏਕ ਸਬਦ ਕੌ ਜੋ ਫੇਰ ਫੇਰ ਦੋ ਦੋ ਵਾਰ ਲਿਖਤੇ ਹੈ. ਇਸ ਕਾ ਇਹੀ ਅਰਥ ਹੈ---ਜੋ ਮੈ ਨੇ

1. ਭਜਨ ਆਦਿ ।
2. ਪੜਪਕ, ਪੁਖਤਾ, ਦ੍ਰਿੜ੍ਹ ।
3. (ਲੀਨ ਹੋਣ ਲਈ) ਤਿਆਰ ਹੋ ਗਏ ।
4. 'ਵਜਾਏ' ਸੈਂ. ਪ. ਲਾ. 2182 (ਪੰਨਾ 6/ਅ) ।
5. ਮ੍ਰਿਦੰਗ ਆਦਿਕ ।
6. ਚੰਗਿਆਂ ਗੁਣਾਂ ਨੂੰ ਦਸਣਾ ।
7. ਕਰਨੇ ਯੋਗ ਹੈ, ਫਰਜ਼ ਹੈ ।
8. ਸੈਂ. ਪ. ਲਾ. 2182 (ਪੰਨਾ 6/ਅ) ।
9. ਮੇਰਾ ਸੁਧਾਰ ਹੋਵੇਗਾ । ਸੈਂ. ਪ. ਲਾ. 2182 (ਪੰਨਾ 7/ੳ) ਵਿਚ ਇਥੇ ਪਾਠ 'ਸਿਮਰੋ' ਹੈ, ਜੋ ਉਚਿਤ ਪ੍ਰਤੀਤ ਨਹੀਂ ਹੁੰਦਾ ।

ਕਛੁ ਕਹਾ ਹੈ (ਇਹ ਸਤਿ ਹੀ ਹੈ)[1], ਇਸ ਵਿਖੇ ਕੁਛ ਭੀ ਸੰਦੇਹ ਨਹੀ। 6।

### ਪਉੜੀ 7

**ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ।**
**ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ।**
**ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ।**
**ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ।**
**ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰੂ ਤੇ ਜਾਣਿਆ। 7।**

ਜਗਤ ਮੋ ਜੋ ਕਛੁ ਜਿਸ ਤੀ ਪੂਛੀਤਾ ਹੈ ਸੋ ਇਹੀ ਕਹਿਤਾ ਹੈ ਸੁਖੁ, ਆਨੰਦ। ਆਨੰਦ, ਆਨੰਦ ਤੋ ਸਭ ਕੋਈ ਕਹਿਤਾ ਹੈ, ਜਬ ਤਕਰ[2] ਗੁਰੋ ਕੇ ਵਚਨੋ ਪਰ ਚਲੇਗਾ ਨਹੀ, ਤਬ ਤਕਰ ਆਨੰਦ ਹੋਵੇਗਾ ਤੋ ਨਹੀ। ਹੇ ਪਿਆਰੇ ਪ੍ਰਮੇਸਵਰ! ਜਿਨੋ ਨੇ ਅਨੇਕ ਜਨਮੋ ਵਿਖੇ ਤੇਰਾ ਅਰਾਧਨ ਕੀਤਾ ਹੋਤਾ ਹੈ ਤਿਨ ਪਰ ਹੀ ਤੂ ਕ੍ਰਿਪਾ ਕਰਤਾ ਹੈ। ਤਿਨ ਕੋ ਹੀ ਗੁਰੂਪਦੇਸ[3] ਦ੍ਵਾਰਾ ਆਨੰਦੁ ਦੀ ਪ੍ਰਾਪਤਿ ਹੋਤੀ ਹੈ। ਕ੍ਰਿਪਾ ਕਰ ਕਰ ਤਿਨ ਕੇ ਹੀ ਤੂ ਕਿਲਵਿਖੇ[4] ਕਾਟਤਾ ਹੈ, ਤਿਨ ਕੋ ਹੀ [5]ਗਿਆਨ ਅੰਜਨ ਦੇਤਾ ਹੈ, ਤਿਨ ਕੋ ਸਰਬ ਜਗਤ ਬ੍ਰਹਮ ਰੂਪ ਹੀ ਪ੍ਰਤੀਤ ਹੋਤਾ ਹੈ। ਅੰਤਹਕਰਣ ਤੇ ਜਿਨ ਕਾ ਜਗਤ ਪਦਾਰਥੋ ਵਿਖੇ ਮੋਹ ਟੂਟਾ ਦ੍ਰਿਸਟਿ ਆਵਤਾ ਹੈ ਤਿਨ ਕੇ ਅੰਤਹਕਰਣ ਕੋ ਗੁਰੋ ਕੇ ਸਬਦੁ ਨੇ ਹੀ ਸਵਾਰਿਆ ਹੈ। ਨਾਨਕ ਜੀ ਕਹਿਤੇ ਹੈ---ਇਹੀ ਆਨੰਦ ਹੈ, ਇਹ ਗੁਰੋ ਤੇ ਹੀ ਪ੍ਰਾਪਤਿ ਹੋਤਾ ਹੈ। ਬਿਨਾ ਗੁਰੂ ਪੀਛੇ ਕਿਸੀ ਕੋ ਭੀ ਨਹੀ ਪ੍ਰਾਪਤਿ ਹੂਆ, ਆਗੇ ਭੀ ਨ ਹੋਵੇਗਾ। 7।

### ਪਉੜੀ 8

**ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ।**
**ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਰਹਿ ਵੇਚਾਰਿਆ।**
**ਇਕਿ ਭਰਮਿ ਭੂਲੇ ਫਿਰਹਿ ਦਹਦਿਸਿ ਇਕਿ ਨਾਮਿ ਲਾਗਿ ਸਵਾਰਿਆ।**
**ਗੁਰਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ।**
**ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ।**

'ਬਾਬਾ' ਨਾਮ ਹੈ ਪਿਤਾ ਕਾ। ਹੇ ਜਗਤ ਕੇ ਪਿਤਾ ਪ੍ਰਮੇਸਵਰ! ਜਿਸ ਕੋ ਤੂ ਸਤਿਗੁਰੂ ਕਾ ਮਿਲਾਪ ਦੇਤਾ ਹੈ ਸੋਈ ਪਾਵਤਾ ਹੈ, ਔਰ ਜੋ ਕਰਮ-ਹੀਨ ਵਿਚਾਰੇ ਹੈ ਸੋ ਕਿਆ ਕਰੇਗੇ, ਕੈਸੇ ਪਾਵੇਗੇ। ਏਕ ਜੋ ਕਰਮ-ਹੀਨ ਹੈ ਸੋ ਭਰਮ ਵਿਖੇ ਭੂਲੇ ਹੂਏ ਦਸੋ ਦਿਸਾ ਵਿਖੇ ਭਟਕਤੇ ਪੜੇ

---

1. ਸੈਂ. ਪ. ਲਾ. 2182 (ਪੰਨਾ 7/ੳ)।
2. ਤਕ।
3. ਗੁਰੂ+ਉਪਦੇਸ਼=ਗੁਰੂ ਦੇ ਉਪਦੇਸ।
4. ਪਾਪ।
5. ਗਿਆਨ ਦਾ ਸੁਰਮਾ, ਗਿਆਨ ਰੂਪੀ ਸੁਰਮਾ ਜਿਸ ਨਾਲ ਦਿਬ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।

ਫਿਰਤੇ ਹੈ, ਸਤ ਮਾਰਗ ਕਾ ਟਿਕਾਣਾ ਕਹੀ ਭੀ ਨਹੀ ਪਾਵਤੇ। ਏਕ ਜੋ ਸਤ ਕਰਮਵਾਨ ਹੈ ਸੋ ਗੁਰੂ-ਉਪਦੇਸ ਦ੍ਵਾਰਾ ਨਾਮ ਪਾਵਤੇ ਹੈ। ਸੋ ਤੋ ਸੁਧਰ ਜਾਤੇ ਹੈ। ਏਤਾ ਕਹਿਣੇ ਕਾ ਇਹੀ ਤਾਤਪਰਯ[1] ਹੈ---ਜਿਨੋ ਨੇ ਪ੍ਰਮੇਸਵਰ ਪ੍ਰੀਤਿ ਅਰਥ ਪੀਛੇ ਨਹੀ ਸਤ ਕਰਮ ਕੀਏ ਸੋ ਅਬ ਕਰੇ, ਆਗੇ ਸੁਧਰੇਗੇ। ਗੁਰ ਕ੍ਰਿਪਾ ਤੇ ਜਿਨ ਦਾ ਮਨੁ ਨਿਰਮਲੁ ਹੂਆ ਹੈ ਤਿਨ ਕੋ ਹੀ ਪ੍ਰਮੇਸਵਰ ਕਾ ਭਾਣਾ ਭਾਵਤਾ ਹੈ। ਪ੍ਰਮੇਸਵਰ ਕਾ ਇਹੀ ਭਾਣਾ ਹੈ---[2]ਜਗ, ਤਪ, ਦਾਨਾਦਿ[3] ਕਰਣੇ ਵਾਲਾ ਸ੍ਵਰਗ ਹੀ ਜਾਏਗਾ। ਪਾਪ ਕਰਮ ਕੇ ਕਰਣੇ ਵਾਲਾ ਨਕਰ ਹੀ ਜਾਏ (ਗਾ)[4]। ਮਧਮ ਕਰਮ ਕਰਣੇ ਵਾਲਾ ਕਰਮੋਂ ਕੇ ਅਨੁਸਾਰ ਨੀਚ ਜਨਮ ਹੀ ਪਾਵਤਾ ਰਹੇ (ਗਾ)[4]। ਭਜਨਵਾਨ ਮੁਕਤ ਹੀ ਹੋਵੈ (ਗਾ)[4]। ਨਾਨਕ ਇਹੀ ਕਹਿਤੇ ਹੈਂ---ਹੇ ਪਿਆਰੇ ਪ੍ਰਮੇਸਵਰ ! ਜਿਸ ਕੌ ਤੂ ਗੁਰੋ ਕਾ ਮਿਲਾਪ ਦੇਤਾ ਹੈ, ਸੋਈ ਪਾਵਤਾ ਹੈ। 8। ਅਬ ਆਨੰਦ ਕੇ ਪਤ੍ਰ[5] ਕਾ ਵਰਨਨ ਹੋਤਾ ਹੈ।

### ਪਉੜੀ 9

**ਆਵਹੁ ਸੰਤੁ ਪਿਆਰਿਹੋ ਅਕਥ ਕੀ ਕਰਹ ਕਹਾਣੀ।**
**ਕਰਹਾ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ।**
**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।**
**ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ।**
**ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ। 9।**

ਗੁਰੂ ਅਮਰ ਦਾਸ ਕਹਿਤੇ ਹੈ---ਹੇ ਸੰਤੋ ! ਹੇ ਪਿਆਰਿਓ ! ਆਵੋ, ਅਕਥ ਜੋ ਪ੍ਰਮੇਸਵਰ ਹੈ, ਜਿਸ ਕੌ ਜਿਹਵਾ ਜਥਾਰਥ[6] ਨਹੀ ਕਹਿ ਸਕਤੀ, ਜੋ ਮਨ ਕੀ ਚਿਤਵਨਾ ਵਿਖੇ ਨਹੀ ਆਵਤਾ ਤਿਸੀ ਕੀ ਕਥਾ ਕਰੋ। ਅਕਥ ਕੇ ਪਾਵਣ ਕਾ ਕਵਣ ਮਾਰਗ ਹੈ ? ਅਰ ਸੰਤ ਕਹਿਤੇ ਹੈ---ਤਨੁ, ਮਨੁ, ਧਨੁ ਸਭ ਗੁਰੋਂ ਕੋ ਅਰਪਣ ਕਰਣਾ, ਇਹੀ ਅਕਥ ਕਾ ਹੁਕਮ ਹੈ। ਇਸ ਹੁਕਮ ਕੇ ਮਾਨਣੈ ਤੇ ਅਕਥ ਕੀ ਪ੍ਰਾਪਤਿ ਹੋਵੇਗੀ। ਫੇਰ ਗੁਰੋ ਕਾ ਹੁਕਮੁ ਮਾਨਣਾ, ਗੁਰੋ ਕਾ ਇਹੀ ਹੁਕਮ ਹੈ ਪ੍ਰਮੇਸਵਰ ਸੰਬੰਧਨੀ ਸਚੀ ਬਾਣੀ ਗਾਵੋ। ਫੇਰ ਗੁਰ ਇਹੀ ਕਹਿਤੇ ਹੈਂ---ਸੰਤੋ ਅਕਥ ਕੀ ਬਾਣੀ ਕਥੋ। ਪਤ੍ਰ ਜੋ ਹੋਤੇ ਹੈ ਸੋ ਹਰੇ ਹੋਤੇ ਹੈਂ। ਜਬ ਸੰਤੋ ਕਾ ਸੰਗ ਹੋਵੇਗਾ ਤਬੀ ਇਸ ਕਾ ਮਨ ਹਰਾ ਹੋਵੇਗਾ। ਤਬੀ ਪਤ੍ਰ ਕਹਾ। 9। ਅਬ ਆਨਦ ਕੇ ਪੁਖਪੋ ਕਾ ਵਰਨਨ[7] ਹੋਤਾ ਹੈ।

### ਪਉੜੀ 10

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ।**

---

1. ਤਾਤਪਰਜ, ਮਨੋਰਥ।
2. 'ਜਗ......ਵਾਲਾ' ਪਾਠ ਦੀ ਥਾਂ ਤੇ ਸੈਂ. ਪ. ਲਾ. 2182 (ਪੰਨਾ 8/ੳ) ਵਿਚ ਇਹ ਪਾਠ ਹੈ—'ਜਗਤ ਪਦਾਰਥੋ' ਕੋ ਅਨਿਤ ਮਾਨ ਕਰ ਉਤਮ ਜੋ ਦੇਵ ਯਜਨਾਦਿ ਕਿ ਕਰਣੇ ਵਾਲਾ।
3. ਦਾਨ ਆਦਿ।
4. ਸੈਂ ਪ. ਲਾ. 2182 (ਪੰਨਾ 8/ੳ)।
5. ਪਿਛੇ ਸ਼ਾਖਾਂ ਦਾ ਵਰਣਨ ਹੋਇਆ ਹੈ, ਇਥੋਂ ਉਸ ਦੇ ਪੱਤਰਾਂ ਦਾ ਵਿਵਰਣ ਆਰੰਭ ਹੁੰਦਾ ਹੈ।
6. ਯਥਾਰਥ, ਵਾਸਤਵਿਕ ਰੂਪ ਵਿਚ, ਇਨ-ਬਿਨ।
7. ਪੁਸ਼ਪ, ਫੁਲ।

ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ।
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ।
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ।
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ।
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ । 10 ।

ਅਬ ਗੁਰੂ ਅਮਰਦਾਸ ਆਪਣੇ ਮਨ ਕੋ ਕਹਿਤੇ ਹੈ, ਹੇ ਮਨ ਚੰਚਲ ! ਜਗਤ ਪਦਾਰਥੋਂ ਵਿਖੇ ਜੋ ਚਤੁਰਾਈ ਕਾ ਕਰਣਾ ਹੈ ਤਿਸ ਚਤੁਰਾਈ ਤੇ ਕਿਸੀ ਨੇ ਭੀ ਤੋ ਪ੍ਰਮੇਸਵਰ ਕੋ ਨਹੀ ਪਾਇਆ । ਹੇ ਮਨ ਮੇਰੇ ! ਤੂ ਸ੍ਰਵਣ ਕਰ ਏਹ ਜੋ ਪ੍ਰਮੇਸਵਰ ਕੀ ਮਾਇਆ ਹੈ ਮੋਹ ਉਪਜਾਵਣੇ ਵਾਲੀ, ਤਿਸੀ ਮਾਇਆ ਨੇ ਜੀਵੋਂ ਕੋਂ ਪਦਾਰਥੋਂ ਕੇ ਭ੍ਰਮ ਵਿਖੇ ਭੁਲਾਇ ਦੀਆ । ਭਲਾ ਕਿਆ ਹੈ ਅਰੁ ਬੁਰਾ ਕਿਆ ਹੈ—ਇਸ ਕਾ (ਨ) ਜਾਨਣਾ, ਇਸੀ ਕਾ ਨਾਮ 'ਮੋਹ' ਹੈ । ਜੋ ਪਦਾਰਥੋ ਵਿਖੇ ਲੰਪਟ ਹੂਏ ਤਿਨ ਕੋਂ ਭਲੇ ਬੁਰੇ ਕਾ ਗਿਆਨ ਕਹਾ ਹੈ । ਇਹੀ ਮਾਇਆ ਨੇ ਠਉਗਰੀ[1] ਪਾਈ । ਸੋ ਮਾਇਆ ਤਿਸ ਪ੍ਰਮੇਸਵਰ ਨੇ ਠਗਉਰੀ ਕੇ ਹੀ ਨਿਮਿਤਿ ਉਪਜਾਈ ਹੈ । ਬਿਨਾ ਮਾਇਆ ਜਗਤ ਬਣਤਾ ਨਹੀ ਥਾ । ਮੈ ਤਿਸ ਮਾਇਆ ਪਰ ਕੁਰਬਾਣ ਕੀਆ ਜਿਸ ਨੇ ਮੋਹ ਹੀ ਮੀਠਾ ਲਗਾਇ ਦੀਆ ।

**ਨਨੁ**[2]—ਮਾਇਆ ਪਰ ਜੋ ਕੁਰਬਾਨ ਹੋਤੇ ਹੋ, ਪ੍ਰਮੇਸਵਰ ਪਰ ਹੀ ਕਿਉ ਨਹੀਂ ਕੁਰਬਾਨ ਹੋਤੇ, ਜਿਸ ਨੇ ਮਾਇਆ ਉਪਜਾਈ ਹੈ ।

ਤਿਸ ਕਾ ਉਤਰ—'ਗੁਰੋ ਕੇ ਵਚਨੋ ਪਰ ਅਮਲ ਕਰਨਾ' ਸਿਖੋਂ ਕੋਂ ਹੀ ਪਰਮ ਧਰਮ ਹੈ । ਹਮਾਰੇ ਗੁਰੋ ਕਾ ਵਚਨ ਹੈ—'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ'[3] । ਇਕ ਜੋ ਹੈ ਮਾਈ—ਮਹਾ-ਮਾਇਆ, ਆਦਿ ਸਕਤਿ, ਸੋ ਜੁਗਤਿ ਵਿਆਈ, ਕਿਆ ਕਹੀਏ, ਜੁਗਤਿ ਸੋ [4]ਪ੍ਰਸੂਤ ਹੂਈ । ਇਹੀ ਜੁਗਤਿ ਪ੍ਰਮੇਸਵਰ ਕੋਂ ਇਛਾ ਉਪਜਾਈ, ਏਕ ਹੀ ਮੈ ਬਹੁਤ ਹੋਵੇ । ਜਬ ਇਹ ਇਛਾ ਉਪਜੀ ਤਬ ਏਕ ਕੇ ਹੀ ਬ੍ਰਹਮਾ, ਵਿਸ਼ਨੁ, ਮਹਾਦੇਵ—ਇਹ ਤੀਨ ਚੇਲੇ, ਕਿਆ ਕਹੀਏ, ਤੀਨ ਪੁਤ੍ਰ ਭਏ । ਜਬ ਪ੍ਰਮੇਸਵਰ ਕੇ ਤੀਨ ਰੂਪ ਭਏ ਤਬ ਮਹਾ ਮਾਇਆ ਨੇ ਭੀ ਸਰਸੁਤੀ, ਲਖਮੀ, ਪਾਰਬਤੀ ਆਪਣੇ ਤੀਨ ਰੂਪ ਬਣਾਇ ਲੀਏ । ਸੋ ਇਹ ਤੀਨੋ ਕੈਸੇ ਹੈਂ ? ਪਰਵਾਨ, ਆਗਿਆਕਾਰੀ ਹੈ । 'ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ[5] ।' ਏਕ ਬ੍ਰਹਮਾ ਥਾ ਤਿਸ ਕੋ ਤੋ ਮਹਾ ਮਾਇਆ ਕੀ ਸੰਸਾਰ ਰਚਣੇ ਕੀ ਹੀ ਆਗਿਆ ਭਈ, ਸੋ ਸੰਸਾਰੀ ਹੀ ਹੂਆ । ਵਿਸਨ ਜੀ ਕੋ ਪਾਲਨਾ ਕੀ ਹੀ ਆਗਿਆ ਭਈ, ਸੋ ਭੰਡਾਰੀ ਹੀ ਹੂਆ । ਰੁਦ੍ਰ ਕੋ

1. ਜਾਦੂ, ਟੂਣਾ, ਮੋਹਿਤ ਕਰਨ ਵਾਲੀ ।
2. ਸੰਸਕ੍ਰਿਤ ਦਾ ਇਕ ਪ੍ਰਸ਼ਨ ਸੂਚਕ ਅਵਜਯ ।
3. ਜਪੁਜੀ ਪਉੜੀ 30 ।
4. ਉਤਪੰਨ ਹੋਈ, ਪੈਦਾ ਹੋਈ ।
5. ਜਪੁਜੀ ਪਉੜੀ 30 ।

ਸੰਹਾਰ[1] ਦੀ ਹੀ ਆਗਿਆ ਭਈ, ਸੋ ਦਰਬਾਰੀ ਹੀ ਹੂਆ। 'ਜਿਵ ਤਿਸ ਭਾਵੈ ਤਿਵੈ ਚਲਾਵੈ'[2]—ਜੋ ਬਾਤਿ ਤਿਸ ਮਹਾ ਮਾਇਆ ਕੋ ਭਾਵਤੀ ਹੈ, ਜਗਤ ਮੈਂ ਯੁਗਤ ਇਨ ਤੀਨੋ ਕੋ ਤੈਸੇ ਹੀ ਚਲਾਵਤੀ ਹੈ। 'ਜਿਵ ਹਵੈ ਫੁਰਮਾਣੁ'[3]। ਜੈਸਾ ਤਿਸ ਮਹਾ ਮਾਇਆ ਕਾ ਫੁਰਮਾਨ, ਹੁਕਮ ਹੋਤਾ ਹੈ ਇਹ ਤੀਨੋ ਤੈਸੇ ਹੀ ਕਹਿਤੇ ਹੈ। 'ਓਹ ਵੇਖੈ ਓਨਾ ਨਦਰਿ ਨ ਆਵੈ'—ਓਹੁ ਮਹਾ ਮਾਇਆ ਤੋ ਦੇਖਤੀ ਹੈ ਇਹ ਤੀਨੋ ਮੇਰੇ ਪੁਤ੍ਰ ਹੈ, ਮੈ ਨੇ ਹੀ ਪਰਮਾਤਮਾ ਕੌ ਇਛਾ ਉਪਜਾਇ ਕਰ ਇਨ ਕੌ ਉਪਜਾਇਆ ਹੈ। ਉਹੁ ਜੋ ਹੈ ਬ੍ਰਹਮਾ, ਵਿਸਨ, ਮਹਾਦੇਵ ਉਨ ਕੌ ਨਦਰਿ ਨਹੀ ਆਵਤਾ। 'ਬਹੁਤਾ ਏਹੁ ਵਿਡਣੁ'—ਸਰਸ੍ਵਤੀ, ਲਖਮੀ, ਪਾਰਬਤੀ ਇਹੀ ਤੀਨੋ ਦੇਵੀਆ ਹੈ ਤੋ ਮਾਤਾ ਕਾ ਸ੍ਵਰੂਪ, ਅਰ ਮਾਨ ਬੈਠੇ ਹੈ ਆਪਣੀਆਂ ਆਪਣੀਆਂ ਇਸਤ੍ਰੀਆਂ। ਇਹ ਮਹਾ-ਮਾਇਆ ਕੀ ਬਡੀ ਬਡਾਈ, ਏਕ ਅਫੁਰ ਪਰਮਾਤਮਾ ਤਿਸ ਕੋ ਫੁਰਣਾ ਉਪਜਾਇ ਕਰ ਏਕ ਏਕ ਕੇ ਤੀਨ ਰੂਪ ਕਰ ਡਾਰੇ ਅਰ ਮੋਹ ਤੋ ਐਸਾ ਉਪਜਾਇਆ, ਜਾਣ ਹੀ ਨਹੀ ਸਕਤੇ। ਇਹ ਪ੍ਰਸੰਗ ਜਪ ਜੀ ਕੀ ਟੀਕਾ ਮੇ ਵਿਸਤਾਰ ਕਰਕੇ ਲਿਖਾ ਹੈ ਸਮਝ ਲੇਣਾ[4]।

ਪ੍ਰਮੇਸਵਰ ਪਰ ਤੋ ਹਮ ਕੁਰਬਾਨ ਹੂਏ ਹੂਏ ਹੀ ਹੈ। ਜੋ ਐਸਾ ਮੋਹ ਉਪਜਾਵਣੇ ਵਾਲੀ ਮਹਾ ਮਾਇਆ ਹੈ ਤਿਸ ਪਰ ਕੁਰਬਾਣ ਹੂਆ ਚਾਹੀਤਾ ਹੈ, ਤਿਸੀ ਕੀ ਕ੍ਰਿਪਾ ਤੇ ਮੋਹ ਜਾਏਗਾ। ਨਾਨਕ ਕਹਿਤਾ ਹੈ—ਹੇ ਮਨ! ਪਦਾਰਥੋ ਵਿਖੇ ਚਪਲ ਨਾ ਹੋ, ਚਪਲਤਾ ਕੇ ਹੋਤੇ ਤੋ ਕਬੀ ਹੀ ਕਿਸੀ ਨੇ ਪ੍ਰਮੇਸਵਰ ਕੋ ਨਹੀ ਪਾਇਆ। ਏਤਾ ਕਹਿਣੇ ਕਾ ਇਹੀ ਤਾਤਪਰਜ ਹੈ, ਇਹ ਸੰਪੂਰਣ ਜਗਤ ਕੋ ਉਪਦੇਸ ਹੈ—ਜਬ ਪਦਾਰਥੋ ਕੀ ਚਪਲਤਾ ਛੋਡੇਗੇ ਤਬੀ ਪ੍ਰਮੇਸਵਰ ਕੀ ਪ੍ਰਾਪਤਿ ਹੋਵੇਗੀ। 10। ਅਬ ਔਰ ਭੀ ਪਤ੍ਰ ਕਾ ਵਰਨਨ ਹੋਤਾ ਹੈ।

### ਪਉੜੀ 11

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ। 11।

ਹੇ ਮੇਰੇ ਮਨ! ਸੰਤੋ ਕਾ ਜੋ ਸੰਗ ਹੈ ਇਹ ਪ੍ਰਮੇਸਵਰ ਕਾ ਸੰਗ ਹੈ। ਤਾ ਤੇ ਤੂੰ ਸਦਾ ਹੀ ਸੰਤ ਸੰਗ ਵਿਖੇ ਰਹੁ, ਉਪਦੇਸ ਦ੍ਵਾਰਾ ਸੰਤ ਜਨ ਤੇਰੀ ਚਿੰਤਾ ਨਾਸ ਕਰ ਡਾਰੇਗੇ। ਤਬੀ ਤੂੰ

1. ਨਾਸ਼, ਸਮੇਟਣ ਦਾ ਭਾਵ।
2. ਜਪੁਜੀ ਪਉੜੀ 30।
3. ਉਹੀ, ਪਉੜੀ 30।
4. ਵੇਖੋ ਜਪੁਜੀ ਟੀਕਾ, ਪਉੜੀ 30। ਪਦ-ਟਿੱਪਣੀ ਦੁਆਰਾ ਉਥੇ ਸੰਪਾਦਕ ਵਲੋਂ ਸਿੱਧਾਂਤ ਵਿਸ਼ਲੇਸ਼ਣ ਵੀ ਹੋਇਆ ਹੈ।

ਹਰਿਆ ਹੋਵੈਗਾ, ਨਹੀ ਤੋ ਚਿੰਤਾ ਰੂਪੀ ਅਗਨਿ ਵਿਖੇ ਜਲਤਾ ਹੀ ਰਹੇਗਾ। ਇਹ ਕੁਟੰਬ ਕੇ ਲੋਕ ਜੋ ਤੂੰ ਦੇਖਤਾ ਹੈ ਇਹੂੰ ਮੋ ਤੇਰੇ ਸਾਥ ਕੋਈ ਭੀ ਨ ਜਾਏਗਾ। ਜਿਨੋ ਨੇ ਤੇਰੇ ਸਾਥ ਨਹੀਂ ਜਾਣਾ ਤਿਨ ਕੇ ਸਾਥ ਤੂੰ ਹਿਤ ਕਾਹੇ ਕੋ ਕਰਤਾ ਹੈ। ਐਸਾ ਕਾਮ ਮੂਲ ਸੋ ਕਰਣਾ ਹੀ ਨਹੀ ਜਿਸ ਕਾ ਫਲ ਅੰਤ ਵਿਖੇ ਪਛਤਾਵਣਾ ਪੜੇ (ਗਾ)[1] ਤਾਂ ਤੇ ਤੂੰ ਸਤਿਗੁਰੂ ਕਾ ਉਪਦੇਸ ਸ੍ਰਵਣ ਕਰ, ਇਹੋ ਤੇਰੇ ਸਾਥ ਚਲੇਗਾ। ਸਤਿਗੁਰੂ ਕਾ ਇਹੀ ਉਪਦੇਸ ਹੈ—'ਕਰਿ ਅਉਗਣ ਪਛੋਤਾਵਣਾ[2]' ਅਉਗਣ ਤੇਰੇ ਤਬੀ ਮਿਟੇਗੇ ਜਬ ਅਉਗਣ ਤੇ ਰਹਿਤ ਜੋ ਸੰਤ ਜਨ ਹੈ ਤਿਨ ਕਾ ਸੰਗ ਕਰੇਗਾ। ਨਾਨਕ ਕਹਿਤਾ ਹੈ—ਹੇ ਪਿਆਰੇ ਮਨ! ਤੂ ਸਦਾ ਸਚ ਕੌ ਹੀ ਸਮਾਲ[3]। ਸਚੁ ਇਹੀ ਹੈ ਜੋ ਜਨਮਾ ਸੋ ਮਰ ਹੀ ਤੋ ਗਇਆ। ਕਿਆ ਤੂ ਨ ਮਰੇਗਾ? ਜੈਸਾ ਅਵਿਨਾਸੀ ਹੋਣੇ ਕਾ ਸਾਧਨ ਸੰਤ ਸੰਗ ਹੈ ਐਸਾ ਔਰ ਕਛੁ ਹੀ ਤੋ ਨਹੀਂ, ਆਰਤੀ ਕੀ ਟੀਕਾ ਮੈ ਵਿਸਤਾਰ ਕਰ ਕਰ ਇਹੀ ਪ੍ਰਸੰਗ ਲਿਖਾ ਹੈ ਸਮਝ ਲੇਣਾ[4]। 11। ਜਬ ਇਸ ਕੋ ਸੰਤ ਸੰਗ ਹੋਵੇਗਾ ਤਬੀ ਪ੍ਰਮੇਸਵਰ ਕੀ ਮਹਿਮਾ ਕਾ ਗਿਆਨ ਹੋਵੇਗਾ। ਅਬ ਇਸ ਕਾ ਵਰਨਨ ਹੋਤਾ ਹੈ।

### ਪਉੜੀ 12

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ।
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ।
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ।
ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ।
ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਪਾ ਅੰਤੁ ਨ ਪਾਇਆ। 12।

ਜਬ ਸਤ ਸੰਗੁ ਹੋਵੇਗਾ ਤਬ ਇਹ ਬੁਧਿ ਉਪਜੇਗੀ—ਹੇ ਅਗਮ, ਅਗੋਚਰ! ਤੂੰ ਮਨ ਬਾਣੀ ਕਾ ਵਿਸੈ ਨਹੀ, ਤੇਰਾ ਅੰਤੁ ਕਿਸੀ ਹੀ ਨੇ ਨਹੀ ਪਾਇਆ ਕਾਹੇ ਤੇ, ਤੂੰ ਆਪਣਾ ਆਪੁ ਜਾਣਤਾ ਹੈ। ਆਪਣਾ ਆਪ ਤੋ ਸਭ ਕਾ ਬ੍ਰਹਮ ਹੈ। ਸੋ ਆਪਣਾ ਆਪੁ ਤੋ ਜੀਵੋ ਕੋ ਭੂਲ ਗਇਆ, ਤਬੀ ਤੋ ਆਵਾਗੌਣ ਮੋ ਪੜੇ। ਤੇਰੇ ਤਾਈ ਆਪਣਾ ਆਪੁ ਨਹੀ ਭੂਲਾ, ਤਬੀ ਤੋ ਅਵਿਨਾਸੀ ਹੈ। ਮਹਾਰਾਜ ਜੀਵ ਜੰਤ ਸਭ ਤੇਰੇ ਹੀ ਤੇ ਉਪਜਾਏ ਹੂਏ ਹੈ, ਜੀਵ ਜੰਤ ਤੈ ਨੇ ਕਾਹੇ ਕੌ ਉਪਜਾਏ? ਜੋ ਕਹੀਏ ਪੰਚ ਮਹਾ ਭੂਤੋ ਕੇ ਰਚੇ ਹੂਏ ਸਰੀਰ ਹੈਂ, ਤੋ ਮਹਾਂ ਭੂਤ ਕਾਹੇ ਕੋ ਰਚੇ? ਇਸ ਕੋ ਕੋਈ ਕਿਆ ਕਰ ਕਰ ਕਹੇਗਾ। ਤਾਂ ਤੇ ਏਤਾ ਹੀ ਕਹੀਏਗਾ। ਜਿਸ ਤੈਨੇ ਇਹ ਜਗਤ ਉਪਜਾਇਆ ਹੈ—ਕਹਿਣੇ ਵਾਲਾ, ਦੇਖਣੇ ਵਾਲਾ, ਕਰਣੇ-ਕਰਾਵਣੇ ਵਾਲਾ ਏਕ ਤੂੰ ਹੀ ਹੈ। 'ਕਰਿ ਆਸਣੁ ਡਿਠੋ ਚਾਉ'[5] ਆਪਣਾ ਖਿਆਲ ਕਰ ਕਰ ਤੈ ਨੇ ਆਪਣਾ ਚਾਉ ਦੇਖ ਲੀਆ। ਨਾਨਕ ਕਹਿਤਾ ਹੈ—ਮਹਾਰਾਜ! ਤੂ ਅਗਮ ਅਗੋਚਰ ਹੈ, ਤੇਰਾ ਅੰਤ ਕਿਸੀ ਨੇ ਨਹੀ ਪਾਇਆ, ਤੈ ਨੇ ਜਗਤ

1. ਸੈਂ. ਪ. ਲਾ. 2182 (ਪਨਾ 10/ੳ)।
2. ਆਸਾ ਦੀ ਵਾਰ, ਮਃ 1 (ਆਦਿ ਗ੍ਰੰਥ, ਪੰਨਾ 471)।
3. ਸਿਮਰਨ ਕਰ, ਚਿੰਤਾ ਕਰ, ਯਾਦ ਕਰ।
4. ਵੇਖੋ ਅਰਤੀ ਦਾ ਟੀਕਾ।
5. ਆਸਾ ਦੀ ਵਾਰ, ਮਃ 1 (ਆਦਿ ਗ੍ਰੰਥ, ਪੰਨਾ 463)।

ਕਾਹੇ ਕਾ ਉਪਜਾਇਆ ? ਕਬ ਕਾ ਹੈ ? ਕਬ ਤਕਰ[1] ਰਹੈਗਾ ? ਇਸ ਕੌ ਕਿਸੀ ਨੇ ਭੀ ਨ ਜਾਣਿਆ । 12 । ਪ੍ਰਮੇਸਵਰ ਕੀ ਮਹਿਮਾ ਕਾ ਵਰਨਨ ਕੀਆ । 'ਮਹਿਮਾ' ਕਾ ਕਹਿਣਾ ਭੀ ਆਨੰਦ ਰੂਪੀ ਬ੍ਰਿਖ ਕੇ ਫੂਲ ਹੀ ਹੈ । ਕਾਹੇ ਤੇ, ਫੂਲੋਂ ਹੀ ਤੇ ਤੌ ਫਲ ਹੋਤੇ ਹੈ । ਜਬ ਪ੍ਰਮੇਸਵਰ ਕੀ ਮਹਿਮਾ ਕਰੇਗਾ ਤਬੀ ਤੋ ਪ੍ਰਮੇਸਵਰ ਰੂਪੀ ਫਲ ਕੀ ਪ੍ਰਾਪਤਿ ਹੋਵੇਗੀ, ਸੋਈ ਕਹਿਤੇ ਹੈ ।

## ਪਉੜੀ 13

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ।**
**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ।**
**ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ।**
**ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ।**
**ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ! 13 ।**

ਸੁਰ-ਦੇਵਤਾ, ਨਰ-ਮਾਨੁਖ, ਜਨ-ਰਿਖ[2]—ਇਹ, ਅੰਮ੍ਰਿਤ ਰੂਪ ਜੋ ਤੂ ਹੈ, ਤੇਰੇ ਤਾਈ ਖੋਜਤੇ ਥੇ । ਸੋ ਅੰਮ੍ਰਿਤ ਰੂਪ ਤੂ ਗੁਰੋ ਤੇ ਪਾਇਆ, ਤਬੀ ਤੋ ਪਾਇਆ ਜਬ ਗੁਰੋ ਨੇ ਕ੍ਰਿਪਾ ਕਰੀ । ਗੁਰੋ ਕੀ ਕ੍ਰਿਪਾ ਇਹੀ ਹੈ ਸਚਾ ਜੋ ਤੂੰ ਹੈ, ਉਪਦੇਸ ਦ੍ਵਾਰਾ ਸਿਖ ਕੇ ਮਨ ਵਿਖੇ ਵਸਾਇ ਦੇਤੇ ਹੈਂ । ਜਿਨ ਕੇ ਮਨਿ ਵਿਖੇ ਗੁਰੋ ਨੇ ਤੇਰੇ ਤਾਈ ਵਸਾਇਆ ਸੋ ਭੀ ਤੋ ਉਪਦੇਸ ਕਰਣੇ ਕੌ ਸਮਰਥ ਗੁਰੂ ਹੀ ਹੂਏ । ਜੀਵ ਜੰਤ ਸਭ ਤੇਰੇ ਹੀ ਤੋ ਉਪਜਾਏ ਹੂਏ ਹੈ । ਏਕ ਜੋ ਪੂਰਣ ਭਾਗਵਾਨ ਜੀਵ ਹੈ ਸੋ ਤਿਨ ਕੌ ਦੇਖ ਕਰ ਪ੍ਰਸਣੇ ਕੌ ਆਏ । 'ਪਰਸਣੇ' ਕੋ ਇਹੀ ਅਰਥ ਹੈ ਇਨ ਕੀ ਸੇਵਾ ਕਰੇ, ਇਨ ਤੇ ਉਪਦੇਸ ਗ੍ਰਹਣ ਕਰੇ ਹਮਰੀ ਕਲਿਆਣ ਹੋਵੇਗੀ । ਇਹ ਜਿਨ ਕੀ ਬੁਧਿ ਹੈ ਗੁਰੂਪਦੇਸ[3] ਦ੍ਵਾਰਾ ਤਿਨਕਾ ਲਬੁ, ਲੋਭ, ਅਹੰਕਾਰ ਸਭ ਨਾਸ ਹੋਇ ਗਇਆ । ਤਬ ਸਤਿਗੁਰੋ ਕੌ ਭਲਾ ਭਾਇਆ । ਨਾਨਕ ਕਹਿਤਾ ਹੈ—ਮਹਾਰਾਜ ! ਜਿਸ ਨੇ ਕਿਸੀ ਸਤ ਕਰਮ ਪਰ ਤੂ ਤੁਸਟ[4] ਹੂਆ, ਤਿਸੀ ਨੇ ਤੋ ਅੰਮ੍ਰਿਤ ਰੂਪ ਤੂ ਗੁਰੂਪਦੇਸ ਦ੍ਵਾਰਾ ਪਾਇਆ ਹੈ । 13 ।

ਏਤੇ ਕਰ ਕਰ ਪ੍ਰਮੇਸਵਰ ਰੂਪੀ ਹੀ ਜੋ ਫਲ ਹੈ ਤਿਸ ਕੀ ਪ੍ਰਾਪਤਿ ਕਾ ਵਰਨਨ ਕੀਆ । ਕਿਸੀ ਕੇ ਮਨ ਮੋ ਇਹ ਨ ਉਪਜੇ, ਇਹ ਤੋਂ ਥੋੜੇ ਹੀ ਮੋ ਪ੍ਰਮੇਸਵਰ ਕੀ ਪ੍ਰਾਪਤਿ ਕਹੀ, ਹਮ ਭੀ ਥੋੜੀ ਸੀ ਭਗਤ ਕਰਿ ਕਰਿ ਪ੍ਰਮੇਸਵਰ ਕੋ ਪਾਇ ਲਏਂਗੇ । ਸੋ ਨਹੀ, ਪ੍ਰਮੇਸਵਰ ਕੀ ਪ੍ਰਾਪਤਿ ਹੋਣੇ ਕਾ ਮਾਰਗ ਬਹੁਤੁ ਕਠਨ ਹੈ, ਸੋਈ ਕਹਿਤੇ ਹੈ ।

## ਪਉੜੀ 14

ਭਗਤਾ ਕੀ ਚਾਲ ਨਿਰਾਲੀ ।

1. ਤਕ ।
2. 'ਜਨ ਰਿਖ' ਦੀ ਥਾਂ ਤੇ ਸੈਂ. ਪ. ਲਾ. 2182 ਵਿਚ ਇਥੇ ਪਾਠ ਹੈ—
'ਮੁਨ-ਰਿਖ, ਜਨ-ਭਗਤਾਂ' ਹੈ, ਜੋ ਅਧਿਕ ਉਚਿਤ ਹੈ ।
3. ਗੁਰੂ+ਉਪਦੇਸ਼=ਗੁਰੂ ਦਾ ਉਪਦੇਸ਼ ।
4. ਸੰਤੁਸ਼ਟ, ਪ੍ਰਸੰਨ ।

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ।
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ।
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ। 14।

ਪ੍ਰਮੇਸਵਰ ਕੀ ਪ੍ਰਾਪਤਿ ਵਿਖੇ ਜਿਨ ਕੀ ਭਾਵਨਾ ਹੈ ਤਿਨ ਕਾ ਹੀ ਨਾਮ ਭਗਤ ਹੈ। ਤਿਨ ਕੀ ਚਾਲ ਜਗਤ ਮੈਂ ਨਿਰਾਲੀ ਹੀ ਹੈ। ਕਾਹੇ ਤੇ, ਭਗਤੋਂ ਕਾ ਬਡਾ ਕਠਨ ਮਾਰਗ ਹੈ। ਕੌਣ ਸੀ ਕਠਨਤਾ ? ਲਬੁ, ਲੋਭ, ਅਹੰਕਾਰੁ, ਤ੍ਰਿਸਨਾ - ਇਨ ਕਾ ਤਿਆਗ ਕਰਣਾ, ਅਰੁ ਬਹੁਤੁ ਬੋਲਣਾ ਭੀ ਨਹੀ। ਫੇਰ ਭਗਤੋਂ ਕੀ ਚਾਲ ਕੈਸੀ ਹੈ ? ਖੜਗ ਕੀ ਧਾਰਾ ਤੇ ਭੀ ਤੀਖਣ ਹੈ, ਵਾਲ ਸੇ ਭੀ ਮਹੀਨ ਹੈ, ਇਸੀ ਮਾਰਗ ਸੰਤੋ ਨੇ ਚਲਣਾ ਹੈ। ਜੋ ਖੜਗ ਕੀ ਧਾਰਾ ਪਰ ਚਲੇਗਾ ਸੋ ਤੌ ਕਟਿਆ ਹੀ ਜਾਏਗਾ ਅਰ ਜੋ ਵਾਲ ਪਰ ਚਲੇਗਾ ਸੋ ਗਿਰ ਹੀ ਪੜੇਗਾ। ਇਸ ਮਾਰਗ ਤੇ ਚਲਣਾ ਬਹੁਤ ਕਠਨ ਹੈ। ਇਸ ਕਾ ਇਹੀ ਅਰਥ ਹੈ—ਜੋ ਪ੍ਰੀਤ ਲਗਾਇ ਕਰ ਪੂਰੀ ਉਤਾਰੇਗਾ ਤਬੀ ਤੋ ਪ੍ਰਮੇਸਵਰ ਕੋ ਪਾਵੇਗਾ। ਸੋ ਪ੍ਰੀਤਿ ਕਾ ਪੂਰਾ ਉਤਰਣਾ ਇਹ ਖੜਗ ਕੀ ਧਾਰਾ ਤੇ ਭੀ ਕਠਨ ਹੈ, ਇਸ ਪਰ ਪ੍ਰਮਾਣ ਕਹਿਤੇ ਹੈ। ਇਹ ਭੀ ਸਹਲ ਜੋ ਪਾਰਿ ਸਮੁੰਦ੍ਰ ਚੜਿ ਲੰਕਾ ਪਰਿ ਜਾਣਾ, ਇਹ ਭੀ ਸਹਲ ਜੋ ਭਾਰ ਪਰਬਤ ਪਟਿ ਤਲੀ ਪਰਿ ਜਾਣਾ, ਇਹ ਭੀ ਸਹਲ ਜੋ ਇਕ ਸੰਦੇਸਾ ਖੜਿ ਸੂਰਜ ਨੂੰ ਪਹੁਚਾਣਾ।[1] ਸਭਨਾ ਵਿਚੋਂ ਕਠਨ ਬਿਹਾਰੀ[2] ਨੇਹੁ ਲਾਣਾ ਤੋ ਓੜ[3] ਨਿਬਾਹੁਣਾ। ਇਸ ਪਰ ਸ੍ਰੀ ਗੁਰਦੇਵ ਕਾ ਭੀ ਵਚਨ ਹੈ—'ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ। ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ'।[4] 'ਆਸਕ' ਨਾਮ ਹੈ ਪ੍ਰੀਤਵਾਨ ਕਾ। ਇਹ ਪ੍ਰੀਤ ਕਸੀ ਹੈ ਜੋ ਦੂਸਰੇ ਜਗਤ ਪਦਾਰਥੋ ਕੋ ਜਾਇ ਲਗੈ। ਜਗਤ ਵਿਖੇ ਉਹੀ ਪ੍ਰੀਤਵਾਨ ਚੁਣ ਕਰ ਨਿਕਾਸੀਤਾ[5] ਹੈ ਜੋ ਸਦਾ ਹੀ ਪ੍ਰੀਤਮ ਸਾਥ ਸਮਾਇ ਰਹੇ, ਸਰਬਥਾ[6] ਜਗਤ ਪਦਾਰਥੋਂ ਕਾ ਤਿਆਗ ਹੀ ਕਰ ਕਰ ਸਦਾ ਪ੍ਰਮੇਸਵਰ ਵਿਖੇ ਹੀ ਸਮਾਇ ਜਾਣਾ। ਇਹ ਤੋ ਖੜਗ ਧਾਰਾ ਪਰ ਚਲਣੇ ਤੇ ਭੀ ਕਠਨ ਹੈ ਬਹੁਤ, ਗੁਰ ਕ੍ਰਿਪਾ ਤੇ ਜਿਨੋਂ ਨੇ ਆਪਣਾ ਅਭਿਮਾਨ ਤਿਆਗਿਆ ਹੈ। 'ਵਾਸਨਾ' ਨਾਮ ਹੈ ਮਹਿਮਾ ਕਾ,[7] ਤਿਨ ਵਿਖੇ ਹੀ ਪ੍ਰਮੇਸਵਰ ਕੀ ਮਹਿਮਾ ਸਮਾਈ ਹੈ, ਉਹੀ ਪ੍ਰਮੇਸਵਰ ਵਿਖੇ ਸਮਾਵੇਗੇ।

1. ਇਥੇ ਤਿੰਨ ਪੌਰਾਣਿਕ ਹਵਾਲੇ ਦਿੱਤੇ ਹਨ, ਜਿਵੇਂ ਸ੍ਰੀ ਰਾਮਚੰਦਰ ਦਾ ਲੰਕਾ ਤੇ ਸਮੁੰਦ੍ਰ ਟਪ ਕੇ ਹਮਲਾ ਕਰਨਾ, ਹਨੂਮਾਨ ਦਾ ਸੰਜੀਵਨੀ ਬੂਟੀ ਨਿਮਿਤ ਪਹਾੜ ਦਾ ਇਕ ਹਿੱਸਾ ਹੀ ਚੁਕ ਲਿਆਣਾ ਆਦਿ।
2. ਪ੍ਰਭੂ, ਪਰਮਾਤਮਾ।
3. ਓੜਕ, ਅੰਤ ਤਕ।
3. ਆਸਾ ਦੀ ਵਾਰ, ਮ: 2, (ਆਦਿ ਗ੍ਰੰਥ ਪੰਨਾ 474)।
5. ਕਢੀਂਦਾ ਹੈ।
6. ਬਿਲਕੁਲ, ਪੂਰੇ ਤੌਰ ਤੇ।
7. 'ਕਾ' ਅਸੀਂ ਆਪਣੇ ਪਾਸੋਂ ਪਾਠ ਦੀ ਸਪੱਸ਼ਟਤਾ ਲਈ ਪਾਇਆ ਹੈ।

ਨਾਨਕ ਇਹੀ ਕਹਤਾ ਹੈ—ਭਗਤੋ ਕੀ ਚਾਲਿ ਸਰਬਤੋ ਜੁਗੋ ਵਿਖੇ ਜਗਤ ਤੇ ਨਿਰਾਲੀ ਹੀ ਰਹਿਤੀ ਹੈ । 14 ।

ਫੂਲੋ ਹੀ ਤੇ ਤੋ ਫਲ ਹੋਤੇ ਹੈ । ਲਬੁ, ਲੋਭੁ, ਤ੍ਰਿਸਨਾ ਕਾ ਤਿਆਗ ਕਰਣਾ ਇਹ ਤੋ ਫੂਲੋ ਕਾ ਵਰਨਨ ਕੀਆ । ਜਬ ਲੋਭਾਦਿਕ ਤਿਆਗੇਗਾ, ਤਬੀ ਤੋ ਪ੍ਰਮੇਸਵਰ ਵਿਖੇ ਸਮਾਵੇਗਾ । ਇਹ ਫੂਲ ਕਾ ਵਰਨਨ ਕੀਆ, ਫੂਲ ਫਲ ਤਬੀ ਤੋ ਹੋਵਹਿਗੇ ਜੋ ਬ੍ਰਿਖ ਕੋ ਜਲ ਮਿਲੇਗਾ । ਅਬ ਜਲ ਕਾ ਵਰਨਨ ਹੋਤਾ ਹੈ ।

### ਪਉੜੀ 15

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ।**
**ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ।**
**ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ।**
**ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰ ਦੁਆਰੈ ਸੁਖੁ ਪਾਵਹੇ ।**
**ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ । 15 ।**

ਪ੍ਰਮੇਸਵਰ ਕੇ ਆਗੇ ਬੇਨਤੀ ਕਰਣੀ, ਹੇ ਸ੍ਵਾਮੀ ! ਜੈਸੇ ਹਮ ਕੋ ਚਲਾਵੈਗਾ ਹਮ ਤੈਸੇ ਚਲੇਗੇ । ਮਹਾਰਾਜ ! ਤੇਰੇ ਗੁਣ ਤੋ ਅਪਾਰ ਹੈ, ਹਮ ਅਲਪ[1] ਜੀਵ ਤੇਰੇ ਗੁਣੋ ਕੌ ਕੈਸੇ ਜਾਣਹਿ । ਮਹਾਰਾਜ ! ਹਮ ਕੌ ਜਿਸ ਮਾਰਗ ਲਗਾਵੋਗੇ ਹਮ ਤਿਸੀ ਮਾਰਗ ਲਗੇਗੇਂ । ਮਹਾਰਾਜ ! ਕ੍ਰਿਪਾ ਕਰ ਕਰ ਜਿਸ ਕੌ ਤੂੰ ਆਪਣੇ ਨਾਮ ਵਿਖੇ ਲਗਾਵਤਾ ਹੈ ਸੋ ਤੇਰਾ ਹੀ ਅਰਾਧਨ ਕਰਤੇ ਰਹਿਤੇ ਹੈਂ । 'ਬਿਨਾ ਗੁਰੂ ਮੁਕਤਿ ਨਹੀ'—ਜਿਨ ਕੋ ਤੂੰ ਇਹ ਆਪਣੀ ਕਥਾ ਸੁਣਾਵਤਾ ਹੈ, ਤੇਰੀ ਪ੍ਰਾਪਤਿ ਕਾ ਦ੍ਵਾਰਾ ਜੋ ਗੁਰ ਹੈ, ਉਹੀ ਗੁਰੋ ਕੀ ਸਰਣਿ ਕੋ ਪ੍ਰਾਪਤਿ ਹੋਇ ਕਰ ਸੁਖ ਪਾਵਤੇ ਹੈ, ਆਵਾਗੌਣ ਤੇ ਰਹਿਤ ਹੋਤੇ ਹੈ । ਨਾਨਕ ਇਹੀ ਕਹਿਤਾ ਹੈ—ਹੇ ਸਚੇ ਸਾਹਿਬ ! ਜੈਸੇ ਤੇਰੇ ਤਾਂਈ ਭਾਵਤਾ ਹੈ, ਹਮ ਤੈਸੇ ਹੀ ਚਲੇਗੇ । ਪ੍ਰਮੇਸਵਰ ਕੇ ਆਗੇ ਬੇਨਤੀ ਕਰਣੀ ਇਹੀ ਜਲ ਅਨੰਦ ਰੂਪੀ ਬ੍ਰਿਖ ਕੌ ਪੁਸਟ ਕਰੇਗਾ, ਤਬੀ ਪ੍ਰਮੇਸਵਰ ਫਲ ਕੀ ਪ੍ਰਾਪਤਿ ਹੋਵੇਗੀ । 15 । ਅਬ ਫੇਰ ਫਲੋਂ ਕਾ ਵਰਨਨ ਹੋਤਾ ਹੈ ।

### ਪਉੜੀ 16

**ਏਹੁ ਸੋਹਿਲਾ ਸਬਦੁ ਸੁਹਾਵਾ ।**
**ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ।**
**ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ।**
**ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ।**
**ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ । 16 ।**

'ਸਾਦੀ'[2] ਕਾ ਜੋ ਸਬਦੁ ਹੈ ਤਿਸ ਕਾ ਨਾਮ 'ਸੋਹਲਾ' ਹੈ । ਜਬ ਪ੍ਰਮੇਸਵਰ ਕੇ ਆਗੇ

---

1. ਤੁਛ, ਮਾੜੇ, ਹਲਕੇ ।
2. ਖੁਸ਼ੀ, ਪ੍ਰਸੰਨਤਾ ।

ਬੇਨਤੀ ਕਰੋਗਾ ਤਬ ਮੇਰੇ ਤਾਂਈ ਗੁਰੋ ਕੀ ਪ੍ਰਾਪਤਿ ਹੋਵੇਗੀ । ਗੁਰ ਕ੍ਰਿਪਾ ਤੇ ਪ੍ਰਮੇਸਵਰ ਕੀ ਪ੍ਰਾਪਤਿ ਹੋਵੇਗੀ, ਇਹੀ ਬਡੀ ਸਾਦੀ ਹੈ । ਇਹ ਸਬਦ ਤੋ ਸੋਹਲਾ ਹੈ. ਸਭ ਕੇ ਮਨ ਮੋ ਸੁਹਾਵਤਾ ਹੈ । ਸਬਦ ਸੁਹਾਵਾ ਸਦਾ ਸੋਹਿਲਾ ਹੈ ਸੋ ਸਤਿਗੁਰੂ ਨੇ ਸੁਣਾਇ ਦੀਆ ਹੈ । ਇਹ ਸੋਹਿਲਾ ਤਿਨ ਕੈ ਹੀ ਮਨ ਵਸਿਆ ਹੈ ਜਿਨ ਕੋ ਧੁਰ ਸੋ ਲਿਖਿਆ ਆਇਆ ਹੈ । ਧੁਰ ਸੋ ਲਿਖੇ ਕਾ ਇਹੀ ਅਰਥ ਹੈ—ਅਨੇਕ ਜਨਮੋ ਵਿਖੇ ਜਿਨੋ ਨੇ ਪ੍ਰਮੇਸਵਰ ਪ੍ਰੀਤਿ ਅਰਥ ਉਤਮ ਕਰਮ ਕੀਏ ਹੋਤੇ ਹੈ ਤਿਨ ਕੇ ਹੀ ਮਨ ਵਿਖੇ ਵਸਤਾ ਹੈ, ਔਰ ਕੇ ਮਨ ਵਿਖੇ ਵਸਤਾ ਹੀ ਨਹੀਂ, ਸੋਈ ਕਹਿਤੇ ਹੈ । ਏਕ ਕਰਮ ਹੀਨ ਲੋਕ ਬਹੁਤੁ ਹੀ ਜਗਤ ਵਿਖੇ ਬਾਤਾ ਕਰਤੇ ਫਿਰਤੇ ਹੈ—ਸੁਰਗ ਐਸੇ ਹੈ । ਇਨ ਬਾਤੋ ਤੇ ਪ੍ਰਮੇਸਵਰ ਕਬ ਹੀ ਕਿਨੇ ਨਹੀ ਪਾਇਆ । ਨਾਨਕ ਇਹੀ ਕਹਿਤਾ ਹੈ—ਸੋਹਿਲਾ ਜੋ ਸਬਦ ਹੈ ਸੋ ਸਤਿਗੁਰੂ ਨੇ ਹੀ ਸੁਣਾਇਆ ਹੈ । ਗੁਰੋ ਕੇ ਵਚਨ ਹੀ ਪ੍ਰਮੇਸਵਰ ਫਲ ਕੀ ਪ੍ਰਾਪਤਿ ਕੇ ਫੂਲ ਹੈ । 16 । ਅਬ ਫੇਰ ਫਲ ਕਾ ਵਰਨਨ ਹੋਤਾ ਹੈ ।

## ਪਉੜੀ 17

**ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ।**
**ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ।**
**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ।**
**ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ।**
**ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ । 17 ।**

ਪਵਿਤ੍ਰ ਤਬੀ ਹੋਵੇਗਾ ਜਬ ਪ੍ਰਮੇਸਵਰ ਕੀ ਪ੍ਰਾਪਤਿ ਹੋਵੇਗੀ । ਪ੍ਰਮੇਸਵਰ ਕੀ ਪ੍ਰਾਪਤਿ ਤਬੀ ਹੋਵੇਗੀ ਜਬ ਗੁਰੂਪਦੇਸ[1] ਦ੍ਵਾਰਾ ਹਰਿ ਨਾਮ ਜਪੇਗਾ । ਬਿਨਾ ਗੁਰੂਪਦੇਸ ਜੋ ਇਹ ਜਪ, ਤਪ, ਸੰਜਮਾਦਿਕ[2] ਕਰਤਾ ਹੈ ਸੋ ਤਿਸ ਕਾ ਕਰਣਾ ਵਿਅਰਥ ਹੀ ਹੈ । ਸਰਬ ਸਾਸਤ੍ਰ, ਪੁਰਾਣ ਕਾ ਵਚਨ ਹੈ—ਦੇਵ ਜੋ ਪ੍ਰਮੇਸਵਰ ਹੈ, ਤਿਸ ਵਿਖੇ ਜਿਸ ਕੀ ਪਰਮ ਭਗਤਿ ਹੈ ; ਜੈਸੀ ਪ੍ਰਮੇਸਵਰ ਵਿਖੇ ਭਗਤਿ ਹੈ ਤੈਸੀ ਗੁਰੋ ਵਿਖੇ ਭੀ ਹੈ । ਤਿਸੀ ਮਹਾਤਮਾ ਕੋ ਏਥੇ ਅਰਥ ਪ੍ਰਕਾਸਤੇ ਹੈ ਔਰ ਕਿਸੀ ਕੋ ਪ੍ਰਕਾਸਤੇ ਹੀ ਨਹੀ । ਅਰਥ ਪ੍ਰਕਾਸ ਕਾ ਇਹੀ ਹੈ—ਗੁਰ ਭਗਤ ਹੀ ਕ੍ਰਿਤਾਰਥ[3] ਹੋਤੇ ਹੈ, ਔਰ ਕੋਈ ਭੀ ਨਹੀ ਹੋਤਾ । ਪਵਿਤ੍ਰ ਸਬਦ ਪ੍ਰਮੇਸਵਰ ਕੀ ਪ੍ਰਾਪਤਿ ਕੋ ਜਾਣਾਵਤਾ ਹੈ । ਉਹੀ ਜਨ ਪਵਿਤ੍ਰ ਹੂਏ, ਪ੍ਰਮੇਸਵਰ ਕੀ ਪ੍ਰਾਪਤਿ ਤਿਨ ਕੋ ਹੀ ਹੂਈ ਜਿਨੋ ਨੇ ਗੁਰੂ ਉਪਦੇਸ ਦ੍ਵਾਰਾ ਹਰਿ ਭਜਨ ਕੀਆ ਤਿਨ ਕੀ ਮਾਤਾ ਭੀ ਪਵਿਤ੍ਰ ਹੂਈ, ਪਿਤਾ ਭੀ ਪਵਿਤ੍ਰ ਹੂਆ ; ਇਨੋ ਸੰਜੁਗਤਿ[4] ਤਿਨ ਕੀ ਸੰਗਤਿ ਕਰਣੇ ਵਾਲੇ ਭੀ ਪਵਿਤ੍ਰ ਹੂਏ । ਸਬਾਇਆ, ਕਿਆ ਕਹੀਏ, ਭਜਨਵਾਨੋ ਨੇ ਇਹ ਸਭੀ ਕ੍ਰਿਤਾਰਥ[5] ਕੀਏ । ਇਸ ਕਥਾ ਕੋ ਕਹਿਣੇ ਵਾਲੇ ਭੀ ਪਵਿਤ੍ਰ ਹੂਏ, ਸੁਣਨੇ ਵਾਲੇ ਭੀ ਪਵਿਤ੍ਰ

1. ਗੁਰੂ+ਉਪਦੇਸ਼=ਗੁਰੂ ਦਾ ਉਪਦੇਸ਼ ।
2. ਸੰਜਮ ਆਦਿਕ ।
3. ਮਨੋਰਥ ਵਿਚ ਸਫਲ ।
4 ਸੰਯੁਕਤ, ਸਹਿਤ ।
5. ਮਨੋਰਥ ਵਿਚ ਸਫਲ ।

ਹੂਏ । ਇਹ ਪ੍ਰਸੰਗ ਦੂਸਰੇ ਕੇ ਮਨਿ ਵਿਖੇ ਵਸਾਵਣੇ ਵਾਲੇ ਭੀ ਪਵਿਤ੍ਰ ਹੂਏ। ਨਾਨਕ ਇਹੀ ਕਹਿਤਾ ਹੈ—ਜਿਨੋ ਨੇ ਗੁਰੂ ਉਪਦੇਸ ਦ੍ਵਾਰਾ ਹਰਿ ਭਜਨ ਕੀਆ ਹੈ ਉਹੀ ਪਵਿਤ੍ਰ ਹੂਏ, ਔਰ ਕੋ ਪਵਿਤ੍ਰ ਹੋਣਾ ਬਹੁਤ ਦੂਰ ਹੈ। ਇਹ ਫਲ ਕੀ ਪ੍ਰਾਪਤਿ ਕਹੀ। 17। ਜੋ ਬ੍ਰਿਖ ਕੇ ਪਤ੍ਰ, ਫੂਲ ਝੜਤੇ ਹੈ ਤਿਨ ਕੌ ਦੂਰ ਕਰ ਦੀਜੀਤਾ ਹੈ, ਅਰ ਜੋ ਸਾਥ ਲਗੇ ਹੂਏ ਹੈ ਤਿਨ ਕੀ ਰਖਿਆ ਕਰੀਤੀ ਹੈ। ਅਬ ਇਸੀ ਕਾ ਵਰਨਨ ਹੋਤਾ ਹੈ।

### ਪਉੜੀ 18

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ।**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ।**
**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ।**
**ਮੰਨਿ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ।**
**ਕਹੈ ਨਾਨਕੁ ਗੁਰਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ।18।**

ਜਿਨੋ ਨੇ ਹਰਿ ਭਜਨ ਕੀ ਮਹਿਮਾ ਸ੍ਰਵਣ ਕਰੀ, ਸੁਣ ਕਰ ਕੈ ਸੰਦੇਹੁ ਉਪਜਿਆ—ਕਿਆ ਜਾਣੀਏ ਇਹ ਸਚੁ ਹੈ, ਵਾ ਝੂਠੁ ਹੈ। ਹਰਿ ਨਾਮ ਕੋ ਛੋਡ ਕਰਿ ਔਰ ਔਰ ਹੀ ਕਰਮ ਲਾਗੇ ਕਰਣੇ। ਹਰਿ ਨਾਮ ਕੀ ਮਹਿਮਾ ਸੁਣ ਕਰਿ ਤਿਸੀ ਵਿਖੇ ਤਤਪਰ ਹੋਇ ਜਾਣਾ, ਸੰਤੋਖੀ ਹੋਣਾ, ਇਸੀ ਕਾ ਨਾਮ 'ਸਹਜ' ਹੈ। ਕਰਮੋ ਕੇ ਕਰਣੇ ਤੇ ਉਪਜੇਗਾ, ਅਰ ਸਹਜ ਬਿਨਾ ਸੰਦੇਹ ਭੀ ਨ ਜਾਏਗਾ। ਜਗਤ ਕੇ ਲੋਕ ਅਨੇਕ ਹੀ ਕਰਮ ਕਮਾਇਗੇ,ਬਿਨਾ ਹਰਿ ਭਜਨ ਸੰਸਾ ਕਿਸੀ ਕਾ ਹੀ ਨ ਗਇਆ। ਇਸ ਪਰ ਗੀਤਾ ਮੇ ਪ੍ਰਮੇਸਵਰ ਕਾ ਹੀ ਵਚਨ ਹੈ—ਸੰਸੈ ਵਾਨ ਪੁਰਖ ਲੋਕ ਪਰਲੋਕ ਦੋਨੋ ਕੌ ਹੀ ਨਾਸ ਕਰ ਡਾਰਤਾ ਹੈ ਇਹ ਤੋ ਆਨੰਦ ਕੇ ਪਤ੍ਰ, ਫੂਲ ਝੜ ਪੜੇ,ਇਨ ਕਾ ਤਿਆਗ ਹੀ ਕਰਣਾ ਜੋਗ ਹੈ। ਜੋ ਰਖਣੇ ਜੋਗ ਹੈ ਅਬ ਤਿਨ ਕਾ ਵਰਨਨ ਹੋਤਾ ਹੈ। ਤਿਨ ਕਾ ਪ੍ਰਸਨ ਹੈ—ਮਹਾਰਾਜ ! ਸੰਸੈ ਤੇ ਜੀਵ ਮਲੀਨ ਹੋਤਾ ਰਹਿਤਾ ਹੈ, ਸੰਸੈ ਕੋਣ ਸੰਜਮ ਕਰਣੇ ਤੇ ਜਾਏ ? ਤਿਸ ਕਾ ਉਤਰ ਹੈ—ਸਬਦਿ ਵਿਖੇ ਲਾਗਾਇ ਕਰ ਮਨ ਕੌ ਧੋਵਹੁ, ਹਰਿ ਸਾਥ ਚਿਤੁ ਲਗਾਇ ਰਹੁ। ਨਾਨਕ ਇਹੀ ਕਹਿਤਾ ਹੈ—'ਸਹਜ' ਜੋ ਹੈ ਸੰਤੋਖ, ਸੋ ਗੁਰ ਕ੍ਰਿਪਾ ਤੇ ਹੀ ਪ੍ਰਾਪਤਿ ਹੋਵੇਗਾ। ਇਹ ਸੰਸੈ ਤਬੀ ਜਾਏਗਾ। ਤਾਂ ਤੇ ਗੁਰੋ ਕੀ ਹੀ ਆਗਿਆ ਮੇ ਚਲੋ। ਸੰਸੈ ਦੂਰ ਕਰਣੇ ਕਾ ਅਰ ਪ੍ਰਮੇਸਵਰ ਕੀ ਪ੍ਰਾਪਤਿ ਕਾ ਇਹੀ ਫੂਲ ਹੈ। 18।

ਬਾਹਰ ਤੇ ਜੋ ਗੁਰ ਭਗਤ ਬਣ ਬੈਠਾ ਹੈ ਅਰ ਅੰਦਰ ਸੇ ਮਨ ਤੇ ਚਾਹਤਾ ਹੈ ਜਗਤ ਪਦਾਰਥੋਂ ਕੋ, ਸੋ ਭਗਤ ਤੋ ਕਿਸੀ ਕਾਮ ਕਾ ਹੀ ਨਹੀ। ਸੋਈ ਕਹਿਤੇ ਹੈ।

### ਪਉੜੀ 19

**ਜੀਅਹੁ ਮੈਲੇ ਬਾਹਰਹੁ ਨਿਰਮਲ।**
**ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ।**
**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ।**
**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ।**
**ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ।19।**

ਜਿਨ ਕਾ ਮਨ ਚਾਹਤਾ ਹੈ ਜਗਤ ਪਦਾਰਥੋਂ ਕੋ ਅਰ ਬਾਹਰ ਸੋ ਭਗਤ ਕਾ ਸ੍ਵਾਂਗ ਧਰ ਬੈਠੇ ਹੈ, ਐਸੇ ਪੁਰਖ ਆਪਣਾ ਜਨਮ ਜੂਏ ਮੇ ਹੀ ਹਾਰਿ ਗਏ । 'ਜੀਅਹੁ ਮੈਲੇ ਬਾਹਰਹੁ ਨਿਰਮਲ' ਇਹ ਜੋ ਦੋ ਵਾਰ ਕਹਾ ਹੈ, ਇਸ ਕਾ ਇਹੀ ਅਰਥ ਹੈ । ਇਹ ਸਤਿ ਹੀ ਹੈ, ਇਸ ਮੇ ਕਛੁ ਭੀ ਸੰਦੇਹੁ ਨਹੀ । ਇਹ ਤ੍ਰਿਸਨਾ ਹੀ ਜਗਤ ਕੋ ਬਡਾ ਰੋਗੁ ਲਗਾ ਹੈ, ਇਸੀ ਤੇ ਜੀਵੋਂ ਨੇ ਮਰਣਾ ਵਿਸਾਰ ਦੀਆ ਹੈ ਤਬੀ ਤੌ ਜਗਤ ਪਦਾਰਥੋ ਕੋ ਚਾਹਤੇ ਹੈ । ਚਾਰੋ ਵੇਦ ਪ੍ਰਮੇਸਵਰ ਕੇ ਵਚਨ ਹੈ, ਤਿਨ ਵਿਖੇ ਸਰਬੋਤਮ ਨਾਮ ਹੀ ਹੈ । ਤਿਸੀ ਕੋ ਤੌ ਜੀਵ ਸੁਣਤੇ ਹੀ ਨਹੀ, ਵੇਤਾਲਿਓ ਕੀ ਨਿਆਈ ਪੜੇ ਫਿਰਤੇ ਹੈਂ । ਜਿਨ ਕੋ ਭੂਤ ਲਾਗਤਾ ਹੈ ਤਿਨ ਕਾ ਨਾਮ 'ਵੇਤਾਲੇ' ਹੈ । ਸੋ ਜਗਤ ਕੋ ਲੋਭ ਰੂਪੀ ਭੂਤੁ ਲਾਗਤਾ ਹੈ ਤਬੀ ਤੌ ਨਾਮ ਵਿਖੇ ਰੁਚਿ ਨਹੀ ਕਰਤੇ ਹੈਂ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਸਚਾ ਜੋ ਪ੍ਰਮੇਸਵਰ ਕਾ ਨਾਮ ਹੈ ਤਿਸ ਕੌ ਜਿਨੋ ਨੇ ਤਿਯਾਗ ਦੀਆ ਹੈ ਅਰ ਝੂਠੇ ਜਗਤ ਪਦਾਰਥੋ ਕੋ ਲਗਾ ਹੈ, ਐਸੇ ਪੁਰਖ ਜਨਮ ਜੂਏ ਮੇ ਹੀ ਹਾਰ ਗਏ । ਇਹ ਭੀ ਆਨੰਦ ਰੂਪੀ ਬ੍ਰਿਖ ਕੇ ਪਤ੍ਰ ਝੜੇ, ਇਨ ਕਾ ਤਿਆਗ ਹੀ ਕਰਣਾ ਯੋਗ ਹੈ । 19 । ਜਿਨ ਕਾ ਗ੍ਰਹਣ ਕਰਣਾ ਜੋਗ ਹੈ ਅਬ ਤਿਸ ਫਲੋਂ ਕਾ ਵਰਨਨ ਹੋਤਾ ਹੈ ।

### ਪਉੜੀ 20

**ਜੀਅਹੁ ਨਿਰਮਲ ਬਾਹਰਹੁ ਨਿਰਮਲ ।**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ।**
**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ।**
**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ।**
**ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ । 20 ।**

ਜੋ ਮਨ ਵਿਖੇ ਤੌ ਹਰਿ ਨਾਮ ਜਪਤਾ ਹੈ ਅਰ ਬਾਹਰ ਸੋ ਜਗਤ ਜੰਜਾਲ ਕਾ ਤਿਆਰ ਕੀਆ ਹੈ, ਅਰ ਸਤਿਗੁਰ ਤੇ ਜੋ ਪ੍ਰਮੇਸਵਰ ਸੰਬੰਧਿਨੀ ਕਥਾ ਸ੍ਰਵਣ ਕਰੀ ਹੈ ਤਿਸੀ ਕੋ ਕਰਤੇ ਹੈ, ਤਿਨ ਕੋ ਝੂਠ ਕੀ ਸੋਇ ਭੀ ਨਹੀ ਪਹੁਚਤੀ । ਤਿਨ ਕੇ ਮਨ ਕੀ ਬ੍ਰਿਤ[1] ਹੈ ਸੋ ਸਤਿਗੁਰੂ ਪ੍ਰਮੇਸਵਰ ਵਿਖੇ ਹੀ ਸਮਾਇ ਰਹੀ ਹੈ । ਸੋਈ ਤੇ ਅੰਤਰਿ ਬਾਹਰਿ ਨਿਰਮਲ ਹੈ, ਤਿਨੋ ਨੇ ਹੀ ਆਪਨਾ ਜਨਮੁ ਰਤਨੁ ਸਵਾਰਿਆ ਹੈ । ਜਿਨੋ ਨੇ ਜਨਮ ਸਵਾਰਿਆ ਹੈ ਸੋਈ ਭਲੇ ਵਣਜਾਰੇ ਹੈ । ਨਾਨਕ ਇਹੀ ਕਹਿਤੇ ਹੈ—ਗੁਰ ਕ੍ਰਿਪਾ ਤੇ ਜਿਨ ਕਾ ਮਨੁ ਨਿਰਮਲੁ ਹੂਆ ਹੈ ਸੋ ਸਦਾ ਹੀ ਗੁਰੋ ਕੇ ਸਾਥ ਹੀ ਵਸਤੇ ਹੈ ਅਰੁ ਜੋ ਗੁਰੋ ਕਾ ਸੰਗ ਛੋਡ ਕਰ ਦੂਸਰੀ ਜਗਾ ਚਲੇ ਜਾਤੇ ਹੈ ਸੋ ਨਿਰਮਲ ਨਹੀਂ ਹੂਏ । ਇਹ ਆਨੰਦ ਕੇ ਫੂਲੋ ਕਾ ਵਰਨਨ ਹੂਆ । ਇਹ ਫੂਲੋ ਕੋ ਹੀ ਤੌ ਪ੍ਰਮੇਸਵਰ ਰੂਪੀ ਫਲ ਲਾਗੇਗਾ । ਅਰੁ ਜੋ ਗੁਰੋ ਕੋ ਛੋਡ ਕਰਿ ਖਾਹਿਸ[2] ਕੇ ਮਾਰੇ ਹੂਏ ਚਲੇ ਗਏ, ਸੋ ਫੂਲ ਝੜ ਪੜੇ, ਤਿਨ ਕੋ ਫਲ ਨ ਹੋਵੇਗਾ । 20 । ਔਰ ਭੀ ਫੂਲੋਂ ਕਾ ਵਰਨਨ ਹੋਤਾ ਹੈ ।

### ਪਉੜੀ 21

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ।**

---

1. ਬਿਰਤੀ, ਹਾਲ, ਸਥਿਤੀ ।
2. ਇੱਛਾ, ਤ੍ਰਿਸ਼ਨਾ ।

ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ।
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ।
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ।
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ । 21 ।

ਜੇ ਕੋ ਸਿਖ ਗੁਰੋ ਸਾਥ ਸਨਮੁਖ ਹੋਵੈ ਸੋ ਆਪਣੇ ਮਨ ਕਰ ਕਰ ਸਦਾ ਗੁਰੋ ਕੇ ਸਾਥ ਰਹੇ, ਗੁਰੋ ਕੇ ਵਚਨ ਆਪਣੇ ਹ੍ਰਿਦੇ ਵਿਖੇ ਜਪੇ । ਗੁਰੋ ਕੇ ਇਹੀ ਵਚਨ ਹੈ---ਆਤਮਾ ਜੋ ਪ੍ਰਮੇਸਵਰ ਹੈ ਸੋ ਤੋ ਤੇਰਾ ਆਪੁਣਾ ਆਪ ਹੀ ਹੈ, ਇਸੀ ਕੋ ਆਪਣੇ ਹ੍ਰਿਦੇ ਵਿਖੇ ਸਮਾਲ[1] । ਜਿਸ ਸਿਖ ਨੇ ਆਪਣਾ ਅਭਿਮਾਨ ਤਿਆਗਿਆ, ਸਦਾ ਗੁਰੋ ਕੋ ਹੀ ਆਸ੍ਰੈ ਕੀਆ, ਬਿਨਾ ਗੁਰੂ ਦੂਸਰੇ ਕੋ ਨਹੀ ਜਾਣਤਾ । ਨਾਨਕ ਇਹੀ ਕਹਿਤਾ ਹੈ—ਸੰਤੋਂ ਸ੍ਰਵਣ ਕਰੋ, ਸੋਈ ਸਿਖ ਗੁਰੋ ਕੇ ਸਨਮੁਖ ਹੂਆ ਹੈ, ਸੋਈ ਸਿਖ ਪ੍ਰਮੇਸਵਰ ਫਲ ਕਾ ਫੂਲ ਹੈ । 21 । ਜੋ ਫੂਲ ਗਿਰ ਪੜਾ ਹੈ ਅਬ ਫੇਰ ਤਿਸ ਕਾ ਵਰਨਨ ਹੋਤਾ ਹੈ ।

## ਪਉੜੀ 22

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ।
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ।
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ।
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ।
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ । 22 ।

ਵਿਵੇਕਵਾਨ ਪੁਰਖੋ ਕੋ ਜਾਇ ਕਰ ਪੂਛ ਲੀਜੀਏ, ਔਰ ਕਹੀ ਭੀ ਮੁਕਤਿ ਤੋ ਨ ਪਾਵੇਗਾ । ਜੋ ਅਨੇਕ ਜਨਮ ਪਾਵੇਗਾ ਤੋ ਭੀ ਗੁਰੂ ਬਿਨਾ ਮੁਕਤਿ ਨ ਪਾਵੇਗਾ । ਇਹ ਤੋ ਫੂਲ ਝੜ ਪੜਾ, ਇਸ ਕੋ ਤੋ ਫਲ ਨ ਹੋਵੇਗਾ । ਜੋ ਨਵਾ ਫੂਲ ਨਿਕਸਾ ਹੈ ਅਬ ਤਿਸ ਕਾ ਵਰਨਨ ਹੋਤਾ ਹੈ । ਫੇਰ ਕਿਸੀ ਜਨਮ ਵਿਖੇ ਜਬ ਗੁਰੋ ਕੇ ਹੀ ਚਰਨਨ ਪਰ ਗਿਰੇਗਾ, ਤਬ ਗੁਰੂਪਦੇਸ[2] ਦ੍ਵਾਰਾ ਮੁਕਤਿ ਪਾਵੇਗਾ । ਨਾਨਕ ਕਹਿਤਾ ਹੈ---ਵੀਚਾਰ ਕਰ ਕਰ ਦੇਖ ਲੀਜੀਏ, ਬਿਨਾ ਸਤਿਗੁਰ ਮੁਕਤਿ ਕਹੀ ਭੀ ਤੋ ਨ ਪਾਵੇਗਾ । 22 । ਅਬ ਫਰ ਪ੍ਰਤਿਸਾਖਾ ਕਾ ਵਰਨਨ ਹੋਤਾ ਹੈ ।

## ਪਉੜੀ 23

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ।
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿੰਗਪਾਣੀ ।
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ । 23 ।

---

1. ਯਾਦ ਕਰ, ਸਿਮਰਨ ਕਰ ; ਸੰਭਾਲ ।
2. ਗੁਰੂ+ਉਪਦੇਸ, ਗੁਰੂ ਦਾ ਉਪਦੇਸ਼ ।

ਹੇ ਸਤਿਗੁਰੂ ਕੇ ਪਿਆਰਿਓ, ਸਿਖੋ ! ਤੁਮ ਆਣ[1] ਕਰਿ ਸਰਬ ਬਾਣੀਓ ਤੇ ਉਤਮ ਜੋ ਸਤਿਗੁਰੁ ਕੀ ਬਾਣੀ ਹੈ ਤਿਸ ਕੋ ਗਾਨ ਕਰੋ । ਜਿਸ ਨੇ ਅਨੇਕ ਜਨਮੋ ਵਿਖੇ ਪ੍ਰਮੇਸਵਰ ਪ੍ਰੀਤ ਅਰਥ ਉਤਮ ਕਰਮ ਕੀਏ ਹੋਤੇ ਹੈਂ, ਤਿਨ ਪਰ ਹੀ ਪ੍ਰਮੇਸਵਰ ਕੀ ਨਦਰਿ ਹੋਤੀ ਹੈ, ਤਿਨ ਕੇ ਹ੍ਰਿਦੇ ਵਿਖੇ ਸਚੀ ਬਾਨੀ ਸਮਾਵਤੀ ਹੈ । 'ਨਾਨਕ ਨਦਰੀ ਕਰਮੀ ਦਾਤਿ'[2] ਨਦਰੀ ਜੋ ਹੈ ਨਦਰ ਕਰਣੇ ਵਾਲਾ ਪ੍ਰਮੇਸਵਰ, ਤਿਸ ਕੀ ਨਦਰ ਕਾ ਜੋ ਹੋਣਾ ਹੈ, ਸੋ ਕਰਮੋ ਕੀ ਦਾਤਿ ਹੈ । ਹੇ ਸਤਿਗੁਰੂ ਕੇ ਸਿਖੋ ! ਤੁਮ ਸਦਾ ਹੀ ਹਰਿ ਰੰਗ ਵਿਖੇ ਹੀ ਰਹੋ । ਸਾਰੰਗ ਧਨਖ ਕੇ ਧਾਰਣੇ ਵਾਲਾ ਜੋ ਵਿਸਨ ਪ੍ਰਮਾਤਮਾ ਹੈ ਤਿਸੀ ਕਾ ਨਾਮ ਜਪੋ । ਇਹੀ ਅੰਮ੍ਰਿਤ ਹੈ, ਤਿਸੀ ਕੋ ਪੀਤੇ ਰਹੋ । ਨਾਨਕ ਇਹੀ ਕਹਿਤਾ ਹੈ--- ਇਹ ਜੋ ਸਚੀ ਬਾਣੀ ਹੈ ਇਸੇ ਸਦਾ ਹੀ ਗਾਵਤੇ ਰਹੋ । 23 ।

ਪਉੜੀ 24

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ।**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ।**
**ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ।**
**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ।**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ।**
**ਕਹੈ ਨਾਨਕੁ ਸਤਿਗਰੂ ਬਾਝਹ ਹੋਰ ਕਚੀ ਬਾਣੀ । 24 ।**

ਗੁਰੂ ਅਮਰਦਾਸ ਕਹਿਤੇ ਹੈ—ਮੈ ਵਾਰੰਵਾਰ ਇਹੀ ਕਹਿਤਾ ਹੋ---ਸਤਿ ਪੁਰਖ ਕਾ ਗਿਆਤਾ ਜੋ ਗੁਰੂ ਹੈ ਤਿਸ ਬਿਨਾ ਔਰ ਸਭ ਕਚੀ ਬਾਣੀ ਹੈ । ਤਿਸ ਬਾਣੀ ਕੇ ਕਹਿਣੇ ਵਾਲੇ ਭੀ ਸਭ ਕਚੇ ਹੀ ਹੈਂ, ਸੁਣਨੇ ਵਾਲੇ ਭੀ ਸਭ ਕਚੇ ਹੀ ਹੈ । ਕਚਿਓ ਨੇ ਹੀ ਕਹ ਕਰ ਤਿਸ ਕਾ ਅਰਥ ਭੀ ਕੀਆ ਹੈ । ਕਚਿਓ ਗੁਰੂਓਂ ਕੇ ਜੋ ਸਿਖ ਹੈ ਸੋ ਨਿਤ ਹੀ ਰਸਨਾ ਤੇ ਹਰਿ ਹਰਿ ਕਹਤੇ ਭੀ ਹੈ ਤੋ ਭੀ ਕਹਿਣੇ ਕੋਂ ਕਛੁ ਭੀ ਨਹੀਂ ਜਾਣਤੇ । ਕਾਹੇ ਤੇ, 'ਕਾਚੇ ਗੁਰ ਤੇ ਮੁਕਤਿ ਨ ਹੂਆ' ।[3] ਜੋ ਹਰਿ ਹਰਿ ਨਾਮ ਕੋ ਜਾਣਤੇ ਤੋ ਮੁਕਤਿ ਹੋਇ ਜਾਤੇ ਹੈ । ਕਾਚੇ ਗੁਰੂ ਕਾ ਉਪਦੇਸ ਕਿਸੀ ਕੋ ਲਾਗਤਾ ਹੀ ਨਹੀ, ਤਬੀ ਤੋ ਹਰਿ ਨਾਮ ਕੋਂ ਨਹੀਂ ਜਾਣਤੇ । ਜਿਨ ਕਾ ਚਿਤੁ ਮਾਇਆ ਨੇ ਹਰਿ ਲੀਆ ਹੈ ਸੋ ਸਦਾ ਕੁਬਾਣੀ ਹੀ ਬਕਤੇ ਹੈ । ਤਾਂ ਤੇ ਨਾਨਕ ਇਹੀ ਕਹਿਤਾ ਹੈ---ਸਤਿ ਪੁਰਖ ਕਾ ਗਿਆਤਾ ਜੋ ਗੁਰੂ ਹੈ ਤਿਸ ਬਿਨਾ ਔਰ ਸਭ ਕਚੀ ਹੀ ਬਾਣੀ ਹੈ । ਕਚੀ ਬਾਣੀ ਵਾਲੇ ਆਨੰਦ ਬ੍ਰਿਖ ਕੇ ਪਤ, ਫਲ ਝੜੇ ਪੜੇ । ਇਹ ਤੋਂ ਅਰੜੀ[4] ਪਰ ਹੀ ਡਾਰਣੇ ਕੋ ਜੋਗੁ ਹੈ । 'ਵਾਇਨਿ ਚੇਲੇ ਨਚਨਿ ਗੁਰ[5],—ਇਸ ਤੇ ਆਦਿ ਅੰਤ ਕਚੇ ਪਕੇ ਗਰੋ ਕਾ ਨਿਰਣਾ ਭਲੀ ਪ੍ਰਕਾਰ ਲਿਖਾ ਹੈ,

1. ਪਸਤੁਤ ਪੋਥੀ ਵਿਚ ਇਥੇ ਪਾਠ 'ਆਪਣਾ' ਸੀ । ਇਹ ਪਾਠ ਸੈਂ. ਪ. ਲਾ. 2182 (ਪੰਨਾ 16/ੳ) ਤੋਂ ਲਿਆ ਹੈ ।
2. ਜਪੁਜੀ, ਪਉੜੀ 4 ।
3. ਰਾਮਕਲੀ ਮ: 1 (ਆਦਿ ਗ੍ਰੰਥ, ਪੰਨਾ 932) ।
4. ਰੂੜੀ ਦੇ ਢੇਰ ਤੇ ।
5. ਆਸਾ ਦੀ ਵਾਰ, (ਆਦਿ ਗ੍ਰੰਥ, ਪੰਨਾ 465) ।

ਵਾਰ ਕੀ ਟੀਕਾ[1] ਦੇਖੁ ਕਰ ਸਮਝ ਲੇਣਾ । 24 । ਅਬ ਫੇਰ ਫੂਲ, ਫਲ ਕਾ ਵਰਨਨ ਹੋਤਾ ਹੈ ।

ਪਉੜੀ 25

ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ।
ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ।
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ।
ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ।
ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ । 25 ।

ਗੁਰੋ ਕਾ ਬਚਨੁ ਜੋ ਹੈ ਸੋ ਰਤੰਨੁ ਹੈ । ਜਿਸ ਸਬਦ ਸਾਥ ਹੀਰੇ ਕਾ ਜੜਾਉ ਹੂਆ ਹੂਆ ਹੈ । 'ਹੀਰਾ' ਸਬਦ ਕਰ ਕਰ ਈਹਾਂ ਪ੍ਰਮੇਸਵਰ ਗ੍ਰਹਣ ਕਰਣਾ । ਜਿਸ ਮਨ ਵਿਖੇ ਸਬਦ ਰਪੀ ਰਤੰਨੁ ਲਗਾ ਹੈ ਤਿਸੀ ਮਨ ਵਿਖੇ ਏਹ ਜੋ ਹੈ ਹੀਰਾ 'ਪ੍ਰਮੇਸਵਰ' ਸੋ ਸਮਾਉ, ਕਿਹਾ ਕਹੀਏ, ਵਾਸ ਕਰੇਗਾ । ਜਿਸ ਕਾ ਗੁਰੋ ਕੇ ਸਬਦ ਸਾਥ ਮਨ ਮਿਲਿਆ ਹੈ ਤਿਸ ਨੇ ਸਚੇ ਪ੍ਰਮੇਸਵਰ ਸਾਥ[2] ਭਾਉ ਲਗਾਇਆ ਹੈ । ਜਬ ਇਸ ਕਾ ਭਾਉ ਲਗਾ ਤਬ ਇਹ ਆਪ ਹੀ ਹੀਰਾ ਰਤਨ ਹੂਆ । ਹੀਰਾ ਰਤਨ ਪ੍ਰਕਾਸ ਰੂਪ ਹੋਤਾ ਹੈ, ਤਾਂ ਤੇ ਇਹ ਹੀ ਸਰਬ ਕੋ ਪ੍ਰਕਾਸ ਕਰਣੇ ਵਾਲਾ ਪ੍ਰਮੇਸਵਰ ਹੂਆ । ਪ੍ਰਮੇਸਵਰ ਤਬੀ ਹੋਵੇਗਾ ਜਬ ਇਹ ਆਪਣਾ ਆਪੁ ਬੁਝਾਇ ਦੇਵੇਗਾ । ਪ੍ਰਮੇਸਵਰ ਤਿਸੀ ਕੋ ਬੁਝਾਵਤਾ ਹੈ ਜਿਸ ਨੇ ਅਨੇਕ ਜਨਮੋ ਵਿਖੇ ਪ੍ਰਮੇਸਵਰ ਪ੍ਰੀਤ ਅਰਥ ਉਤਮ ਕਰਮ ਕੀਏ ਹੋਤੇ ਹੈ । ਸੋਈ ਗੁਰੋ ਕੇ ਸਬਦ ਪਰ ਚਲਤਾ ਹੈ, ਤਿਸੀ ਕੋ ਪ੍ਰਮੇਸਵਰ ਕੀ ਪ੍ਰਾਪਤਿ ਹੋਤੀ ਹੈ । ਤਾਂ ਤੇ ਗੁਰੋ ਕਾ ਸਬਦੁ ਸੋ ਰਤੰਨੁ ਹੀ ਹੈ । ਗੁਰੋ ਕੀ ਪ੍ਰਾਪਤਿ ਫੂਲ ਹੈ, ਪ੍ਰਮੇਸਵਰ ਕੀ ਪ੍ਰਾਪਤਿ ਫਲ ਹੈ । ਨਾਨਕ ਇਹੀ ਕਹਿਤਾ ਹੈ—ਗੁਰੋਂ ਕਾ ਜੋ ਸਬਦੁ ਹੈ ਸੋ ਰਤੰਨੁ ਹੈ । ਹੀਰਾ ਜੋ ਪ੍ਰਮੇਸਵਰ ਹੈ ਤਿਸੀ ਸਾਥ ਜੜਾ ਹੂਆ ਹੈ । 25 । ਫੇਰ ਫੂਲ ਫਲ ਕਾ ਵਰਨਨ ਹੋਤਾ ਹੈ ।

ਪਉੜੀ 26

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ।
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ।
ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ।
ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ।
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ । 26 ।

'ਸਿਵ-ਸਕਤਿ'[3] ਨਾਮ ਹੈ ਪ੍ਰਮੇਸਵਰ ਕਾ । 'ਸਕਤਿ ਨਾਮ ਹੈ ਮਹਾ-ਮਾਇਆ ਕਾ । ਦੋਨੋ ਕਾ ਜਬ ਸੰਜੋਗ ਹੋਤਾ ਹੈ ਤਬੀ ਜਗਤ ਕੀ ਉਤਪਤਿ ਹੋਤੀ ਹੈ । ਤਾਂ ਤੇ 'ਸਕਤਿ ਸਿਵ' ਸਬਦ ਕਰ ਕਰ ਈਹਾਂ ਜਗਤ ਹੀ ਗ੍ਰਹਣ ਕਰਣਾ । ਜਗਤ ਕਰਤਾ ਨੇ ਤਬੀ ਉਪਜਾਇਆ । ਫੇਰ ਆਪ ਹੀ ਹੁਕਮ

1. ਵਾਰ ਦਾ ਟੀਕਾ ਹੁਣ ਪ੍ਰਾਪਤ ਨਹੀਂ ਹੈ ।
2. ਸੈਂ. ਪ ਲਾ, 2182 (ਪੰਨਾ 17/ੳ) ਵਿਚ ਇਥੇ ਪਾਠ 'ਵਿਖੇ' ਹੈ ।
3. ਇਥੇ ਸ਼ਬਦ 'ਸ਼ਿਵ' ਚਾਹੀਦਾ ਸੀ ।

ਜਗਤ ਪਰ ਲਗਾ ਵਰਤਾਵਣੇ । ਹੁਕਮ ਪ੍ਰਮੇਸਵਰ ਕਾ ਇਹੀ ਹੈ—ਜੈਸਾ ਜੈਸਾ ਸੁਭਾਸੁਭ[1] ਕਰਮ ਕਰੇਗਾ ਤੈਸਾ ਹੀ ਸੁਖ ਦੁਖ ਫਲ ਭੀ ਪਾਵੇਗਾ, ਬਿਨਾ ਮੇਰੇ ਭਜਨ ਆਵਾਗੌਣ ਤੇ ਨ ਛੂਟੈਗਾ । ਹੁਕਮਿ ਵਰਤਾਇ ਕਰ ਆਪ ਹੀ ਦੇਖਤਾ ਹੈ, ਦੇਖ ਕਰ ਕਿਸੀ ਗੁਰਮੁਖਿ ਕੋ ਜਣਾਇ ਭੀ ਦੇਤਾ ਹੈ । ਜਿਸ ਕੋ ਜਣਾਵਤਾ ਹੈ, ਸੋ ਹੰਤਾ[2] ਮਮਤਾ ਤੇ ਲੇ ਕਰ ਜੋ ਬੰਧਨ ਹੈ, ਨਾਮ ਜਪ ਕਰ ਤਿਨੋ ਕੌ ਤੋੜ ਡਾਰਤਾ ਹੈ । ਗੁਰੋ ਕਾ ਸਬਦ ਮਨ ਵਿਖੇ ਵਸਾਇ ਕਰ ਮੁਕਤ ਹੋਤਾ ਹੈ । ਸੋਈ ਏਕ ਪ੍ਰਮੇਸਵਰ ਵਿਖੇ ਚਿਤੁ ਲਗਾਵਤਾ ਹੈ । ਨਾਨਕ ਇਹੀ ਕਹਿਤਾ ਹੈ—ਜਿਸ ਨੇ ਪ੍ਰਮੇਸਵਰ ਵਿਖੇ ਚਿਤੁ ਲਗਾਇਆ ਹੈ ਸੋ ਆਪ ਹੀ ਕਰਤਾ ਹੋਤਾ ਹੈਂ, ਆਪਣਾ ਹੁਕਮੁ ਜਗਤ ਵਿਖੇ ਵਰਤਾਵਤਾ ਹੋਤਾ ਹੈ । ਜਗਤ ਵਿਖੇ ਇਹੀ ਉਪਦੇਸ ਕਰਤਾ ਹੈ—ਹਰਿ ਨਾਮ ਜਪੋਗੇ ਤਬੀ ਆਵਾਗੌਣ ਤੇ ਛੂਟੇਗਾ । ਗੁਰੋਂ ਕਾ ਉਪਦੇਸ ਹੀ ਆਨੰਦ ਕਾ ਫੂਲ ਹੈ ਸਿਖ ਕੌ ਪ੍ਰਮੇਸਵਰ ਕੀ ਪ੍ਰਾਪਤਿ ਹੋਣੀ ਇਹੀ ਫਲ਼ ਹੈ । 26 । ਅਬ ਅਸਾਰ ਕੌ ਛੋਡ ਕਰ ਸਾਰ ਕਾ ਵਰਨਨ ਹੋਤਾ ਹੈ ।

## ਪਉੜੀ 27

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪੁ ਬੀਚਾਰਦੇ ਤਤੈ ਸਾਰ ਨ ਜਾਣੀ ।**
**ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ।**
**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ।**
**ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ।**
**ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ।27।**

ਸਿੰਮ੍ਰਿਤਿ, ਸਾਸਤ ਵਿਖੇ ਪੁੰਨ ਪਾਪ ਕਾ ਨਿਰਣੈ ਲਿਖਾ ਹੈ ਤਿਸ ਕਾ ਤੋ ਵੀਚਾਰ ਕਰਤੇ ਹੈਂ, ਤਤ ਜੋ ਪ੍ਰਮੇਸਵਰ ਹੈ ਤਿਸ ਕੀ ਸਾਰ ਕੋ ਨਹੀਂ ਜਾਣਤੇ । ਗਰੂ ਜੋ ਤਿਨ ਕੋ ਨਹੀ ਮਿਲਾ, ਇਸੀ ਤੇ ਤਤ ਕੀ ਸਾਰ ਨਹੀ ਜਾਣਤੇ ।

**ਨਨੁ**[3]—ਤੁਮ ਨੇ ਤੋ ਜਪ ਜੀ ਕੀ ਟੀਕਾ ਮੋ ਪ੍ਰਮੇਸਵਰ ਕਾ ਵਚਨ ਕਹਾ—ਸ੍ਰੁਤਿ ਸਿੰਮ੍ਰਿਤਿ ਮੇਰੀ ਆਗਿਆ ਹੈ, ਇਨ ਕੋ ਜੋ ਉਲੰਘ ਕਰ ਵਰਤਤਾ ਹੈ ਸੋ ਮੇਰੀ ਆਗਿਆ ਕੇ ਛੇਦਨੇ ਵਾਲਾ ਮੇਰਾ ਦ੍ਵੈਖੀ ਹੈ । ਯਦਪਿ[4] ਓਹ ਮੇਰਾ ਭਕਤ ਭੀ ਹੈ ਤੌ ਭੀ ਓਹ ਮੇਰਾ ਨਹੀ । ਸਿੰਮ੍ਰਿਤਿ, ਸਾਸਤ੍ਰ ਕਾ ਤੌ ਪ੍ਰਮੇਸਵਰ ਨੇ ਆਪਿ ਅੰਗੀਕਾਰ ਕੀਆ ਕੈ । ਸਿੰਮ੍ਰਿਤਿ ਸਾਸਤ੍ਰ ਦ੍ਵਾਰਾ ਕੋ ਪੁੰਨ ਪਾਪ ਕੇ ਨਿਰਣੈ ਕਰਤੇ ਹੈ ਸੋ ਨਿਗੁਰੇ ਤੋ ਨਹੀ, ਤਿਨੋ ਨੇ ਤਤੋ ਕੌ ਕੈਸੇ ਨ ਜਾਣਿਆ ? ਅਰਥ ਸੋਏ ਹੂਏ ਕਰਤੇ ਹੋ, ਵਾਂ ਜਾਗਤੇ ।

1. ਸ਼ੁਭ ਅਸ਼ੁਭ, ਚੰਗਾ ਮਾੜਾ ।
2. ਅਹੰਤਾ, ਹਉਮੈ, ਅਹੰਕਾਰ ।
3. ਸੰਸਕ੍ਰਿਤ ਦਾ ਪ੍ਰਸ਼ਨ ਸੂਚਕ ਅਵਜਯ ।
4. ਭਾਵੇਂ, ਚਾਹੇ ।

ਤਿਸ ਕਾ ਉਤਰ—ਗੁਰੂ ਬਿਨਾ (ਤੋਂ)[1] ਕੋਈ ਹੀ ਨਹੀ। ਸਭੀ ਗੁਰੂ ਤਤ ਕਾ ਉਪਦੇਸ ਕਰਨੇ ਵਾਲੇ ਤੋ ਨਹੀ ਹੋਤੇ। 'ਕਾਚੇ ਗੁਰ ਤੇ ਮੁਕਤਿ ਨ ਹੂਆ[2]', 'ਵਾਇਨਿ ਚੇਲੇ ਨਚਨਿ ਗੁਰ'[3] ਇਸ ਕੇ ਆਦਿ ਅੰਤ ਕਚੇ ਪਕੇ ਗੁਰੋਂ ਕਾ ਨਿਰਣੈ ਲਿਖਾ ਹੈ, ਸੋ ਸਮਝ ਲੈਣਾ[4], ਜੋ ਸਤਿ ਪੁਰਖ ਕਾ ਗਿਆਤਾ ਗੁਰੂ ਨ ਮਿਲਾ ਤੋ ਪੁੰਨ ਪਾਪ ਕੇ ਬੀਚਾਰਣੇ ਤੇ ਕਿਆ ਹੋਵੇਗਾ। 'ਪੁੰਨੀ ਪਾਪੀ ਆਖਣੁ ਨਾਹਿ। ਕਰਿ ਕਰਿ ਕਰਣਾ ਲਿਖਿ ਲੈ ਜਾਹੁ। ਆਪੇ ਬੀਜਿ ਆਪੇ ਹੀ ਖਾਹੁ। ਨਾਨਕ ਹੁਕਮੀ ਆਵਹੁ ਜਾਹੁ'।[5] ਜੈਸੇ ਪੁੰਨੀ ਨਾਮ ਕਹਾ ਤੈਸਾ ਹੀ ਪਾਪੀ ਨਾਮ ਕਹਾ। ਪੁੰਨੀ ਪਾਪੀ ਨੇ ਜੋ ਪੁੰਨਿ ਪਾਪ ਕਰਮ ਕੀਆ ਤਿਸ ਕੇ ਕੀਏ ਕੌ ਚਿਤ੍ਰ ਗੁਪਤੁ ਲਿਖਤੇ ਗਏ। ਚਿਤ੍ਰ ਗੁਪਤ ਕਾ ਲਿਖਿਆ ਹੂਆ ਪੁੰਨੀ ਪਾਪੀ ਆਪਣੇ ਸਾਥ ਲੇ ਗਏ। ਆਪ ਹੀ ਜੋ ਪੁੰਨ ਪਾਪ ਰੂਪ ਬੀਜ ਬੋਇਆ ਥਾ ਤਿਸ ਕਾ ਫਲ ਭੀ ਸੁਖ (ਦੁਖ)[6] ਆਪ ਹੀ ਭੋਗਣਾ ਪੜਾ। ਹੁਕਮੁ ਤੋ ਪ੍ਰਮੇਸਵਰ ਕਾ ਇਹੀ ਹੈ---ਆਵਾਗੌਣ ਦੋਨੋ ਕਾ ਨਾ ਮਿਟੇ। ਜੋ ਆਵਾਗੌਣ ਦੋਨੋ ਕਾ ਨਾ ਮਿਟਾ ਤੋ ਦੋਨੋ ਨਿਕੰਮੇ ਹੀ ਤੋ ਹੂਏ। ਆਵਾਗੌਣ ਕੇ ਮਿਟਾਵਣੇ ਵਾਲਾ ਏਕ ਹਰਿ ਨਾਮ ਹੀ ਹੈ। ਇਹ ਪ੍ਰਸੰਗ ਬਾਬਾ ਨਾਨਕ ਨੇ ਅਰ ਗੁਰੂ ਅਮਰਦਾਸ ਨੇ ਆਪ ਹੀ ਨਹੀ ਕਹਾ ਪ੍ਰਮੇਸਵਰ ਕੇ ਬਚਨ ਕੌ ਮਾਨ ਕਰ ਕਹਾ ਹੈ।

'ਵਿਸਨੁ ਪੁਰਾਣ' ਵਿਖੇ ਪ੍ਰਮੇਸਵਰ ਕਾ ਵਚਨ ਹੈ—ਕਰਮ ਉਹੀ ਹੈ ਜੋ ਬੰਧਨ ਕੇ ਨਿਮਿਤਿ ਨਹੀ। ਬੰਧਨ ਕੇ ਨਿਮਿਤਿ ਕੌਣ ਸਾ ਕਰਮ ਨਹੀ, ਜਿਸ ਕਾ ਫਲ ਪ੍ਰਮੇਸਵਰ ਵਿਖੇ ਅਰਪਣ ਕੀਆ। ਅਰ ਵਿਦਿਆ ਭੀ ਉਹੀ ਹੈ ਜੋ ਮੁਕਤਿ ਕੇ ਨਿਮਿਤ ਹੈ। ਮੁਕਤਿ ਕੇ ਨਿਮਿਤ ਉਹੀ ਵ੍ਰਿਦਿਆ ਹੈ ਜਿਸ ਕੋ ਪੜ ਕਰਿ ਹਰਿ ਭਜਨ ਵਿਖੇ ਤਤਪਰ ਹੋਇ ਜਾਵੇ। ਔਰ ਜੇਤਾ ਕਰਮ ਹੈ ਸੋ ਪ੍ਰਯਾਸ ਕੇ ਹੀ ਨਿਮਿਤਿ ਹੈ। 'ਪ੍ਰਯਾਸ' ਨਾਮ ਹੈ ਖੇਦ ਕਾ[7]। ਪ੍ਰਥਮ ਤੋ ਕਰਮ ਕੇ ਕਰਣੇ ਵਿਖੇ ਖੇਦ ਜਤਨ ਹੋਵੇਗਾ, ਧਨ ਖਰਚ ਹੋਵੇਗਾ। ਇਹ ਸਭ ਖੇਦ ਹੀ ਤੋ ਹੈ। ਅਰ ਫਲ ਜੋ ਤਿਸ ਕਾ ਪ੍ਰਾਪਤਿ ਹੋਵੇਗਾ—ਧਨ, ਸੰਤਾਨ, ਰਾਜ, ਸੁਰਗ, ਸੋ ਸਭ ਨਾਸਵੰਤ ਹੀ ਤੋ ਹੈ। ਜੋ ਪਦਾਰਥ ਜਿਸ ਕੋ ਮਿਲ ਕਰ ਨਾਸ ਹੋਤਾ ਹੈ ਤਿਸ ਕਾ ਤੋ ਬਡਾ ਈ ਖੇਦ ਹੋਤਾ ਹੈ। ਤਾਂ ਤੇ ਪ੍ਰਮੇਸਵਰ ਨਿਮਿਤਿ[8] ਤੇ ਅਤਰਿਕਤ[9] ਜੇਤਾ ਕਰਮ ਹੈ ਸੋ ਸਭ ਦੁਖ ਰੂਪ ਹੀ ਹੈ। ਅਰਿ ਮੁਕਤਿ ਨਿਮਿਤ ਤੇ ਅਤਰਿਕਤ

1. ਸੈਂ ਪ. ਲਾ 2182 (ਪੰਨਾ 18/ਅ)।
2. ਰਾਮਕਲੀ ਮ: 1 (ਆਦਿ ਗ੍ਰੰਥ, ਪੰਨਾ 932)।
3. ਆਸਾ ਦੀ ਵਾਰ (ਆਦਿ ਗ੍ਰੰਥ, ਪੰਨਾ 465)।
4. ਆਸਾ ਦੀ ਵਾਰ ਦਾ ਟੀਕਾ ਹੁਣ ਪ੍ਰਾਪਤ ਨਹੀਂ। ਇਸ ਦਾ ਉਲੇਖ ਇਸ ਟੀਕੇ ਦੀ 25ਵੀਂ ਪਉੜੀ ਵਿਚ ਵੀ ਆਇਆ ਹੈ।
5. ਜਪੁਜੀ, ਪਉੜੀ 20।
6. ਸੈਂ ਪ ਲਾ. 2182 (ਪੰਨਾ 18/ਅ)।
7. ਕੋਸ਼ ਅਨੁਸਾਰ 'ਪ੍ਰਯਾਸ' ਦਾ ਅਰਥ ਹੈ—ਜਤਨ, ਕੋਸ਼ਿਸ਼, ਮੇਹਨਤ। 'ਖੇਦ' ਅਰਥ ਕਿਤੇ ਨਹੀਂ ਦਿੱਤਾ ਹੋਇਆ, ਇਸ ਦਾ ਅਰਥ ਹੈ—ਦੁਖ, ਰੰਜ, ਉਦਾਸੀ; ਥਕਾਵਟ, ਨਿਰਾਸਤਾ ਆਦਿ।
8. ਲਈ, ਵਾਸਤੇ।
9. ਛੁਟ, ਇਲਾਵਾ।

ਜੋ ਵਿਦਿਆ ਹੈ ਸੋ ਕੈਸੇ ਹੈ ? ਜੈਸੇ ਕਾਰੀਗਰੀ ਤੇ ਲੇ ਕਰ ਰੋਟੀ ਕੇ ਨਿਮਿਤ ਚਤੁਰਾਈ ਸਿਖ ਲਈ। ਜੋ ਭਜਨਹੀਨ ਪੁੰਨ ਪਾਪ ਕਾ ਵੀਚਾਰ ਕਰਣੇ ਵਾਲੇ ਹੈ ਸੋ ਭੀ ਕਾਰੀਗਰੋ ਜੈਸੇ ਹੀ ਹੈ। ਅਰ ਜੋ ਹਰਿ ਭਜਨ ਮੋ ਤਤਪਰ ਹੈ ਅਰ ਪੁੰਨ ਪਾਪ ਕਾ ਭੀ ਵੀਚਾਰ ਕਰਤੇ ਹੈਂ, ਸੋ ਤੋ ਧੰਨੁ ਪੁਰਖ ਹੈ। ਤਿਨ ਕੀ ਹੀ ਤੋ ਕਿਆ ਹੀ ਮਹਿਮਾ ਹੈ। ਪੀਛੇ ਰਿਖ, ਮੁਨਿ ਐਸੇ ਹੀ ਤੋ ਹੂਏ ਹੈ। ਪਸੰਗ ਪਾਇ ਕਰ ਏਤਾ ਕਹਾ, ਅਬ ਮੂਲ ਕੋ ਹੀ ਵਰਨਨ ਕਰਤੇ ਹੈਂ। ਸਤ, ਰਜ, ਤਮ ਇਨ ਤੀਨੋ ਗੁਣੋ ਕਾ ਭ੍ਰਮਾਇਆ ਹੂਆ ਸੰਸਾਰ ਅਗਿਆਨ ਰੂਪੀ ਨਿੰਦ੍ਰਾ ਵਿਖੇ ਸੋਇ ਗਇਆ, ਸੋ ਏਹੀ ਉਮਰ ਬੀਤ ਗਈ। ਇਹ ਤੋ ਆਨੰਦ ਰੂਪੀ ਬ੍ਰਿਖ ਕੇ ਪਤ ਝੜੇ। ਇਹ ਤੋਂ ਭਾੜ ਮੇਂ ਹੀ ਝੋਕਣੇ ਲਾਇਕ ਹੈਂ। ਗੁਰੋ ਕੀ ਕ੍ਰਿਪਾ ਤੇ ਉਹੀ ਜਨ ਜਾਗੇ ਹੈ ਜਿਨ ਕੇ ਮਨ ਵਿਖੇ ਹਰਿ ਨਾਮ ਵਸਿਆ ਹੈ, ਸੋ ਤੋ ਅੰਮ੍ਰਿਤ ਬਾਣੀ ਹੀ ਬੋਲਤੇ ਹੈਂ। ਅੰਮ੍ਰਿਤ ਬਾਣੀ ਕਾ ਇਹੀ ਅਰਥ ਹੈ—'ਆਪਿ ਜਪੈ ਅਵਰਹ ਨਾਮੁ ਜਪਾਵੈ'।[1] ਤਾਂ ਤੇ ਨਾਨਕ ਇਹੀ ਕਹਿਤਾ ਹੈ—ਤਤ ਜੋ ਪ੍ਰਮੇਸਵਰ ਹੈ, ਤਿਸ ਕੋ ਉਹੀ ਪਾਵੇਗਾ ਜਿਸ ਕੀ ਰਾਤਿ ਦਿਵਸ ਹਰਿ ਵਿਖੇ ਹੀ ਲਿਵ ਲਾਗੀ ਹੈ, ਅਗਿਆਨ ਨਿੰਦ੍ਰਾ ਕੋ ਦੂਰ ਕਰ ਕਰ ਗਿਆਨ ਰੂਪੀ ਜਾਗ੍ਰਤ ਮੋ ਜੋ ਜਾਗਾ ਹੈ, ਗਿਆਨ ਵਿਖੇ ਹੀ ਜਿਸ ਕੀ ਉਮਰ ਬੀਤ ਗਈ ਹੈ। ਗੁਰੁਪਦੇਸ[2] ਦੁਾਰਾ ਗਿਆਨ ਕੀ ਪ੍ਰਾਪਤਿ ਇਹੀ ਫੂਲ, ਤਤੁ ਕੀ ਪ੍ਰਾਪਤਿ ਫਲਾ।27। ਫੂਲ ਫਲ ਤਬੀ ਤੋ ਹੋਵਹਿਗੇ ਜਬ ਬ੍ਰਿਖ ਕੋ ਜਲ ਪਹੁਚੇਗਾ। ਅਤ ਜਲ ਕੀ ਪ੍ਰਾਪਤਿ ਤੇ ਫੇਰ ਫਲ ਫੂਲ ਕਾ ਵਰਨਨ ਹੋਤਾ ਹੈ।

## ਪਉੜੀ 28

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ।**
**ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ।**
**ਓਸਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ।**
**ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ।**
**ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ।28।**

ਗੁਰ ਉਪਦੇਸ ਕਰਤੇ ਹੈ—ਜੋ ਮਾਤਾ ਕੇ ਉਦਰ ਵਿਖੇ ਪ੍ਰਤਿਪਾਲ ਕਰਣੇ ਵਾਲਾ ਪ੍ਰਮੇਸਵਰ ਤਿਸ ਕੋ ਮਨ ਤੇ ਨਹੀ ਵਿਸਾਰਣਾ। ਏਤਾ ਬਡਾ ਦਾਤਾ ਕਾਹੇ ਕੋ ਵਿਸਾਰਣਾ ਜੋ ਗਰਭ ਵਿਖੇ ਭੀ ਆਹਾਰ ਪਹੁਚਾਵਤਾ ਹੈ। ਜੋ ਕਛੁ ਖਾਈਤਾ ਹੈ ਸੋ ਪੇਟ ਵਿਖੇ ਭਸਮ ਹੋਇ ਜਾਤਾ ਹੈ। ਬਾਲਕ ਭੀ ਤੋ ਪੇਟ ਵਿਖੇ ਹੀ ਰਹਿਤਾ ਹੈ, ਸੋ ਕਿਉ ਨਹੀ ਭਸਮ ਹੋਤਾ। ਅਰ ਜਬ ਬਾਲਕ ਜਨਮਤਾ ਹੈ ਤਬ ਹਗਤਾ ਮੂਤਤਾ ਹੈ। ਤਬੀ ਤੋ ਹਗਤਾ ਮੂਤਤਾ ਹੈ ਜੋ ਉਸ ਨੇ ਕਛੁ ਗਰਭ ਵਿਖੇ ਖਾਇਆ ਪੀਆ ਹੈ। ਐਸੇ ਅਸਥਾਨ ਵਿਖੇ ਅਹਾਰ ਦੇਣੇ ਵਾਲਾ ਪ੍ਰਮੇਸਵਰ ਹੀ ਤੋ ਹੈ, ਦੂਸਰਾ ਤੋ ਕੋਈ ਭੀ ਨਹੀ। ਜਿਸ ਕੋ ਪ੍ਰਮੇਸਵਰ ਆਪਣੀ ਲਿਵ ਲਗਾਵਤਾ ਹੈ, ਤਿਸ ਕੋ ਕਛੁ ਭੀ ਨਹੀ ਪੋਹ ਸਕਤ। ਬਾਲਕ ਮਾਤਾ ਕੇ ਗਰਭ ਵਿਖੇ ਤਬੀ ਤੋ ਨ ਗਲਿ ਗਇਆ ਜੋ ਪ੍ਰਮੇਸਵਰ ਨੇ ਆਪਨੇ ਆਸਰੇ

1. ਸਾਰੰਗ ਮਃ 5 (ਆਦਿ ਗ੍ਰੰਥ ਪੰਨਾ 1206)।
2. ਗੁਰੂ ਦੇ ਉਪਦੇਸ਼ ਦੁਆਰਾ।

ਲਗਾਇਆ। ਆਪਣੀ ਲਿਵ ਪ੍ਰਮੇਸਵਰ ਆਪ ਹੀ ਲਗਾਵਤਾ ਹੈ, ਆਪ ਹੀ ਗਰਭ ਵਿਖੇ ਤਿਸ ਤੇ ਭਜਨ ਕਰਵਾਵਤਾ ਹੈ। ਗੁਰੂਪਦੇਸ[1] ਦੁਾਰਾ ਐਸੇ ਪ੍ਰਮੇਸ਼ਵਰ ਕੋ ਸਦਾ ਹੀ ਸਮਾਲਣਾ[2] ਤਾਂ ਤੇ ਨਾਨਕ ਇਹੀ ਕਹਿਤਾ ਹੈ--ਏਤਾ ਬਡਾ ਦਾਤਾ ਮਨ ਤੇ ਕਬੀ ਹੀ ਨਹੀ ਵਿਸਾਰਣਾ। ਇਹੁ ਤੋ ਗੁਰੋ ਕਾ ਉਪਦੇਸ ਹੀ ਅਨੰਦ ਰੂਪੀ ਬ੍ਰਿਖ ਕੋ ਜਲ ਪਹੁਤਾ, ਇਸੀ ਤੇ ਗਿਆਨ ਰੂਪੀ ਵਲ ਲਾਗੇਗਾ, ਮੁਕਤਿ ਰੂਪੀ ਫਲ ਕੀ ਪ੍ਰਾਪਤਿ ਹੋਵੇਗੀ। 28।

## ਪਾਉੜੀ 29

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।**
**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ।**
**ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ।**
**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।**
**ਏਹਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ।**
**ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ। 29।**

ਜੈਸਾ ਮਾਤਾ ਕੇ ਉਦਰ ਵਿਖੇ ਅਗਨਿ ਇਸ ਕੋ ਦੁਖਦਾਈ ਹੈ ਤੈਸੀ ਹੀ ਬਾਹਰਿ ਮਾਇਆ ਦੁਖਦਾਈ ਹੈ। ਮਾਇਆ, ਅਗਨਿ ਇਹ ਸਭ ਏਕ ਹੀ ਜੈਸੀ ਹੈ। ਮਾਇਆ ਬਿਨਾ ਜਗਤ ਹੋਤਾ ਨਹੀ ਥਾ, ਤਾਂ ਤੇ ਕਰਤਾ ਨੇ ਇਹ ਜਗਤ ਕਾ ਖੇਲ ਰਚਾਇਆ ਹੈ। ਜਬ ਪ੍ਰਮੇਸਵਰ ਕੋ ਜਗਤ ਕਾ ਉਪਜਾਵਣਾ ਭਾਣਾ, ਤਬ ਇਹ ਜਨਮਿਆ, ਗਰਭ ਬਾਹਰਿ ਨਿਕਸਾ। ਪਰਵਾਰ ਕੋ ਲੋਕੋ ਨੇ ਭਲਾ ਮਾਨਿਆ ਹਮਾਰੇ ਬੇਟਾ ਜਨਮਾ ਹੈ। ਜਬ ਇਹ ਗਰਭ ਤੇ ਬਾਹਰਿ ਨਿਕਸਾ ਤਬ ਪ੍ਰਮੇਸਵਰ ਵਿਖੇ ਜੋ ਲਿਵ ਲਗੀ ਹੂਈ ਥੀ ਜੋ ਗਰਭ ਵਿਖੇ ਇਸ ਕੀ ਰਖਿਆ ਕਰਤੀ ਥੀ, ਸੋ ਲਿਵ ਛੁਟ ਗਈ। ਮਾਇਆ ਨੇ ਆਪਣਾ ਹੁਕਮੁ ਵਰਤਾਇਆ, ਤ੍ਰਿਸਨਾ ਲਗਾਇ ਦੀਨੀ। ਇਹ ਐਸੀ ਹੀ ਹੈ ਜਿਸ ਤੇ ਹਰਿ ਵਿਸਰ ਜਾਤਾ ਹੈ, ਮੋਹ ਉਪਜਤਾ ਹੈ। ਕਾਰਜ ਅਕਾਰਜ ਕਾ ਜੋ ਵਿਵਕ[3] ਹੈ ਇਸ ਕਾ ਨ ਹੋਣਾ ਇਸੀ ਕਾ ਨਾਮ 'ਮੋਹ' ਹੈ। ਮਾਇਆ ਨੇ ਪ੍ਰਮੇਸਵਰ ਕੋ ਵਿਸਰਾਇ ਕਰ ਦੂਸਰਾ ਭਾਉ ਲਗਾਇ ਦੀਆ, ਜਗਤ ਪਦਾਰਥੋ ਵਿਖੇ ਹੀ ਲੰਪਟ ਹੋਇ ਗਇਆ, ਵਿਵੇਕ ਭੀ ਨਾਸ ਕਰਿ ਡਾਰਿਆ। ਨਾਨਕ ਇਹੀ ਕਹਿਤਾ ਹੈ--ਗਰਭ ਵਿਖੇ ਪ੍ਰਮੇਸਵਰ ਨੇ ਜਿਨ ਕੀ ਲਿਵ ਲਗਾਈ ਥੀ ਸੋ ਤੋ ਮਾਇਆ ਨੇ ਨਾਸ ਕਰ ਡਾਰੀ। ਅਰੁ ਗੁਰ ਕ੍ਰਿਪਾ ਤੇ ਜਿਨ ਕੀ ਪ੍ਰਮੇਸਵਰ ਵਿਖੇ ਲਿਵ ਲਾਗੀ ਤਿਨੋ ਨੇ ਮਾਇਆ ਰੂਪੀ ਜਗਤ ਵਿਖੇ ਹੀ ਪ੍ਰਮੇਸਵਰ ਕੋ ਪਾਇ ਲੀਆ। ਤਾਂ ਤੇ ਇਸ ਕੋ ਇਹੀ ਚਾਹੀਤਾ ਹੈ ਜਿਸ ਕਰ ਕਰ ਗੁਰੋ ਕੀ ਕ੍ਰਿਪਾ ਹੋਵੇ ਐਸਾ ਹੀ ਕਰੇ। ਪ੍ਰਮੇਸਵਰ ਵਿਖੇ ਲਿਵ ਲਗਾਵਣੀ ਇਹੀ ਫੂਲ, ਫਲ ਤਿਸ ਕਾ ਪ੍ਰਮੇਸਵਰ ਹੀ ਹੋਵੇਗਾ। 29। ਫੇਰ ਜਲ, ਫੂਲ, ਫਲ ਕਾ ਵਰਨਨ ਹੋਤਾ ਹੈ।

1. ਗੁਰੁ+ਉਪਦੇਸ਼, ਗੁਰੂ ਦਾ ਉਪਦੇਸ਼।
2. ਯਾਦ ਕਰਨਾ, ਚਿੱਤ ਵਿਚ ਠਹਿਰਾਣਾ, ਸੰਭਾਲਣਾ।
3. ਗਿਆਨ।

## ਪਉੜੀ 30

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ।
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ।
ਐਸਾ ਸਤਿਗੁਰੁ ਜੇ ਮਿਲੈ ਤਿਸਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ।
ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ।
ਹਰਿ ਆਪ ਅਮੁਲਕੁ ਹੈ ਭਾਗ ਹੈ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ।30।

ਹਰਿ ਤੋ ਆਪ ਅਮੋਲਕੁ ਬਿਨਾ ਗੁਰੂ ਕਿਸੀ ਮੋਲ ਕਰ ਕਰ ਪਾਇਆ ਤੋ ਨਹੀ ਜਾਤਾ । ਮੋਲ ਨਹੀ ਪਾਇਆ ਜਾਤਾ, ਕਿਸੀ ਮੋਲ ਪਰ ਭੀ । ਲੋਕ ਵਿਲਲਾਇ ਰਹੇ, ਤਰਸ ਰਹੇ, ਕਿਸੀ ਮੋਲ ਪਰ ਪ੍ਰਮੇਸਵਰ ਮਿਲੇ, ਸੋ ਬਿਨਾ ਗੁਰੂ ਨ ਮਿਲਾ । ਐਸਾ ਉਪਦੇਸ ਕਰਣੇ ਵਾਲਾ ਗੁਰੁ ਜਬ ਮਿਲੇ ਤਬ ਤਿਸ ਕੌ ਆਪਣਾ ਸਿਰ ਸਉਪ ਦੀਜੀਏ । ਸਿਰ ਸਉਪਣੇ ਕਾ ਹੀ ਇਹੀ ਅਰਥ ਹੈ—[1]ਵੀਚ ਸੌ ਆਪਣਾ ਅਭਿਮਾਨ ਦੂਰ ਕਰਣਾ, ਆਗਿਆਕਾਰੀ ਹੋਣਾ, ਜਬ ਇਹ ਆਗਿਆਕਾਰੀ ਹੋਵੇਗਾ ਤਬ ਗੁਰੂ ਉਪਦੇਸ ਦ੍ਵਾਰਾ ਇਸ ਕੇ ਮਨ ਵਿਖੇ ਹਰਿ ਵਸਾਵਹਿਗੇ । ਜਬ ਮਨ ਵਿਖੇ ਹਰਿ ਵਸਿਆ ਤਬ ਜਿਸ ਪ੍ਰਮੇਸਵਰ ਕਾ ਇਹ ਜੀਵ ਹੈ ਤਿਸ ਕੌ ਮਿਲ ਰਹੇਗਾ । ਨਾਨਕ ਇਹੀ ਕਹਿਤਾ ਹੈ—ਹਰਿ ਤੋ ਆਪਿ ਅਮੋਲਕੁ ਹੈ, ਜਿਨ ਕੇ ਭਾਗ ਹੋਤੇ ਹੈ ਸੌ ਆਪਣਾ ਸਿਰ ਗੁਰੋ ਕੌ ਅਰਪਣ ਕਰਤੇ ਹੈ, ਤਿਨ ਕੋ ਹੀ ਹਰਿ ਕੀ ਪ੍ਰਾਪਤਿ ਹੋਤੀ ਹੈ । ਗੁਰੋ ਕੋ ਆਪਣਾ ਆਪ ਅਰਪਣ ਕਰਣਾ ਇਹੀ ਜਲ ਹੈ, ਉਪਦੇਸ ਫੁਲ, ਹਰਿ ਕੀ ਪ੍ਰਾਪਤਿ ਫਲ ।30। ਆਪਣੇ ਮਨ ਕੋ ਸਮੁਝਾਵਣਾ ਇਹ ਤੋਂ ਆਨੰਦ ਬ੍ਰਿਖ ਕੀ ਮਹਾ ਸਾਖ ਹੈ ਔਰੋ ਕੋ ਸਮਝਾਵਣਾ ਪ੍ਰਤਿਸਾਖਾ ਹੈ । ਅਬ ਫੇਰ ਇਸੀ ਕਾ ਵਰਨਨ ਹੋਤਾ ਹੈ ।

## ਪਉੜੀ 31

ਹਰਿ ਰਾਸਿ ਮੇਰੀ ਮਨੁ ਵਣਜਾਰਾ ।
ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ।
ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ।
ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ।
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ।31।

ਪ੍ਰਮੇਸਵਰ ਮੇਰੀ ਰਾਸ[2] ਹੈ ਅਰੁ ਮਨ ਮੇਰਾ ਵਣਜਾਰਾ[3] ਹੈ । ਇਹ ਰਾਸਿ ਮੈ ਸਤਿਗੁਰੂ ਤੇ ਜਾਣੀ ਹੈ । ਇਹੀ ਉਪਦੇਸ ਔਰੋ ਕੋ ਕਹਤੇ ਹੈ—ਜੇ ਜਗਤ ਕੇ ਜੀਵੋ ! ਤੁਮ ਨਿਤ ਹੀ ਹਰਿ ਹਰਿ ਜਪਤੇ ਰਹੋ, ਨਿਤ ਹੀ ਹਰਿ ਧਨੁ ਲਾਹਾ ਪਾਵਤੇ ਰਹੋ । ਇਹ ਧਨੁ ਤਿਨ ਕੌ ਹੀ ਪ੍ਰਾਪਤ ਹੂਆ ਹੈ, ਜਿਨ ਕੋ ਆਪਣੀ ਰੁਚਿ ਤੇ ਆਪ ਹੀ ਹਰਿ ਭਾਣਾ ਹੈ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਹਰਿ ਕੌ ਹੀ ਆਪਣੀ ਰਾਸਿ ਕਰੌ, ਮਨ ਕੌ ਵਣਜਾਰਾ ਕਰੋ, ਤਬੀ ਹਰਿ ਧਨ ਕੌ

1. ਵਿਚੋਂ, ਅੰਦਰੋਂ ।
2. ਮੂਲ ਧਨ ।
3. ਵਪਾਰੀ, ਵਣਜ, ਵਣਜ ਕਰਨ ਵਾਲਾ ।

ਪ੍ਰਾਪਤਿ ਹੋਵੇਗਾ । 31 । ਫੇਰ ਭੀ ਸਾਖਾ ਪ੍ਰਤਿ ਸਾਖਾ ਵਰਨਨ ਹੋਤਾ ਹੈ ।

ਪਉੜੀ 32

ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ।
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ।
ਹਰਿ ਰਸ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ।
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ।
ਕਹੈ ਨਾਨਕੁ ਹਰ ਅਨਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ । 32 ।

ਹੇ ਮੇਰੀ ਰਸਨਾ ! ਤੂੰ ਔਰ ਹੀ ਜਗਤ ਕੇ ਰਸੋਂ ਵਿਖੇ ਰਚਿ ਰਹੀ ਹੈ । ਇਨ ਸੋ ਤੇ ਤੇਰੀ ਤ੍ਰਿਪਤਿ ਨ ਹੋਵੇਗੀ । ਜਬ ਤਕਰ[1] ਤੇਰੇ ਤਾਈ ਹਰਿ ਰਸ ਕੀ ਪ੍ਰਪਤਿ ਨ ਹੋਵੇਗੀ । ਜਬ ਤਕਰ ਔਰ ਕਿਸੀਪ੍ਰਕਾਰ ਹੀ ਤੇਰੀ ਤ੍ਰਿਪਤਿ ਨ ਹੋਵੇਗਾ, ਜਬ ਹਰਿ ਰਸ ਤੇਰੇ ਤਾਈ ਪ੍ਰਾਪਤਿ ਹੋਵੇਗਾ, ਤਿਸ ਕੌ ਪਾਨ ਕਰੇਗੀ ਤਬ ਤੇਰੇ ਤਾਂਈ ਫੇਰ ਨ ਤ੍ਰਿਸਨਾ ਲਗੇਗੀ, ਤੂ ਤ੍ਰਿਪਤਿ ਹੋਇ ਜਾਵੇਗੀ । ਅਬ ਜਗਤਕੇ ਲੋਕੋਂ ਕੌ ਉਪਦੇਸ ਕਰਤੇ ਹੈਂ—ਇਹ ਜੋ ਹਰਿ ਰਸੁ ਹੈ ਸੋ ਕਰਮੋ ਤੇ ਹੀ ਪ੍ਰਾਪਤਿ ਹੋਤਾ ਹੈ । ਜਿਸ ਨੇ ਅਨੇਕ ਜਨਮੋ ਵਿਖੇ ਪ੍ਰਮੇਸਵਰ ਪ੍ਰੀਤ ਅਰਥ ਉਤਮ ਕਰਮ ਕੀਏ ਹੋਤੇ ਹੈ ਤਿਨ ਕੋ ਪ੍ਰਮੇਸਵਰ ਸਤਿਗੁਰਕਾ ਮਿਲਾਪ ਕਰ ਦੇਤਾ ਹੈ । ਨਾਨਕ ਇਹੀ ਕਹਿਤਾ ਹੈ—ਸਤਿਗੁਰੂ ਜਿਸ ਕੌ ਮਿਲਤਾ ਹੈ ਤਿਸ ਕੌ ਸਭੀ ਰਸਿ ਵਿਸਰਿ ਜਾਤੇ ਹੈ, ਤਬ ਗੁਰੂ ਉਪਦੇਸ ਦ੍ਵਾਰਾ ਇਸ ਕੇ ਮਨ ਵਿਖੇ ਹਰਿ ਵਸੇਗਾ । ਜਿਸ ਨੇ ਪੀਛੇ ਨਹੀ ਕਰਮ ਕੀਏ ਸੋ ਅਬ ਕਰੇ ਸਤਿਗੁਰੂ ਕੌ ਪ੍ਰਾਪਤਿ ਹੋਇ ਕਰ ਹਰਿ ਰਸੁ ਆਗੇ ਪਾਵੇਗਾ । 32 । ਫੇਰ ਭੀ ਸਾਖਾ ਪ੍ਰਤਿ ਸਾਖਾ, ਫੂਲ, ਫਲ ਕਾ ਹੀ ਵਰਨਨ ਹੋਤਾ ਹੈ ।

ਪਉੜੀ 33

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ।
ਹਰਿ ਜੋਤਿ ਰਖੀ ਤੁਧ ਵਿਚਿ ਤਾ ਤੂ ਜਗ ਮਹਿ ਆਇਆ ।
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ।
ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ।
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ।33।

ਹੇ ਮੇਰੇ ਸਰੀਰ ! ਹਰਿ ਤੇਰੇ ਵਿਖੇ ਆਪਣੀ ਜੋਤਿ ਰਖੀ ਤਬੀ ਤੋ ਤੂ ਜਗਤ ਵਿਖੇ ਆਇਆ । ਹਰਿ ਆਪ ਹੀ ਮਾਤਾ ਹੈ, ਹਰਿ ਆਪ ਹੀ ਪਿਤਾ ਹੈ ਜਿਸ ਨੇ ਜੀਉ ਉਪਜਾਇ ਕਰ ਜਗਤ ਕੌ ਦਿਖਾਇਆ । ਹਰਿ ਹੀ ਮਾਤਾ ਪਿਤਾ ਹੈ ਇਸ ਕੌ ਗੁਰ ਕ੍ਰਿਪਾ ਤੇ ਬੁਝਿਆ ਤਬ ਚਲਤ ਕਿਆ ਕਹੀਏ, ਆਸਚਰਜ ਹੂਆ, ਆਸਚਰਜ ਹੀ ਦ੍ਰਿਸਟਿ ਆਇਆ । ਆਗੇ ਤੋ ਜਗਤ ਕੇ ਹੀ ਸੰਬੰਧੋ ਵਿਖੇ ਲੰਪਟ ਥਾ, ਜਬ ਗੁਰ ਕ੍ਰਿਪਾ ਤੇ ਸਮਝ ਲੀਆ ਮਾਤਾ ਪਿਤਾ ਪ੍ਰਮੇਸਵਰ ਹੀ ਹੈ, ਸਰਬ ਜਗਤ ਪ੍ਰਮੇਸਵਰ ਹੀ ਹੈ, ਇਹੀ ਆਸਚਰਜ ਹੈ । ਤਾ ਤੇ ਨਾਨਕ ਇਹੀ ਕਹਿਤਾ ਹੈ—ਹੇ ਸਰੀਰ ! ਜਬ ਪ੍ਰਮੇਸਵਰ ਨੇ ਸ੍ਰਿਸਟਿ ਕਾ ਮੂਲ ਰਚਿਆ, ਪੰਚ ਮਹਾਂ ਭੂਤੋ ਕੇ ਸਰੀਰ ਰਚੇ ਅਰੁ ਸਰੀਰੋ ਕੇ ਬੀਚ

1. ਤਕ ।

ਆਪਣੀ ਜੋਤਿ ਧਰੀ ਤਬੀ ਤੋਂ ਤੂ ਜਗਤ ਵਿਖੇ ਆਇਆ। ਇਹ ਉਪਦੇਸ਼ ਆਪਣੇ ਮਨ ਕੋ ਸਮਝਾਇਆ, ਇਹੀ ਮਹਾ ਸਾਖਾ ਹੈ। ਔਰੋ ਕੋ ਸਮਝਾਇਆ, ਇਹੀ ਪ੍ਰਤਿਸਾਖਾ ਹੈ। ਗੁਰ ਕ੍ਰਿਪਾ ਤੇ ਸਮਝ ਲੀਆ, ਇਹੀ ਫੂਲ। ਇਸ ਕਾ ਫਲ ਪ੍ਰਮੇਸਵਰ ਕੀ ਪ੍ਰਾਪਤਿ। 33। ਜਿਨੋ ਨੇ ਗੁਰੂ ਕੇ ਵਚਨ ਧਾਰਨ ਕੀਏ ਸੋ ਕੈਸੇ ਹੋਤੇ ਹੈ? ਅਬ ਇਸ ਕਾ ਵਰਨਨ ਹੋਤਾ ਹੈ।

## ਪਉੜੀ 34

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ।**
**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ।**
**ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ।**
**ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ।**
**ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ।**
**ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ। 34।**

ਜਬ ਇਹ ਵਚਨ ਸ੍ਰਵਣ ਕਰੇ, ਗੁਰ ਕ੍ਰਿਪਾ ਤੇ ਜੋ ਸਮਝਤਾ ਹੈ ਤਿਸ ਕੋ ਪ੍ਰਮੇਸਵਰ ਕੀ ਪ੍ਰਾਪਤਿ ਹੋਈ ਹੈ। ਤਬ ਪ੍ਰਭ ਕਾ ਆਵਣਾ ਸੁਣ ਕਰਿ ਮਨਿ ਵਿਖੇ ਚਾਉ ਉਪਜਿਆ। ਤਬ ਮਨ ਕਹਿਤਾ ਹੈ ਬੁਧ ਕੌ—ਹੇ ਸਖੀ! ਹਰਿ ਕੇ ਮੰਗਲਿ ਗਾਉ। ਹਮਰਾ ਘਰ ਜੋ ਹੈ ਸਰੀਰ, ਜਿਸ ਵਿਖੇ ਹਮ ਵਸਤੇ ਹੈ, ਇਹੀ ਹਰਿ ਕਾ ਮੰਦਰ ਬਣਾ ਹੈ, ਇਸੀ ਵਿਖੇ ਹਰਿ ਕਾ ਵਾਸਾ ਹੋਵੈਗਾ। ਜੋ ਬੁਧਿ ਕਹੇ ਮੰਦਰ ਬਣਾ ਹੈ, ਤੌ ਬਣੋ, ਹਮ ਕੌ ਕਿਆ। ਤਿਸੀ ਕਾ ਉਤਰ ਮਨ ਕਹਿਤਾ ਹੈ—ਹੇ ਸਖੀ! ਸਰੀਰ ਤੋ ਜੜ ਹੈ ਤਿਸ ਕੌ ਤੋ ਦੂਖ, ਸੋਕ ਨਹੀ। ਅਰ ਆਤਮਾ ਤੋ ਅਸੰਗ ਨਿਰਵਿਕਾਰ ਹੈ, ਤਿਸ ਕੌ ਭੀ ਨਹੀ। ਜਨਮ ਮਰਣਾਦਿਕ[1] ਕਾ ਦੁਖ, ਸੋਕ ਹਮ ਕੋ ਹੀ ਤੋ ਹੈ। ਤਾ ਤੇ ਨਿਤਿ ਹੀ ਹਰਿ ਕੇ ਮੰਗਲ ਗਾਵਤੀ ਰਹੁ। ਤੇਰੇ ਤਾਂਈ ਦੁਖ, ਸੋਕ ਕੋਈ ਭੀ ਨ ਵਿਆਪੇਗਾ। ਜਿਸ ਦਿਵਸ ਵਿਖੇ ਹਮ ਗੁਰੋ ਕੇ ਚਰਣੋ ਵਿਖੇ ਲਾਗੇ ਥੇ ਸੋ ਬਡ ਭਾਗਵਾਨ ਦਿਨ ਥਾ। ਪਿਰੁ, ਕਿਆ ਕਹੀਏ, ਆਪਣਾ ਸ੍ਵਾਮੀ ਜੋ ਹੈ ਪ੍ਰਮੇਸਵਰ ਤਿਸ ਕੌ ਹਮ ਜਾਣਤੇ ਥੇ, ਤਬੀ ਤੋ ਜਨਮਤੇ ਮਰਤੇ ਰਹੇ। ਅਬ ਸ੍ਵਾਮੀ ਜਾਣਿਆ ਜਾਏਗਾ, ਜਨਮ ਮਰਣ ਤੇ ਛੁਟ ਪੜੇਗਾ। 'ਅਨਹਤ' ਨਾਸ ਤੇ ਰਹਿਤ ਜੋ ਪ੍ਰਮੇਸਵਰ ਹੈ ਤਿਸ ਕੀ ਬਾਣੀ ਹਮ ਨੇ ਗੁਰੋ ਕੇ ਸਬਦ ਤੇ ਜਾਣੀ। ਗੁਰੋ ਕਾ ਇਹੀ ਸਬਦ ਹੈ। ਹਰਿ ਨਾਮ ਜੋ ਹੈ ਇਹੀ ਹਰਿ ਰਸੁ ਹੈ, ਇਸੀ ਕੌ ਭੋਗਤੇ ਰਹੋ, ਜਗਤ ਭੋਗੋ ਕੀ ਲਾਲਸਾ ਛੋਡ ਨ ਕਰੋ। ਤਾ ਤੇ ਨਾਨਕ ਇਹੀ ਕਹਿਤਾ ਹੈ—ਭੋਗੋ ਕੀ ਲਾਲਸਾ ਛੋਡ ਕਰ ਜਿਸ ਨੇ ਹਰਿ ਰਸੁ ਪਾਇਆ, ਕਰਣ ਕਰਾਵਣ ਜੋਗ ਜੋ ਪ੍ਰਮੇਸਵਰ ਹੈ ਸੋ ਤਿਸ ਕੌ ਆਪ ਹੀ ਮਿਲਿਆ ਹੈ। ਤੁਮ ਐਸੇ ਹੋਵੋ ਤੌ ਤੁਮ ਕੌ ਭੀ ਮਿਲੇਗਾ। ਇਸ ਮੋ ਸਾਖਾ, ਪ੍ਰਤਿਸਾਖਾ, ਫੂਲ, ਫਲ ਸਭ ਕਾ ਵਰਨਨ ਹੂਆ ਹੈ। 34। ਫੇਰ ਭੀ ਇਸੀ ਕਾ ਵਰਨਨ ਹੋਤਾ ਹੈ।

---

1. ਮਰਣ ਆਦਿ।

## ਪਉੜੀ 35

**ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ।**
**ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ।**
**ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ।**
**ਗੁਰਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ।**
**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ।35।**

ਹੇ ਮੇਰੇ ਸਰੀਰ ! ਇਸ ਜਗਤ ਵਿਖੇ ਆਇ ਕਰ ਤੈ ਨੇ ਕਿਆ ਕਰਮ ਕਮਾਇਆ। ਜਿਸ ਪ੍ਰਮੇਸਵਰ ਨੇ ਮੇਰੀ ਰਚਨਾ ਰਚੀ ਥੀ ਤਿਸ ਕੋ ਤੈਨੇ ਮਨਿ ਵਿਖੇ ਕਿਉ ਨ ਵਸਾਇਆ। ਜਿਸ ਕੋ ਵੈਰਾਗ ਉਪਜਤਾ ਹੈ ਤਿਸੀ ਕੌ ਆਪਣੇ ਦੋਸ ਪ੍ਰਤੀਤ ਹੋਤੇ ਹੈ। ਏਤੇ ਕਰ ਕਰ ਵੈਰਾਗ ਕਾ ਵਰਨਨ ਕੀਤਾ। ਵੈਰਾਗ ਤਿਸੀ ਕੌ ਉਪਜਤਾ ਹੈ ਜਿਸ ਕੌ ਪੂਰਬ ਜਨਮੋ ਕੇ ਪੁਨ ਹੋਤੇ ਹੈ। ਪੁੰਨਵਾਨ ਗੁਰੋ ਕੀ ਸਰਣਿ ਕੋ ਪ੍ਰਾਪਤਿ ਹੋਤਾ ਹੈ, ਸੋਈ ਕਹਿਤਾ ਹੈ—ਜਬ ਗੁਰੋ ਨੇ ਕ੍ਰਿਪਾ ਕਰੀ ਤਬੀ ਤੋ ਹਰਿ ਮਨਿ ਵਸਿਆ। ਗੁਰੋ ਨੇ ਕ੍ਰਿਪਾ ਤਬੀ ਤੋ ਕਰੀ ਜੋ ਪੂਰਬ ਪੁੰਨ ਕਾ ਹਮਾਰੇ ਸਿਰ ਪਰ ਤਾਂ ਲੇਖਾਂ ਤੇ ਪੂਰਬ ਲੇਖ ਕਾ ਹੀ ਫਲ ਪਾਇਆ । ਏਤਾ ਕਹਿਣੇ ਕਾ ਇਹੀ ਤਾਤਪਰਜ ਹੈ—ਜਿਸ ਨੇ ਪੂਰਬ ਕਰਮ ਨਹੀ ਕੀਏ ਸੋ ਅਬ ਕਰੇ, ਆਗੇ ਫਲ ਪਾਵੇਗਾ। ਤਾਂ ਤੇ ਨਾਨਕ ਇਹੀ ਕਹਿਤਾ ਹੈ—ਸਰੀਰ ਧਾਰ ਕਰ ਜਿਸ ਨੇ ਸਤਿਗੁਰੂ ਵਿਖੇ ਚਿਤੁ ਲਗਾਇਆ ਹੈ ਤਿਸ ਕਾ ਸਰੀਰ ਧਾਰਣਾ ਪ੍ਰਮਾਣ ਹੂਆ, ਸਫਲ ਹੂਆ। ਇਸ ਮੋ ਭੀ ਸੰਪੂਰਣ ਆਨੰਦ ਬ੍ਰਿਖ ਕਾ ਵਰਨਨ ਹੂਆ। 35। ਜਿਨ ਕਾ ਸਰੀਰ ਧਾਰਣਾ ਸੁਫਲ ਹੂਆ, ਤਿਨ ਕੌ ਇਹ ਬੁਧਿ ਉਪਜਤੀ ਹੈ।

## ਪਉੜੀ 36

**ਹੇ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ।**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ।**
**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ।**
**ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ।**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰ ਮਿਲਿਐ ਦਿਬ ਦ੍ਰਿਸਟਿ ਹੋਈ।36।**

ਹੇ ਨੇਤ੍ਰੋ ਮੇਰਿਹੋ। ਹਰਿ ਨੇ ਤੁਮਾਰੇ ਵਿਖੇ ਆਪਣੀ ਜੋਤਿ ਧਰੀ ਹੈ। ਤੁਮ ਕੋ ਹੀ ਦੇਖਣੇ ਕਾ ਸਾਮਰਥ[1] ਹੈ, ਔਰ ਅੰਗ ਤੋ ਦੇਖ ਨਹੀ ਸਕਤੇ। ਤਾਂ ਤੇ ਤੁਮ ਕੋ ਇਹੀ ਜੋਗਤਾ ਹੈ ਸਰਬ ਓਰ ਹਰਿ ਦੇਖੋ, ਹਰਿ ਬਿਨ ਦੂਸਰਾ ਨਾ ਦੇਖੋ। ਜਬ ਤੁਮ ਸਰਬ ਓਰ (ਹਰਿ)[2] ਦੇਖੋਗੇ ਤਬ 'ਨਦਰੀ' ਜੋ ਹੈ ਨਦਰਿ ਕਰਣੇ ਵਾਲਾ 'ਹਰਿ' ਤੁਮਾਰੇ ਪਰ ਨਦਰਿ ਕਰੇਗਾ, ਕ੍ਰਿਪਾ ਦ੍ਰਿਸਟਿ ਕਰੇਗਾ।

1. ਸਸਰਥਾ, ਸ਼ਕਤੀ, ਯੋਗਤਾ।
2. ਸੈਂ. ਪ ਲਾ 2182 (ਪੰਨਾ 24/ੳ)।

ਤਿਸ ਕੀ ਕ੍ਰਿਪਾ ਦ੍ਰਿਸਟਿ ਤੇ ਤੁਮ ਨਿਹਾਲ ਹੋਇ ਜਾਵੋਗਾ, ਆਵਾਗੌਣ ਤੇ ਛੂਟ ਪਜੋਗੇ ; 'ਨਾਨਕ ਨਦਰੀ ਨਦਰਿ ਨਿਹਾਲ'[1] । ਇਹ ਜਨਮਤਾ ਮਰਤਾ ਸੰਸਾਰ ਜੋ ਤੁਮ ਦੇਖਤੇ ਹੋ, ਸੋ ਜਨਮਤਾ ਮਰਤਾ ਕੋਈ ਭੀ ਨਹੀ । ਹਰਿ ਕਾ ਰੂਪ ਹੀ ਹੈ ਹਰਿ ਰੂਪ ਹੀ ਦ੍ਰਿਸਟਿ ਆਵਤਾ ਹੈ । ਜੈਸੇ ਸਮੁੰਦ੍ਰ ਵਿਖੇ ਨਾਨਾ ਤਰੰਗ ਉਪਜਤੇ ਬਿਨਸਤੇ ਦ੍ਰਿਸਟਿ ਆਵਤੇ ਹੈ, ਸੋ ਉਪਜਤਾ ਬਿਨਸਤਾ ਕਛੂ ਭੀ ਨਹੀ, ਕੇਵਲ ਜਲ ਹੀ ਹੈ । ਜਬ ਗੁਰੋ ਨੇ ਕ੍ਰਿਪਾ ਕਰੀ ਤਬੀ ਤੋ ਹਮ ਕੋ ਬੂਝ ਪੜੀ, ਹਰਿ ਬਿਨ ਕੋਈ ਭੀ ਨਹੀਂ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਬਿਨਾ ਗੁਰ ਇਹ ਨੇਤ੍ਰ ਅੰਧੇ ਥੇ ਮਿਥਿਆ ਹੀ ਦੇਖਤੇ ਥੇ, ਸਤਿਗੁਰੂ ਕੇ ਮਿਲਾਪ ਤੇ ਦਿਬ ਦਰਸੀ ਹੂਏ, ਸਤਿ ਰੂਪ ਹਰਿ ਹੀ ਲਾਗੇ ਦੇਖਣੇ । ਇਸ ਵਿਖੇ ਭੀ ਸੰਪੂਰਣ ਆਨੰਦ ਬ੍ਰਿਖ ਕਾ ਵਰਨਨ ਹੂਆ । 36 । ਫੇਰ ਭੀ ਇਸ ਕਾ ਵਰਨਨ ਹੋਤਾ ਹੈ ।

**ਪਉੜੀ 37**

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ।**
**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ।**
**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ।**
**ਸਚੁ ਅਲਖ ਵਿਡਾਣੀ ਤਾਕੀ ਗਤਿ ਕਹੀ ਨ ਜਾਏ ।**
**ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ । 37 ।**

ਹੇ ਮੇਰੇ ਸ੍ਰਵਣੋ ! ਹਰਿ ਨੇ ਤੁਮ ਕੋ ਸਰੀਰ ਕੇ ਸਾਥ ਲਗਾਇਆ ਹੈ, ਸੋ ਸਤਿ ਨਾਮ ਕੇ ਸ੍ਰਵਣ ਕੇ ਨਿਮਿਤ ਹੀ ਲਗਾਇਆ ਹੈ । ਤਾਂ ਤੇ ਤੁਮ ਕੋ ਇਹੀ ਜੋਗਤਾ[2] ਹੈ—ਪ੍ਰਮੇਸਵਰ ਸੰਬਧਿਨੀ ਜੋ ਸਚੀ ਬਾਣੀ ਹੈ ਤਿਸੀ ਕੋ ਸਵਣ ਕਰਤੇ ਰਹੋ । ਜਿਸ ਬਾਣੀ ਕੇ ਸ੍ਰਵਣ ਕਰਣੇ ਤੇ ਤੁਮਰਾ ਤਨੁ ਮਨੁ ਹਰਿਆ ਹੋਵੇਗਾ, ਕਾਮ ਕ੍ਰੋਧਾਦਿਕ[3] ਤਪਤਿ ਮਿਟਿ ਜਾਏਗੀ, ਅਰੁ ਰਸਨਾ ਜੋ ਸਤਿ ਰੂਪ ਪਰਮਾਤਮਾ ਹੈ ਤਿਸੀ ਕੀ ਵਡਾਣੀ, ਕਿਆ ਕਹੀਏ, ਵਡਿਆਈ ਕਰਣੇ ਵਾਲੀ ਤੁਮਾਰੀ ਰਸਨਾ ਹੋਵੇਗੀ। ਜਿਸ ਕੀ ਰਸਨਾ ਅਲਖ ਕੀ ਵਡਾਈ ਕਿਆ ਕਹਿਣੇ ਵਾਲੀ ਹੈ ਤਿਸ ਕੀ ਗਤਿ ਮਿਤਿ ਕਛੂ ਕਹੀ ਨਹੀ ਜਾਤੀ । ਕਾਹੇ ਤੇ, ਅਲਖ ਕੀ ਵਡਾਈ ਕਹਿਣੇ ਵਾਲਾ ਅਲਖ ਵਿਖੇ ਹੀ ਸਮਾਇ ਜਾਤਾ ਹੈ, ਸੋ ਤੋ ਮਨ ਬਾਣੀ ਕਾ ਵਿਸੈ ਨਹੀ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਹੇ ਸ੍ਰਵਣੋ ! ਅੰਮ੍ਰਿਤ ਨਾਮ ਹੀ ਸੁਣਤੇ ਰਹੋ, ਪ੍ਰਮੇਸਵਰ ਨੇ ਤੁਮ ਕੋ ਸਤਿ ਨਾਮ ਸੁਣਨੇ ਹੀ ਕੋ ਪਠਾਇਆ ਹੈ । 37 । ਇਸ ਵਿਖੇ ਆਨੰਦ ਬ੍ਰਿਖ ਕਾ ਸੰਪੂਰਨ ਵਰਨਨ ਹੂਆ, ਅਬ ਪਰਮਾਨੰਦ ਕੇ ਦੇਣੇ ਵਾਲਾ ਜੋ ਸੋਹਲਾ ਹੈ ਤਿਸੀ ਕਾ ਵਰਨਨ ਹੋਤਾ ਹੈ ।

**ਪਉੜੀ 38**

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ।**
**ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ।**

---

1. ਜਪੁਜੀ, ਪਉੜੀ 38 ।
2. ਚਾਹੀਦਾ ਹੈ, ਯੋਗ ਹੈ ।
3. ਕ੍ਰੋਧ ਆਦਿਕ ।

**ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ।**
**ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸਦਾ ਅੰਤੁ ਨ ਜਾਈ ਪਾਇਆ ।**
**ਕਹੈ ਨਾਨਕੁ ਹਰਿ ਪਿਆਰੇ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ।38।**

ਗੁਰ ਅਮਰਦਾਸ ਕਹਿਤੇ ਹੈ—ਹੇ ਮੇਰੇ ਪ੍ਰਮੇਸਵਰ ! ਹਰ ਪ੍ਰਕਾਰ ਕੇ ਜੋ ਜੀਵ ਹੈਂ, ਗੁਫਾ ਜੋ ਹੈ ਨਾਨਾ ਪ੍ਰਕਾਰ ਕੇ ਸਰੀਰ, ਤਿਸ ਕੇ ਭੀਤਰ ਆਪਨੀ ਜੋਤਿ ਇਸਥਾਪਨ ਕਰ ਕਰ ਤੈਸੇ ਪਵਨ ਕਾ ਵਾਜਾ ਵਜਾਇਆ । ਪਵਨ ਬੋਲਨੇ ਵਾਲਾ ਇਸਥਾਪਨ ਕੀਆ । ਇਸਥਾਪਨ ਕਰ ਕਰ ਸਰੀਰ ਕੇ ਨਵ ਦ੍ਵਾਰ ਜੋ ਪ੍ਰਸਿਧ ਹੈ ਇਨ ਕੌ ਤੇ ਪ੍ਰਗਟ ਕੀਆ ਅਰ ਦਸਮ ਦ੍ਵਾਰ ਜੋ ਹੈ ਕਪਾਲ[1] ਹੀ ਵਿਖੇ ਤਿਸ ਕੌ ਗੁਪਤ ਰਖਿਆ । ਮਹਾਰਾਜ ! ਤੇਰੀ ਪ੍ਰਾਪਤਿ ਕਾ ਦ੍ਵਾਰ ਜੋ ਹੈ ਗੁਰੂ, ਏਕ ਜੋ ਹੈ ਪੂਰਬ ਪੁੰਨ ਵਾਲੇ, ਤਿਨ ਕੋ ਤੈ ਨੇ ਗੁਰੋ ਵਿਖੇ ਹੀ ਭਾਵਨੀ[2] ਲਗਾਇ ਦੀਨੀ, ਤਿਨ ਕੌ ਗੁਰੂਪਦੇਸ[3] ਦ੍ਵਾਰਾ ਦਸਮ ਦ੍ਵਾਰ ਭੀ ਦਿਖਾਇ ਦੀਆ । ਤਹਾ ਦਸਮ ਦ੍ਵਾਰ ਵਿਖੇ ਅਨੇਕ ਪ੍ਰਮੇਸਵਰ ਕੇ ਰੂਪ ਨਾਮੌ ਕਾ ਇਸ ਕੌ ਗਿਆਨ ਹੋਤਾ ਹੈ ਅਰ ਨਵਨਿਧਿ ਕੀ ਪ੍ਰਾਪਤਿ ਹੋਤੀ ਹੈ ਤਿਸ ਨਵਨਿਧਿ ਕਾ ਅੰਤੁ ਨਾਹੀ ਪਾਇਆ ਜਾਤਾ । ਲੋਕੋ ਵਿਖੇ ਪ੍ਰਸਿਧ ਧਨਾਦਿਕ[4] ਕਾ ਨਾਮ ਜੋ ਨਵਨਿਧਿ ਹੈ ਤਿਸ ਕੀ ਪ੍ਰਾਪਤਿ ਤੇ ਤੋ ਕਿਸੀ ਕੀ ਤ੍ਰਿਪਤਿ ਨਹੀ ਹੋਤੀ, ਔਰ ਔਰ ਹੀ ਚਾਹਤਾ ਹੈ ਸੋ ਨਵਨਿਧਿ ਈਹਾਂ ਨਹੀ । ਗੁਰ ਕ੍ਰਿਪਾ ਤੇ ਜਿਨ ਕੋ ਦਸਮ ਦ੍ਵਾਰ ਕੀ ਪ੍ਰਾਪਤਿ ਹੋਤੀ ਹੈ ਤਿਨ ਕੀ ਤ੍ਰਿਸਨਾ ਮਿਟਿ ਜਾਤੀ ਹੈ, ਇਹੀ ਨਵਨਿਧਿ ਹੈ । ਜੋ ਤ੍ਰਿਸਨਾ ਤੇ ਰਹਿਤ ਹੋਤਾ ਹੈ ਸੋ ਪ੍ਰਮੇਸਵਰ ਵਿਖੇ ਹੀ ਸਮਾਇ ਜਾਤਾ ਹੈ, ਤਿਸ਼ ਕਾ ਅੰਤੁ ਕੋਈ ਕੈਸੇ ਪਾਵੈਗਾ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਹੇ ਹਰਿ ਪਿਆਰੇ ! ਜੀਵੌਂ ਕੌ ਗੁਫਾ ਅੰਦਰਿ ਇਸਥਾਪਨ ਕਰ ਕਰ ਤੈਨੇ ਪਵਨ ਕਾ ਵਾਜਾ ਵਜਾਇਆ ਹੈ । 38 ।

**ਪਉੜੀ 39**

**ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ।**
**ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ।**
**ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ।**
**ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ।**
**ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ । 39 ।**

'ਸੋਹਲਾ' ਨਾਮ ਹੈ ਵਧਾਈ ਕੇ ਸਬਦ ਕਾ । ਸਰੀਰੋ ਵਿਖੇ ਆਪਣੀ ਜੋਤ ਰਖੀ, ਪਵਨ ਕਾ ਵਾਜਾ ਵਜਾਇਆ, ਸੰਪੂਰਣ ਜਗਤ ਉਪਜਾਇ ਖੜਾ ਕੀਆ, ਇਹੀ ਪ੍ਰਮੇਸਵਰ ਕੇ ਵਧਾਈ ਹੂਈ । ਅਗਿਆਨ ਕਰ ਕਰ ਪਮੇਸਵਰ ਤੇ ਵਿਛੁੜੇ ਜੋ ਜੀਵ ਥੇ, ਗੁਰੂਪਦੇਸ[5] ਦ੍ਵਾਰਾ ਤੇ ਫੇਰ ਪ੍ਰਮੇਸਵਰ ਕੋ

1. ਖੋਪੜੀ, ਸਿਰ ।
2. ਰੁਚੀ, ਪ੍ਰੀਤੀ ।
3. ਗੁਰੁ+ਉਪਦੇਸ, ਗੁਰੂ ਦਾ ਉਪਦੇਸ ।
4. ਧਨ ਆਦਿਕ ।
5. ਗੁਰ+ਉਪਦੇਸ, ਗੁਰੂ ਦਾ ਉਪਦੇਸ ।

ਮਿਲੇ । ਇਹ ਤੋਂ ਪਰਮ ਸੋਹਲਾ ਹੂਆ । ਗੁਰੂ ਅਮਰ ਦਾਸ ਸਿਖੋਂ ਕੋ ਉਪਦੇਸ ਕਰਤੇ ਹੈਂ ਇਹ ਜੋ ਸਾਚਾ ਸੋਹਿਲਾ ਹੈ ਤਿਸ ਕੌ ਸਚੇ ਘਰਿ ਵਿਖੇ ਗਾਵੋ । ਸਚਾ ਘਰੁ ਕੌਣ ਸਾ ? ਜਿਸ ਸਰੀਰ ਵਿਖੇ ਪ੍ਰਮੇਸਵਰ ਕੀ ਤਗਤਿ ਹੈ ਸੋਈ ਸਚਾ ਘਰੁ ਹੈ । ਤਾਂ ਤੇ ਤੁਮ ਭਗਤਿ ਮੇਂ ਤਤਪਰ ਹੋਵੇ, ਭਗਤਿ ਕੇ ਪ੍ਰਤਾਪ ਤੇ ਤੁਮ ਸਦਾ ਹੀ ਸਤਿ ਰੂਪ ਪ੍ਰਮੇਸਵਰ ਕਾ ਅਰਾਧਨ ਕਰਤੇ ਰਹੋਗੇ । ਏਕ ਏਕ ਵਚਨ ਕੌ ਦੋ ਦੋ ਵਾਰ ਫੇਰ ਫੇਰ ਜੋ ਲਿਖਤੇ ਹੈ, ਦੋ ਵਾਰ ਲਿਖਣੇ ਕਾ ਇਹੀ ਪ੍ਰਯੋਜਨ ਹੈ—ਜੋ ਕਛੁ ਮੈਂ ਨੇ ਕਹਾ ਹੈ ਸੋ ਸਤਿ ਹੀ ਕਹਾ ਹੈ, ਇਸ ਵਿਖੇ ਕਛੁ ਭੀ ਸੰਦੇਹ ਹੀ ਨਹੀ । ਇਹ ਜੋ ਸਤਿ ਰੂਪ ਪ੍ਰਮੇਸਵਰ ਕਾ ਅਰਾਧਨ ਕਰਣਾ ਹੈ ਸੋ ਸਭ ਕਾ ਸੁਾਮੀ ਹੈ । ਸਤਿ ਕਾ ਅਰਾਧਨ ਕਰਣੇ ਵਾਲਾ ਸਰਬ ਜਗਤ ਕਾ ਪੂਜ ਹੋਤਾ ਹੈ । ਜਿਸ ਕੌ ਪ੍ਰਮੇਸਵਰ ਸਚੁ ਦਾਨ ਕਰਤਾ ਹੈ ਸੋ ਜਨੁ ਪਾਵਤਾ ਹੈ । ਦਾਨ ਤਿਸੀ ਕੋ ਕਰਤਾ ਹੈ ਜਿਸ ਨੇ ਅਨੇਕ ਜਨਮੋਂ ਵਿਖੇ ਪ੍ਰਮੇਸਵਰ ਕਾ ਅਰਾਧਨ ਕੀਆ ਹੋਤਾ ਹੈ । ਜਿਸ ਨੇ ਪੀਛੇ ਨਹੀਂ ਅਰਾਧਨ ਕੀਆ ਸੋ ਅਬ ਕਰੇ, ਆਗੇ ਸਤਿ ਕੀ ਪ੍ਰਾਪਤਿ ਹੋਵੇਗੀ । ਤਾਂ ਤੇ ਨਾਨਕ ਇਹੀ ਕਹਿਤਾ ਹੈ—ਸਚਾ ਸੋਹਲਾ ਸਚੇ ਘਰ ਵਿਖੇ ਗਾਵੋ । ਭਗਤਮਾਨ[1] ਹੋਇ ਕਰ ਨਾਮ ਜਪੋ, ਤੁਮ ਕੌ ਸਤਿ ਕੀ ਪ੍ਰਾਪਤਿ ਹੋਵੇਗੀ । ਇਸ ਮੇਂ ਭੀ ਆਨੰਦ ਬ੍ਰਿਖ ਕਾ ਸੰਪੂਰਣ ਵਰਨਨ ਹੂਆ । 39 । ਫੇਰ ਸਿਖੋਂ ਕੌ ਉਪਦੇਸ ਕਰਤੇ ਹੈ ।

## ਪਉੜੀ 40

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ।**
**ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ।**
**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ।**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ।**
**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ।**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ । 40 ।**

ਹੇ ਵਡਭਾਗੀਓ, ਸਿਖੋ ! ਜਿਸ ਕਾ ਮੈ ਨੇ ਵਰਨਨ ਕੀਆ ਹੈ, ਇਹੀ ਆਨੰਦ ਹੈ, ਤੁਮ ਇਸ ਕੌ ਸ੍ਰਵਣ ਕਰੋ, ਸੁਣ ਕਰ ਮਨਨ ਕਰੋ, 'ਮੰਨੈ ਸੁਰਤਿ ਹੋਵੈ ਮਨਿ ਬੁਧਿ' ।[2] ਜਬ ਮਾਨੋ (ਗੇ)[3] ਤਬੀ ਤੁਮ ਕੌ ਮਨ ਬੁਧਿ ਵਿਖੇ ਸਰਤਿ ਹੋਵੇਗੀ, ਮਾਨੇ ਬਿਨਾ ਬੇਸੁਰਤ ਹੀ ਰਹਿਤਾ ਹੈ । ਜਬ ਮਾਨੋਗੇ ਤਬ ਤੁਮਰੇ ਸੰਪੂਰਣ ਮਨੋਰਥ ਪੂਰਣ ਹੋ ਜਾਵੇਗੇ । ਜਿਨੋਂ ਨੇ ਗੁਰ ਕਾ ਉਪਦੇਸ ਸੁਣ ਕਰ ਮਾਨ ਲੀਆ ਤਿਨੋ ਨੇ ਹੀ ਪਾਰਬ੍ਰਹਮ ਸੁਾਮੀ ਪਾਇਆ ਹੈ । ਤਿਨ ਕੇ ਸਰਬ ਸੋਗ, ਦੂਖ, ਰੋਗ, ਸੰਤਾਪ ਸਚੀ ਬਾਣੀ ਕੇ ਸ੍ਰਵਣ ਮਨਨ ਤੇ ਉਤਰ ਗਏ । ਤਿਨ ਕੇ ਸੰਤ ਸਾਜਨ ਭੀ ਸਰਸੇ ਭਏ, ਆਨੰਦ ਮਾਨ ਭਏ । ਇਹ ਵਾਰਤਾ ਹਮ ਨੇ ਪੂਰਣ ਗੁਰੂ ਨਾਨਕ ਤੇ ਜਾਣੀ ਹੈ । ਇਹ ਜੋ ਆਨੰਦ ਹੈ ਤਿਸ ਕੋ

1. ਭਗਤਿ-ਵਾਨ, ਭਗਤੀ ਭਾਵਨਾ ਵਿਚ ਲੀਨ ਹੋ ਕੇ ।
2. ਜਪੁਜੀ, ਪਉੜੀ 13 ।
3. ਸੇਂ. ਪ. ਲਾ. 2182 (ਪੰਨਾ 26/ਅ) ।

ਕਹਿਣੇ ਵਾਲੇ ਭੀ ਪਵਿਤ੍ਰ ਹੋਂਵਹਿਗੇ, ਸੁਣਨੇ ਵਾਲੇ ਭੀ ਪਵਿਤ੍ਰ ਹੋਂਵਹਿਗੇ। ਕਾਹੇ ਤੇ, ਇਸ ਵਿਖੇ ਸਤਿਗੁਰੂ ਹੀ ਤੌ ਭਰ ਰਹਾ ਹੈ, ਸਤਿਗੁਰੂ ਕਾ ਉਪਦੇਸ਼ ਹੀ ਤੋ ਆਨੰਦ ਕਾ ਬ੍ਰਿਖ ਹੈ। ਜਿਸ ਨੇ ਆਪ ਧਾਰਣ ਕੀਆ ਸੋ ਤੌ ਆਨੰਦ ਕੀ ਮਹਾ ਸਾਖਾ। ਔਰੋਂ ਕੌ ਉਪਦੇਸ਼ ਕੀਆ, ਇਹ ਪ੍ਰਤਿਸਾਖਾ। ਸੰਤ, ਸੰਗ ਤੇ ਤਨੁ ਮਨੁ ਹਰਿਆ ਹੋਤਾ ਹੈ, ਇਹੀ ਪਤ੍ਰ। ਜੋ ਕਛੁ ਗੁਰੋ ਨੇ ਕਹਾ ਤਿਸ ਪਰ ਅਮੁਲੁ ਕੀਆ, ਇਹੀ ਫੂਲ। ਇਸ ਫੂਲ ਕਾ ਫਲ ਬ੍ਰਹਮ ਕੀ ਪ੍ਰਾਪਤਿ। ਤਾਂ ਤੇ ਨਾਨਕ ਇਹੀ ਕਹਿਤਾ ਹੈ – ਗੁਰੋ ਕੇ ਚਰਣੋ ਵਿਖੇ ਜੋ ਲਾਗੇ ਹੈ ਤਿਸ ਕੇ ਆਨੰਦ ਤੂਰੇ ਵਾਜੇ ਹੈ। ਨਾਦ ਭੇ ਰਹਿਤ ਜੋ ਪ੍ਰਮੇਸਵਰ ਹੈ ਤਿਸੀ ਕੇ ਗੁਣਾਵਾਦ[1] ਗਾਵਤੇ ਰਹੋ, ਇਹੀ ਤੂਰੇ ਵਾਜਤੇ ਹੈਂ। ਤਾਂ ਤੇ ਤੁਮ ਭੀ ਗੁਰੋ ਕੇ ਵਚਨੋਂ ਪਰ ਅਮਲ ਕਰੋ, ਤੁਮ ਭੀ ਐਸੇ ਹੀ ਹੋਵੇਗੇ। 40।

**ਸੋਰਠਾ :**

ਸ੍ਰੀ ਗੁਰ ਰਾਮ ਦਇਆਲ, ਅਨਕ ਸੰਤ ਪਦ ਪਰਨ ਤੇ।
ਟੀਕਾ ਰਚੀ ਰਸਾਲ,[2] [3]ਵਿਘਨ ਹਰਤ ਆਨੰਦ ਘਨ। 1।
ਨਿਧੀ ਅਧਿਕ ਹੈ ਜਾਸ, ਸੰਮਤ ਪੁਰਾਣ ਸਤ ਅਰਧ ਸਤ।
ਕੀਨੋ ਲਿਖਨ ਬਿਲਾਸ, ਪਿਤ੍ਰਿ ਪਖ ਸੰਕਰ ਪੁਰੀ। 2।[4]

ਇਤਿ ਸ੍ਰੀ ਗੁਰ ਨਾਨਕ ਵੰਸ ਪ੍ਰਸੂਤ ਦਸਮ ਪੁਰਖ ਸ੍ਰੀ ਗੁਰ ਰਾਮ ਦਇਆਲ ਸਿਖ ਆਨੰਦ ਘਨ ਵਿਰਚਿਤਾ ਆਨੰਦ ਟੀਕਾ ਸਮਾਪਤ। 1।[5]

1267 (N)

1. ਚੰਗੇ ਗੁਣਾਂ ਦੀ ਚਰਚਾ ਕਰਨਾ।
2. ਰਸ ਯੁਕਤ, ਮਿੱਠੀ।
3. ਵਿਘਨ-ਬਾਧਾ ਨੂੰ ਹਰਨ ਵਾਲੀ।
4. ਇਸ ਸੋਰਠੇ ਵਿਚ ਰਚਨਾ-ਕਾਲ ਅਤੇ ਰਚਨਾ ਸਥਾਨ ਦਿੱਤੇ ਹਨ :
ਰਚਨਾ ਕਾਲ–ਸੰ: 1859 ਬਿ: ਅਸੂ ਦਾ ਮਹੀਨਾ, ਕ੍ਰਿਸ਼ਨ ਪੱਖ।
ਰਚਨਾ ਸਥਾਨ–ਸੰਕਰਪੁਰੀ, ਕਾਸ਼ੀ।
5. ਗੁਰੂ ਨਾਨਕ ਦੀ ਵੰਸ ਵਿਚ ਪੈਦਾ ਹੋਏ ਦਸਵੇਂ ਪੁਰਖ ਸ੍ਰੀ ਰਾਮ ਦਇਆਲ ਦੇ ਸਿੱਖ ਆਨੰਦ ਘਨ ਦੁਆਰਾ ਰਚਿਤ 'ਅਨੰਦ' ਦੀ ਟੀਕਾ ਸਮਾਪਤ ਹੋਈ।